## PUNJAB VIDHAN SABHA

*Monday, the 6th March, 2023*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Kultar Singh Sandhwan) in the Chair.*

---------

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 353

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

------

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ.....

**ਮਾਨਯੋਗ ਸਪੀਕਰ:** ਆਪਾਂ ਪਹਿਲਾਂ ਪ੍ਰਸ਼ਨ ਕਾਲ ਪੂਰਾ ਕਰ ਲਈਏ ਜੀ। ਤੁਹਾਡੀਆਂ ਸਾਰੀਆਂ ਗੱਲਾਂ ਅਸੀਂ ਸੁਨਣ ਵਾਸਤੇ ਹੀ ਇੱਥੇ ਬੈਠੇ ਹਾਂ। ਤੁਸੀਂ ਬਜਟ ਤੇ ਬੋਲਣਾ ਹੈ, ਤੁਸੀਂ ਗਵਰਨਰ ਐਡਰੈਸ ਤੇ ਬੋਲਣਾ ਹੈ। You have ample time. ਤੁਸੀਂ ਜ਼ੀਰੋ ਆਵਰ ਤੇ ਬੋਲਣਾ ਹੈ। You can raise your issues.

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ** **

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ** **

**ਮਾਨਯੋਗ ਸਪੀਕਰ:** ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ, ਉਹ ਰਿਕਾਰਡ ਨਾ ਕੀਤਾ ਜਾਵੇ। ਕੀ ਤੁਸੀਂ ਪ੍ਰਸ਼ਨ ਕਾਲ ਨਹੀਂ ਚਾਹੁੰਦੇ ਹੋ? ਕੀ ਤੁਸੀਂ ਪ੍ਰਸ਼ਨ ਕਾਲ ਨਹੀਂ ਚਾਹੁੰਦੇ ਹੋ?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਪ੍ਰਸ਼ਨ ਕਾਲ ਤਾਂ ਚਾਹੁੰਦੇ ਹਾਂ।

**ਮਾਨਯੋਗ ਸਪੀਕਰ:** ਫਿਰ ਬੈਠੋ।

---

### ਜਲੰਧਰ ਤੋਂ ਗਗਰੇਟ ਨੈਸ਼ਨਲ ਹਾਈਵੇ ਨੂੰ ਪੂਰਾ ਕਰਨਾ

***375. ਡਾਕਟਰ ਰਵਜੋਤ ਸਿੰਘ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਲੰਧਰ ਤੋਂ ਗਗਰੇਟ ਨੈਸ਼ਨਲ ਹਾਈਵੇ ਨੂੰ ਪੂਰਾ ਕਰਨ ਲਈ ਸਰਕਾਰ ਵੱਲੋਂ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਹਰਭਜਨ ਸਿੰਘ:** ਜਲੰਧਰ ਤੋਂ ਗਗਰੇਟ ਨੈਸ਼ਨਲ ਹਾਈਵੇ ਦੇ 39.12 ਕਿ.ਮੀ.ਸਟ੍ਰੈਚ ਨੂੰ ਪੂਰਾ ਕਰਨ ਲਈ ਹੇਠ ਅਨੁਸਾਰ ਕਦਮ ਚੁੱਕੇ ਗਏ ਹਨ:-

ੳ) ਜਲੰਧਰ ਤੋਂ ਗਗਰੇਟ ਸੜਕ ਐਨਐਚ 03 ਦਾ ਹਿੱਸਾ ਹੈ ਜੋ ਕਿ ਇਸ ਸਮੇਂ ਪੀ.ਡਬਲਿਊ.ਡੀ. ਵਿਭਾਗ ਅਧੀਨ ਹੈ। ਇਸ ਹਿੱਸੇ ਨੂੰ ਨੈਸ਼ਨਲ ਹਾਈਵੇਅਜ਼ ਅਥਾਰਿਟੀ ਆਫ ਇੰਡੀਆ ਨੂੰ ਤਬਦੀਲ ਕਰਨ ਸਬੰਧੀ ਭਾਰਤ ਸਰਕਾਰ ਦੇ ਸੜਕੀ ਆਵਾਜਾਈ ਅਤੇ ਪਰਿਵਾਹਨ ਮੰਤਰਾਲੇ ਨੂੰ ਮਿਤੀ 24.2.2023 ਨੂੰ ਲਿਖਿਆ ਜਾ ਚੁੱਕਾ ਹੈ।

ਅ) ਜਦੋਂ ਤੱਕ ਇਹ ਸੜਕ ਨੈਸ਼ਨਲ ਹਾਈਵੇਅਜ਼ ਅਥਾਰਿਟੀ ਆਫ ਇੰਡੀਆ ਨੂੰ ਤਬਦੀਲ ਨਹੀਂ ਹੋ ਜਾਂਦੀ ਉਦੋਂ ਤੱਕ ਇਸ ਸੜਕ ਦੀ ਮੁਰੰਮਤ ਕਰਨ ਲਈ 13.74 ਕਰੋੜ ਰੁਪਏ ਦੀ ਰਾਸ਼ੀ ਮਨਜ਼ੂਰ ਕਰਨ ਲਈ ਤਜਵੀਜ਼ ਵਿੱਤ ਵਿਭਾਗ ਨੂੰ ਭੇਜੀ ਗਈ ਸੀ, ਜੋ ਕਿ ਮਿਤੀ 3.3.2023 ਨੂੰ ਪ੍ਰਵਾਨ ਹੋ ਚੁੱਕੀ ਹੈ। ਇਸ ਦੀ ਟੈਂਡਰਿੰਗ ਪ੍ਰਕ੍ਰਿਆ ਸ਼ੁਰੂ ਕਰ ਦਿੱਤੀ ਗਈ ਹੈ ਅਤੇ ਇਹ ਕੰਮ 31 ਜੁਲਾਈ, 2023 ਤੱਕ ਮੁਕੰਮਲ ਕਰ ਲਿਆ ਜਾਵੇਗਾ।

**ਡਾਕਟਰ ਰਵਜੋਤ ਸਿੰਘ:** ਸਪੀਕਰ ਸਾਹਿਬ, ਮੈਂ ਸੀ.ਐਮ ਸਾਹਿਬ ਅਤੇ ਮੰਤਰੀ ਸਾਹਿਬ ਦੇ ਡਿਪਾਰਟਮੈਂਟ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ। ਕਈ ਸਾਲਾਂ ਤੋਂ ਜਿਹੜਾ ਪ੍ਰੋਜੈਕਟ ਮੁਕੰਮਲ ਨਹੀਂ ਹੋਇਆ , ਮਾਨ ਸਾਹਿਬ ਦੀ ਦਿਸ਼ਾ/ਹਦਾਇਤ ਅਨੁਸਾਰ ਅਤੇ ਮੰਤਰੀ ਸਾਹਿਬ ਦੀ ਹਦਾਇਤ ਅਨੁਸਾਰ ਸਾਡੀ ਸੜਕ ਦਾ ਮਸਲਾ ਬਹੁਤ ਜਲਦ ਹੱਲ ਹੋਣ ਵਾਲਾ ਹੈ। ਧੰਨਵਾਦ ਜੀ।

**ਸ਼੍ਰੀ ਸੁਖਵਿੰਦਰ ਸਿੰਘ ਕੋਟਲੀ:** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਇਹ ਜੋ ਸੜਕ ਜਲੰਧਰ ਤੋਂ ਵਾਇਆ ਆਦਮਪੁਰ ਹੋ ਕੇ ਹੁਸ਼ਿਆਰਪੁਰ ਤੋਂ ਗਗਰੇਟ ਤੱਕ ਜਾਂਦੀ ਹੈ, ਇਹ ਪਿਛਲੇ ਲੰਮੇ ਸਮੇਂ ਤੋਂ ਆਦਮਪੁਰ ਸ਼ਹਿਰ ਦੇ ਅੰਦਰ ਇਸ ਦੇ ਉਪਰ ਬਨਣ ਵਾਲਾ ਜਿਹੜਾ ਫਲਾਈਓਵਰ ਹੈ, ਉਹ ਕੰਮ ਬੜੇ ਚਿਰ ਤੋਂ ਲਟਕਿਆ ਹੋਇਆ ਹੈ। ਹਾਲੇ ਤੱਕ ਵੀ ਇਹ ਕੰਮ ਮੁਕੰਮਲ ਨਹੀਂ ਹੋਇਆ ਹੈ। ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਮ-ਸੇ-ਕਮ ਜਿਹੜਾ ਸੜਕ ਲਈ 13.74 ਕਰੋੜ ਰੁਪਿਆ ਰੱਖਿਆ ਹੈ, ਕਿਰਪਾ ਕਰਕੇ ਇਹ ਦੱਸਿਆ ਜਾਵੇ ਕਿ ਇਹ ਪੈਸਾ ਕਦੋਂ ਤੱਕ ਖਰਚ ਕੀਤਾ ਜਾਵੇਗਾ? ਇਸ ਦੇ ਪੁਲ ਦੀ ਉਸਾਰੀ, ਜਿਸ ਦੇ ਲਈ ਵਪਾਰੀਆਂ ਦਾ ਅਤੇ ਛੋਟੇ ਦੁਕਾਨਦਾਰਾਂ ਦਾ ਬਹੁਤ ਭਾਰੀ ਨੁਕਸਾਨ ਹੋਇਆ ਹੈ, ਆਦਮਪੁਰ ਸ਼ਹਿਰ ਵਿੱਚ ਪੁਲ ਦਾ ਕੰਮ ਬੜੇ ਲੰਮੇ ਸਮੇਂ ਤੋਂ ਅਧੂਰਾ ਹੈ। ਇਸ ਨੂੰ ਕਦੋਂ ਤੱਕ ਮੁਕੰਮਲ ਕੀਤਾ ਜਾ ਸਕਦਾ ਹੈ? ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਦੱਸਿਆ ਜਾਵੇ? ਮੈਂ ਬੇਨਤੀ ਵੀ ਕਰਦਾ ਹਾਂ ਕਿ ਇਸ ਨੂੰ ਜਲਦੀ ਤੋਂ ਜਲਦੀ ਮੁਕੰਮਲ ਕਰਵਾਇਆ ਜਾਵੇ। ਜਿਸ ਦੇ ਨਾਲ ਆਦਮਪੁਰ ਵਾਸੀਆਂ ਨੂੰ ਅਤੇ ਉੱਥੋਂਨੈਸ਼ਨਲ ਹਾਈਵੇਅ ਤੋਂ ਲੰਘਣ ਵਾਲਿਆਂ ਨੂੰ ਫਾਇਦਾ ਹੋ ਸਕੇ।

**ਮਾਨਯੋਗ ਸਪੀਕਰ:** ਮੰਤਰੀ ਜੀ ਕੀ ਸਮਾਂਬੱਧ ਕਰੋਗੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਇਹ ਜੋ ਰੋਡ ਦੀ ਗੱਲ ਕੀਤੀ ਗਈ ਹੈ, ਇਸ ਵਾਸਤੇ 13.74 ਕਰੋੜ ਰੁਪਏ ਦੀ ਮਨਜ਼ੂਰੀ ਦਿੱਤੀ ਗਈ ਹੈ, ਉਸ ਕੰਮ ਨੂੰ 31 ਜੁਲਾਈ, 2023 ਤੱਕ ਮੁਕੰਮਲ ਕਰ ਲਿਆ ਜਾਵੇਗਾ।

----

**ਨਿਸ਼ਾਨ ਵਾਲਾ ਪ੍ਰਸ਼ਨ ਨੰ. 439**

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

----

**ਨਿਸ਼ਾਨ ਵਾਲਾ ਪ੍ਰਸ਼ਨ ਨੰ: 442**

**ਮਾਨਯੋਗ ਸਪੀਕਰ** : ਸਬੰਧਿਤ ਮੰਤਰੀ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਮੁਲਤਵੀ ਕੀਤਾ ਜਾਂਦਾ ਹੈ।

----

ਅ.ਰ.

ਤ.ਸ./ਮ.ਸ਼. /10.05 / 06.03.2023 1

**ਮਿਤੀ 1.4.2022 ਤੋਂ ਹੁਣ ਤੱਕ ਕੀਤੀਆਂ ਗਈਆਂ ਰਜਿਸਟਰੀਆਂ ਦੇ ਵੇਰਵੇ**

***415 ਸਰਦਾਰ ਪ੍ਰਤਾਪ ਸਿੰਘ ਬਾਜਵਾ, ਐਮ.ਐਲ.ਏ. : –** ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: –

ੳ) ਵਿੱਤੀ ਸਾਲ 2021-22 ਦੇ ਮੁਕਾਬਲੇ ਮਿਤੀ 1.4.2022 ਤੋਂ ਹੁਣ ਤੱਕ ਰਜਿਸਟਰੀਆਂ ਆਦਿ ਤੋਂ ਸਰਕਾਰ ਨੂੰ ਕਿੰਨੀ ਆਮਦਨ ਹੋਈ ਹੈ; ਰਾਜ ਵਿੱਚ ਸੰਪਤੀਆਂ ਦੀਆਂ ਕੁੱਲ ਕਿੰਨੀਆਂ ਰਜਿਸਟਰੀਆਂ ਅਤੇ ਹੋਰ ਕਿੰਨੇ ਡਾਕੂਮੈਂਟਸ ਰਜਿਸਟਰਡ ਕੀਤੇ ਗਏ; ਵੇਰਵੇ ਸਹਿਤ ਦੱਸਿਆ ਜਾਵੇ;

ਅ) ਵਿੱਤੀ ਸਾਲ 2021-22 ਦੌਰਾਨ ਜ਼ਮੀਨਾਂ ਅਤੇ ਹੋਰ ਪ੍ਰਾਪਰਟੀਆਂ ਆਦਿ ਦੇ ਸਰਕਲ ਰੇਟ ਕੀ ਸਨ ਅਤੇ ਮਹੀਨਾ ਜੁਲਾਈ, 2022 ਤੋਂ ਇਨ੍ਹਾਂ ਸਰਕਲ ਰੇਟਾਂ ਵਿੱਚ ਕਿੰਨੇ ਪ੍ਰਤੀਸ਼ਤ ਵਾਧਾ ਕੀਤਾ ਗਿਆ ਹੈ; ਵੇਰਵੇ ਸਹਿਤ ਦੱਸਿਆ ਜਾਵੇ?

**ਸ਼੍ਰੀ ਬ੍ਰਮ ਸ਼ੰਕਰ (ਮਾਲ, ਪੁਨਰਵਾਸ ਤੇ ਡਿਜ਼ਾਸਟਰ ਮੈਨੇਜਮੈਂਟ ਮੰਤਰੀ) :** ਮਾਨਯੋਗ ਸਪੀਕਰ ਸਾਹਿਬ,

ੳ) ਵਿੱਤੀ ਸਾਲ 2021-22 (1.4.2021 ਤੋਂ 31.3.2022 ਤੱਥ) ਰਜਿਸਟਰੀਆਂ ਤੋਂ 33,30,80,14,480/- ਰੁਪਏ ਕੁੱਲ ਆਮਦਨ ਹੋਈ ਹੈ ਇਸ ਸਮੇਂ ਦੌਰਾਨ ਰਜਿਸਟਰਡ ਹੋਏ ਬੈ ਦੇ ਵਸੀਕਿਆਂ ਦੀ ਗਿਣਤੀ 394455 ਅਤੇ ਹੋਰ ਸੰਪਤੀ (ਤਬਦੀਲ ਮਲਕੀਅਤ, ਤਬਾਦਲੇ, ਰਹਿਣ ਆਦਿ) ਦੇ ਵਸੀਕਿਆਂ ਦੀ ਗਿਣਤੀ 188244 ਹੈ। ਵਿੱਤੀ ਸਾਲ 2022-23 ਵਿੱਚ ਮਿਤੀ 1.4.2022 ਤੋਂ 28.2.2023 ਤੱਕ

35,34,42,47,578/- ਰੁਪਏ ਕੁੱਲ ਆਮਦਨ ਹੋਈ ਹੈ ਜੋ ਕਿ ਮਿਤੀ 28.2.2023 ਤੱਕ ਪਿਛਲੇ ਸਾਲ ਨਾਲੋਂ ਤਕਰੀਬਨ 15.56% ਵੱਧ ਹੈ। ਇਸ ਸਮੇਂ ਦੌਰਾਨ ਰਜਿਸਟਰਡ ਕੀਤੇ ਗਏ ਬੈ ਦੇ ਵਸੀਕਿਆਂ ਦੀ ਗਿਣਤੀ 331852 ਅਤੇ ਸੰਪਤੀ ਦੇ ਹੋਰ (ਤਬਦੀਲ ਮਲਕੀਅਤ, ਤਬਾਦਲੇ, ਰਹਿਣ ਆਦਿ) ਰਜਿਸਟਰਡ ਕੀਤੇ ਵਸੀਕਿਆਂ ਦੀ ਗਿਣਤੀ 200617 ਹੈ ਜੋ ਕਿ ਮਿਤੀ 28.2.2022 ਨਾਲੋਂ ਬੈ ਦੇ ਵਸੀਕੇ 26006 ਘੱਟ ਰਜਿਸਟਰਡ ਹੋਏ ਅਤੇ ਸੰਪਤੀ ਦੇ ਹੋਰ (ਤਬਦੀਲ ਮਲਕੀਅਤ, ਤਬਾਦਲੇ, ਰਹਿਣ ਆਦਿ) ਵਸੀਕੇ 31374 ਵੱਧ ਰਜਿਸਟਰਡ ਹੋਏ ਹੈ ਜੋ ਕਿ ਮਿਤੀ 28.2.2023 ਤੱਕ ਪਿਛਲੇ ਸਾਲ ਨਾਲੋਂ ਤਕਰੀਬਨ 1% ਵੱਧ ਹਨ।

ਅ) ਪ੍ਰਾਪਰਟੀ ਦੇ ਸਰਕਲ ਰੇਟ ਵੱਖਰੇ-ਵੱਖਰੇ ਏਰੀਏ ਦੇ ਵੱਖ-ਵੱਖ ਹੁੰਦੇ ਹਨ ਜੋ ਕਿ ਸਬੰਧਿਤ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰਜ਼ ਵੱਲੋਂ ਨਿਸ਼ਚਿਤ ਕੀਤੇ ਜਾਂਦੇ ਹਨ। ਸਮੂਹ ਜ਼ਿਲ੍ਹਿਆਂ ਦੇ ਸਰਕਲ ਰੇਟ ਮਾਲ ਵਿਭਾਗ ਦੀ ਵੈੱਬ ਸਾਈਟ https://revenue.punjab.gov.in ਤੇ ਦੇਖੇ ਜਾ ਸਕਦੇ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੰਤਰੀ ਸਾਹਿਬ ਕੋਲ ਤਾਂ ਸਾਰੀ ਇਨਫਰਮੇਸ਼ਨ ਹੈ ਹੀ ਪਰ ਜੋ ਜਾਣਕਾਰੀ ਮੇਰੇ ਕੋਲ ਹੈ, ਉਹ ਇਹ ਹੈ ਕਿ ਜਿਹੜੇ ਪੈਸੇ ਜ਼ਿਆਦਾ ਆਏ ਹਨ, ਇਸ ਦਾ ਕਾਰਨ ਇਹ ਹੈ ਕਿ ਕੁਲੈਕਟਰ ਰੇਟ ਨੂੰ ਡੇਢ ਗੁਣਾ ਜਾਂ ਦੁੱਗਣਾ ਕਰ ਦਿੱਤਾ ਗਿਆ ਹੈ, ਇਸੇ ਕਾਰਨ ਜ਼ਿਆਦਾ ਆਮਦਨ ਹੋਈ ਹੈ। ਮੇਰਾ ਖਿਆਲ ਹੈ ਕਿ ਥੋੜ੍ਹਾ ਜਿਹਾ ਰਜਿਸਟਰੀ ਦਾ ਰੇਟ ਵੀ ਘਟਾਇਆ ਹੈ। ਇਸ ਸਮੇਂ ਪੰਜਾਬ ਵਿੱਚ ਇਸ ਕਿਸਮ ਦੇ ਹਾਲਾਤ ਬਣੇ ਹੋਏ ਹਨ ਕਿ ਸਾਰੀਆਂ ਜ਼ਮੀਨਾਂ ਵਿਕਾਊ ਹਨ ਪਰੰਤੂ ਖਰੀਦਦਾਰ ਘੱਟ ਹਨ। ਸਰਕਾਰ ਨੂੰ ਮੇਰੀ ਰਾਇ ਹੋਵੇਗੀ ਕਿ ਜਿਵੇਂ ਰਜਿਸਟਰੀ ਦਾ ਰੇਟ ਘੱਟ ਕਰਨ ਦਾ ਕਦਮ ਉਠਾਇਆ ਗਿਆ ਹੈ, ਇਸ ਵਿੱਚ ਥੋੜ੍ਹੀ ਜਿਹੀ ਰਿਲੈਕਸੇਸ਼ਨ ਹੋਰ ਦਿਉ। ਇਸ ਨਾਲ ਰਜਿਸਟਰੀਆਂ ਵੀ ਵਧ ਜਾਣਗੀਆਂ ਅਤੇ ਆਮਦਨ ਵੀ ਵਧੇਗੀ।

**ਮਾਨਯੋਗ ਸਪੀਕਰ** : ਤੁਸੀਂ ਰਾਇ ਮਾਨਯੋਗ ਮੰਤਰੀ ਜੀ ਨੂੰ ਖੁਦ ਮਿਲ ਕੇ ਦੇ ਦਿਉ, ਹੁਣ ਪ੍ਰਸ਼ਨ ਪੁੱਛ ਲਉ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਸਵਾਲ ਇਹੋ ਹੈ ਕਿ ਕੀ ਇਸ ਨੂੰ ਥੋੜ੍ਹਾ ਜਿਹਾ ਹੋਰ ਘਟਾਉਗੇ? ਜਿਵੇਂ ਤੁਸੀਂ ਰਜਿਸਟਰੀ ਦਾ ਰੇਟ ਘਟਾਇਆ ਹੈ, ਕੀ ਇਸ ਨੂੰ further decrease ਕਰਨ ਦੀ ਕੋਈ ਤਜਵੀਜ਼ ਹੈ? ਕਿਉਂਕਿ ਬੇਸਿਕਲੀ ਜਿਹੜੀ ਆਮਦਨ ਵਧੀ ਹੈ, ਇਹ ਡੀ.ਸੀਜ਼. ਵੱਲੋਂ ਸਰਕਲ ਰੇਟ ਵਧਾਏ ਜਾਣ ਕਾਰਨ ਵਧੀ ਹੈ। ਅਦਰਵਾਈਜ਼ ਰਜਿਸਟਰੀਆਂ ਘੱਟ ਹੀ ਹਨ, ਰਜਿਸਟਰੀਆਂ ਉਨੀਆਂ ਨਹੀਂ ਹੋ ਰਹੀਆਂ।

**ਮਾਨਯੋਗ ਸਪੀਕਰ** : ਮਾਨਯੋਗ ਮੰਤਰੀ ਜੀ ਜਵਾਬ ਦੇਣਗੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਪ੍ਰਤਾਪ ਸਿੰਘ ਬਾਜਵਾ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਡਿਪਟੀ ਕਮਿਸ਼ਨਰਜ਼ ਨੇ ਕੁਲੈਕਟਰ ਰੇਟ ਨੂੰ ਉੱਥੇ ਅਸੈਸ ਕੀਤਾ ਸੀ, ਜਿੱਥੇ ਕਿ ਕੁਲੈਕਟਰ ਰੇਟ ਮਾਰਕੀਟ ਰੇਟ ਤੋਂ ਬਹੁਤ ਜ਼ਿਆਦਾ ਘੱਟ ਸਨ। ਸਿਰਫ ਉਨ੍ਹਾਂ ਥਾਵਾਂ ਤੇ ਹੀ ਅਸੈਸਮੈਂਟ ਕੀਤੀ ਗਈ ਸੀ ਜਿੱਥੇ ਕਿ ਕੁਲੈਕਟਰ ਰੇਟ ਮਾਮੂਲੀ ਜਿਹਾ ਸੀ ਅਤੇ ਦੇਖਿਆ ਗਿਆ ਕਿ ਮਾਰਕੀਟ ਰੇਟ ਨਾਲੋਂ ਬਹੁਤ ਜ਼ਿਆਦਾ ਡਿਫਰੈਂਸ ਸੀ। ਸਰਕਾਰ ਨੇ ਇਸ ਆਖਰੀ ਮਹੀਨੇ ਵਿੱਚ ਤਕਰੀਬਨ ਸਵਾ ਦੋ ਪ੍ਰਤੀਸ਼ਤ ਦੀ ਛੋਟ ਦੇ ਕੇ ਬਹੁਤ ਵੱਡਾ ਉਪਰਾਲਾ ਕੀਤਾ ਹੈ। ਮਾਨਯੋਗ ਮੁੱਖ ਮੰਤਰੀ ਜੀ ਨੇ ਵਿਭਾਗ ਦੀ ਸਪੈਸ਼ਲ ਮੀਟਿੰਗ ਸੱਦ ਕੇ, ਸਭ ਨੂੰ ਕਾਨਫੀਡੈਂਸ ਵਿੱਚ ਲੈ ਕੇ ਜਿਹੜਾ ਉਪਰਾਲਾ ਕੀਤਾ ਹੈ, ਇਸ ਦਾ ਪੰਜਾਬ ਦੀ ਜਨਤਾ ਨੂੰ ਬਹੁਤ ਲਾਭ ਹੋਵੇਗਾ।

**ਮਾਨਯੋਗ ਸਪੀਕਰ** : ਧੰਨਵਾਦ ਜੀ। ਸ਼੍ਰੀ ਅਵਤਾਰ ਸਿੰਘ ਜੂਨੀਅਰ ਜੀ।

**ਸ਼੍ਰੀ ਅਵਤਾਰ ਸਿੰਘ ਜੂਨੀਅਰ** : ਧੰਨਵਾਦ ਸਪੀਕਰ ਸਾਹਿਬ। ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਸ਼ਹਿਰਾਂ ਵਿੱਚ.....

**ਮਾਨਯੋਗ ਸਪੀਕਰ** : ਬੇਨਤੀ ਤੁਸੀਂ ਮਿਲ ਕੇ ਕਰ ਲਿਉ, ਹੁਣ ਸਵਾਲ ਪੁੱਛੋ।

**ਸ਼੍ਰੀ ਅਵਤਾਰ ਸਿੰਘ ਜੂਨੀਅਰ** : ਸਰ, ਮੈਂ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਸ਼ਹਿਰਾਂ ਵਿੱਚ, ਨਗਰ ਪੰਚਾਇਤਾਂ ਵਿੱਚ ਐਨ.ਓ.ਸੀ. ਦਾ ਮਾਮਲਾ ਬੜੀ ਦੇਰ ਤੋਂ ਲਟਕਿਆ ਹੋਇਆ ਹੈ। ਲੋਕ ਰਜਿਸਟਰੀਆਂ ਕਰਵਾਉਣਾ ਚਾਹੁੰਦੇ ਹਨ ਪਰ ਰਜਿਸਟਰੀਆਂ ਨਹੀਂ ਹੋ ਰਹੀਆਂ। ਕੀ ਸਰਕਾਰ ਵੱਲੋਂ ਇਸ ਸਬੰਧੀ ਕੋਈ ਸੁਖਾਲਾ ਪ੍ਰੋਗਰਾਮ ਮਿੱਥਿਆ ਗਿਆ ਹੈ?

ਇਸ ਸਮੇਂ ਦੌਰਾਨ ਕੀ ਮੰਤਰੀ ਸਾਹਿਬ ਨੇ ਕਿਸੇ ਵੀ ਤਹਿਸੀਲ ਵਿੱਚ ਚੈੱਕ ਕਰਵਾਇਆ ਹੈ ਕਿ ਬਿਨਾ ਐਨ.ਓ.ਸੀ. ਤੋਂ ਵੀ ਕੋਈ ਰਜਿਸਟਰੀਆਂ ਹੋਈਆਂ ਹਨ?

ਜ਼ਮੀਨੀ ਪੱਧਰ ਤੇ ਇਹ ਇੱਕ ਬਹੁਤ ਵੱਡਾ ਕੁਰੱਪਸ਼ਨ ਦਾ ਸ਼ਿਕੰਜਾ ਬਣਿਆ ਹੋਇਆ ਹੈ। ਇਸ ਵਿੱਚ 20-20, 30-30, 40-40 ਹਜ਼ਾਰ ਰੁਪਿਆ ਲੈ ਕੇ ਬਿਨਾ ਐਨ.ਓ.ਸੀ. ਤੋਂ ਰਜਿਸਟਰੀਆਂ ਹੋ ਰਹੀਆਂ ਹਨ ।

ਸਰ ਮੇਰੇ ਦੋ ਸਵਾਲ ਹਨ, ਪਹਿਲਾ ਇਹ ਕਿ ਕੋਈ ਸੁਖਾਲਾ ਪ੍ਰੋਗਰਾਮ ਮਿੱਥਿਆ ਜਾਵੇ, ਭਾਵੇਂ ਇੱਕ ਪ੍ਰਤੀਸ਼ਤ ਜਾਂ ਦੋ ਪ੍ਰਤੀਸ਼ਤ ਵੱਧ ਲੈ ਕੇ ਰਜਿਸਟਰੀਆਂ ਕਰਵਾ ਦਿੱਤੀਆਂ ਜਾਣ। ਦੂਜਾ ਇਹ ਦੱਸਣ ਜੇਕਰ ਸਾਲ 2020-2021 ਵਿੱਚ ਇਨ੍ਹਾਂ ਨੇ ਕਿਸੇ ਵੀ ਸਬ ਡਵੀਜ਼ਨ ਵਿੱਚ ਚੈਕਿੰਗ ਕਰਵਾਈ ਹੋਵੇ।

**ਮਾਨਯੋਗ ਸਪੀਕਰ** : ਇਹ ਵੱਖਰੇ ਸਵਾਲ ਬਣਦੇ ਹਨ। ਸ਼੍ਰੀ ਕੁੰਵਰ ਵਿਜੇ ਪ੍ਰਤਾਪ ਸਿੰਘ ਜੀ।

as

ਸ.ਸ.-ਸ਼.ਜੈ./10:10/6.3.2023

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 357**

**ਮਾਨਯੋਗ ਸਪੀਕਰ:** ਸਵਾਲ ਕੱਲ੍ਹ ਲਈ ਮੁਲਤਵੀ ਕੀਤਾ ਜਾਂਦਾ ਹੈ।

(ਸਬੰਧਿਤ ਮੰਤਰੀ ਸਾਹਿਬਾਨ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਮੁਲਤਵੀ ਕੀਤਾ ਗਿਆ।)

------

**ਮੁਹਾਲੀ ਵਿਖੇ 40 ਸਾਲ ਪੁਰਾਣੀਆਂ ਢਾਹੀਆਂ ਦੁਕਾਨਾਂ ਦੇ ਮਾਲਕਾਂ ਨੂੰ ਢੁਕਵੀਂ ਜਗ੍ਹਾ ਦੇਣਾ**

***420. ਸ਼੍ਰੀ ਜੰਗੀ ਲਾਲ ਮਹਾਜਨ:** ਕੀ ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਗ੍ਰੇਟਰ ਮੁਹਾਲੀ ਏਰੀਆ ਡਿਵੈਲਪਮੈਂਟ ਅਥਾਰਟੀ, ਮੁਹਾਲੀ ਵੱਲੋਂ ਸ਼ਹੀਦ ਭਗਤ ਸਿੰਘ ਮਾਰਕੀਟ, ਫੇਜ਼ 1, ਐਸ.ਏ.ਐਸ. ਨਗਰ ਵਿਖੇ 40 ਸਾਲ ਪਹਿਲਾਂ ਬਣੀਆਂ ਹੋਈਆਂ ਦੁਕਾਨਾਂ ਨੂੰ ਮਈ, 2022 ਵਿੱਚ ਢਾਹ ਦਿੱਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਕੀ ਪਹਿਲਾਂ ਵਾਂਗ ਅਜਿਹੀਆਂ ਮਾਰਕੀਟਾਂ ਢਾਹੀਆਂ ਜਾਣ ਤੇ ਪ੍ਰਭਾਵਿਤ ਦੁਕਾਨਦਾਰਾਂ ਨੂੰ ਦਿੱਤੀ ਗਈ ਥਾਂ ਦੀ ਤਰਜ਼ ਤੇ ਇਨ੍ਹਾਂ ਦੁਕਾਨਦਾਰਾਂ ਨੂੰ ਵੀ ਕੋਈ ਢੁਕਵੀਂ ਥਾਂ ਜਾਂ ਦੁਕਾਨਾਂ ਬਣਾ ਕੇ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਕਦੋਂ ਤੱਕ?

**ਸ਼੍ਰੀ ਅਮਨ ਅਰੋੜਾ:** ਜੀ ਹਾਂ, ਸ਼੍ਰੀਮਾਨ, ਫੇਜ਼-1 ਦੇ ਅਣ-ਅਧਿਕਾਰਤ ਖੋਖਿਆਂ ਨੂੰ ਮਿਲਖ ਦਫਤਰ ਗਮਾਡਾ ਵੱਲੋਂ ਮਈ 2022 ਵਿੱਚ ਢਾਹ ਦਿੱਤਾ ਗਿਆ ਸੀ। 1994 ਵਿੱਚ ਅਣ-ਅਧਿਕਾਰਤ ਖੋਖਿਆਂ ਦੇ ਕਾਬਜ਼ਕਾਰਾਂ ਵੱਲੋਂ ਮਾਨਯੋਗ ਹਾਈ ਕੋਰਟ ਵਿਖੇ ਗਮਾਡਾ ਵੱਲੋਂ ਜਾਰੀ ਕੀਤੇ ਨੋਟਿਸਾਂ ਦੇ ਖਿਲਾਫ ਰਿੱਟ ਪਟੀਸ਼ਨ ਦਾਇਰ ਕੀਤੀ ਗਈ, ਰਿੱਟਾਂ ਵਿੱਚ ਕੀਤੇ ਗਏ ਮਾਨਯੋਗ ਹਾਈ ਕੋਰਟ ਦੇ ਹੁਕਮਾਂ ਦੇ ਤਾਬੇ ਇਨ੍ਹਾਂ 79 ਅਣ-ਅਧਿਕਾਰਤ ਕਾਬਜ਼ਕਾਰਾਂ ਨੂੰ ਸੁਣਵਾਈ ਦਿੰਦੇ ਹੋਏ ਗਮਾਡਾ ਦੀ ਪਾਲਿਸੀ ਅਨੁਸਾਰ ਉਨ੍ਹਾਂ ਦੇ ਕਲੇਮ ਵਿਚਾਰ ਕੇ ਰੱਦ ਕਰ ਦਿੱਤੇ ਗਏ ਸਨ।

ਫੇਜ਼ 1 ਦੇ ਵਸਨੀਕਾਂ ਵੱਲੋਂ ਇਨ੍ਹਾਂ ਖੋਖਿਆਂ ਨੂੰ ਨਾ ਹਟਾਉਣ ਕਰਕੇ ਗਮਾਡਾ ਦੇ ਅਧਿਕਾਰੀਆਂ ਵਿਰੁੱਧ ਮਾਨਯੋਗ ਹਾਈ ਕੋਰਟ ਵਿਖੇ ਕੰਟੈਂਪਟ ਪਟੀਸ਼ਨ ਦਾਇਰ ਕੀਤੀ ਹੋਈ ਹੈ। ਇਸ ਲਈ ਮਿਲਖ ਦਫਤਰ, ਗਮਾਡਾ ਵੱਲੋਂ ਇਨ੍ਹਾਂ ਅਣ-ਅਧਿਕਾਰਤ ਖੋਖਿਆਂ ਨੂੰ ਢਾਹੁਣ ਉਪਰੰਤ ਪਾਲਣਾ ਰਿਪੋਰਟ ਮਾਨਯੋਗ ਹਾਈ ਕੋਰਟ ਵਿਖੇ ਦਾਇਰ ਕਰ ਦਿੱਤੀ ਸੀ ਅਤੇ ਇਹ ਕੰਟੈਂਪਟ ਪਟੀਸ਼ਨ ਹੁਣ ਮਿਤੀ 2.5.2023 ਨੂੰ ਸੁਣਵਾਈ ਲਈ ਲੰਬਿਤ ਹੈ।

ਇਨ੍ਹਾਂ ਅਣ-ਅਧਿਕਾਰਤ ਖੋਖਿਆਂ ਦੇ ਕਾਬਜ਼ਕਾਰਾਂ ਵੱਲੋਂ ਉਨ੍ਹਾਂ ਨੂੰ ਬਦਲਵੀਂ ਥਾਂ ਤੇ ਬੂਥ ਅਲਾਟ ਕਰਨ ਵਾਸਤੇ ਮਾਨਯੋਗ ਹਾਈ ਕੋਰਟ ਵਿਖੇ ਦੋ ਸਿਵਲ ਰਿੱਟ ਪਟੀਸ਼ਨਾਂ ਦਾਇਰ ਕੀਤੀਆਂ ਹੋਈਆਂ ਹਨ, ਜੋ ਕਿ ਹੁਣ ਮਿਤੀ 2.8.2023 ਨੂੰ ਮਾਨਯੋਗ ਹਾਈ ਕੋਰਟ ਵਿਖੇ ਸੁਣਵਾਈ ਲਈ ਲੰਬਿਤ ਹਨ। ਇਨ੍ਹਾਂ ਰਿੱਟ ਪਟੀਸ਼ਨਾਂ ਵਿੱਚ

ਮਾਨਯੋਗ ਹਾਈ ਕੋਰਟ ਦੁਆਰਾ ਅੰਤਿਮ ਫੈਸਲਾ ਕਰਨ ਤੋਂ ਬਾਅਦ ਹੀ ਅਗਲੇਰੀ ਕਾਰਵਾਈ ਬਾਰੇ ਵਿਚਾਰ ਕੀਤਾ ਜਾਵੇਗਾ।

**ਸ਼੍ਰੀ ਜੰਗੀ ਲਾਲ ਮਹਾਜਨ:** ਸਪੀਕਰ ਸਾਹਿਬ, ਇਸ ਬਾਰੇ ਕੋਰਟ ਵਿੱਚ ਕੇਸ ਚਲਦਾ ਪਿਆ ਹੈ, ਉਹ ਵੱਖਰੀ ਗੱਲ ਹੈ ਲੇਕਿਨ ਉਸ ਵੇਲੇ ਦੇ ਆਈ.ਏ.ਐਸ. ਅਫਸਰ ਮਿਸਟਰ ਤਲਵਾੜ ਜੀ ਨੇ ਵੀ ਉਨ੍ਹਾਂ ਲੋਕਾਂ ਨੂੰ ਲੈਟਰ ਲਿਖੇ ਹਨ ਕਿ ਇਹ ਅਣ-ਅਧਿਕਾਰਤ ਕਹੇ ਜਾਂਦੇ ਹਨ, ਇਨ੍ਹਾਂ ਨੂੰ ਮੁੜ ਕੇ ਵਸਾਉਣ ਦਾ ਪ੍ਰਬੰਧ ਕੀਤਾ ਜਾਵੇ। ਮੇਰੇ ਕੋਲ ਲੈਟਰ ਹੈ, ਜੇਕਰ ਕਹੋਗੇ ਤਾਂ ਮੈਂ ਲੈਟਰ ਦੇ ਦੇਵਾਂਗਾ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ।

**ਸ਼੍ਰੀ ਜੰਗੀ ਲਾਲ ਮਹਾਜਨ:** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 79 ਪਰਿਵਾਰ 2-2 ਪੀੜ੍ਹੀਆਂ ਤੋਂ ਉੱਥੇ ਰਹਿੰਦੇ ਸੀ, ਜਿਹੜੇ ਤਿੰਨ ਦਿਨ ਦੇ ਨੋਟਿਸ ਵਿੱਚ ਹੀ ਗਮਾਡਾ ਨੇ ਉੱਥੋਂਉਜਾੜ ਦਿੱਤੇ, ਕੀ ਉਨ੍ਹਾਂ ਦੇ ਮੁੜ ਵਸੇਬੇ ਵਾਸਤੇ ਸਰਕਾਰ ਕੋਈ ਯੋਜਨਾ ਬਣਾ ਰਹੀ ਹੈ?

**ਮੰਤਰੀ:** ਸਰ, ਇਹ ਦੋ-ਤਿੰਨ ਦਿਨਾਂ ਦੇ ਨੋਟਿਸ ਦੀ ਗੱਲ ਨਹੀਂ ਹੈ। ਜਿਵੇਂ ਸਵਾਲ ਵਿੱਚ ਹੀ ਲਿਖਿਆ ਹੈ ਕਿ ਇਹ 40 ਸਾਲ ਪੁਰਾਣਾ ਮਸਲਾ ਸੀ। ਸਰ, ਸਾਲ 1994 ਵਿੱਚ ਨੋਟਿਸ ਇਸ਼ੂ ਹੋਏ ਤੇ ਉਨ੍ਹਾਂ ਦੇ ਅਗੇਂਸਟ ਉਹ ਬੰਦੇ ਹਾਈ ਕੋਰਟ ਵਿੱਚ ਚਲੇ ਗਏ। ਹਾਈ ਕੋਰਟ ਨੇ ਆਰਡਰ ਕੀਤੇ ਕਿ ਇਨ੍ਹਾਂ ਖੋਖਿਆਂ (ਜਿਹੜੇ ਅਣ-ਅਧਿਕਾਰਤ/ਅਣ-ਅਪਰੂਵਡ) ਸੀ, ਉਨ੍ਹਾਂ ਨੂੰ ਰਿਮੂਵ ਕਰੋ। ਸਰ, ਨੋਟਿਸ ਦੇ ਕੇ ਵੀ ਡਿਪਾਰਟਮੈਂਟ ਨੇ ਛੱਡ ਦਿੱਤਾ ਕਿ ਲੋਕ ਬੈਠੇ ਹਨ ਅਤੇ ਉਨ੍ਹਾਂ ਨੂੰ ਕਿਉਂ ਉਜਾੜਨਾ ਹੈ। ਉਸ ਦੇ ਅਗੇਂਸਟ ਜਿਹੜੇ ਉੱਥੋਂਦੇ ਵਸਨੀਕ ਸੀ, ਉਹ ਹਾਈ ਕੋਰਟ ਵਿੱਚ ਚਲੇ ਗਏ ਅਤੇ ਹਾਈ ਕੋਰਟ ਨੇ ਡਾਇਰੈਕਸ਼ਨਾਂ ਕੀਤੀਆਂ। ਉਹ ਹਾਈ ਕੋਰਟ ਵਿੱਚ infact contempt petition ਦੇ ਅਗੇਂਸਟ ਗਏ ਅਤੇ ਉਸ ਕੰਟੈਂਪਟ ਦੀ ਤਾਰੀਖ ਅਗਸਤ ਮਹੀਨੇ ਵਿੱਚ ਹੈ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਅਜਿਹੀ as such ਕੋਈ ਪਾਲਿਸੀ ਨਹੀਂ ਹੈ ਕਿ ਜੇ ਕੋਈ ਅਨਅਥੋਰਾਈਜ਼ਡਲੀ ਬੈਠਾ ਹੈ ਤਾਂ ਉਸ ਨੂੰ ਮੁੜ ਦੁਕਾਨਾਂ ਬਣਾ ਕੇ ਜਾਂ ਥਾਂ ਦੇਣ ਦਾ ਕੰਮ ਕੀਤਾ ਜਾਵੇ। ਵੈਸੇ ਵੀ ਜਿਹੜੀ ਗਮਾਡਾ ਨੇ ਕਾਰਵਾਈ ਕੀਤੀ ਪਲੱਸ ਜਿਹੜਾ ਕੰਟੈਂਪਟ ਹੈ, ਉਹ ਦੋਨੋਂ ਕੇਸ ਹਾਈ ਕੋਰਟ ਵਿੱਚ ਪੈਂਡਿੰਗ ਹਨ। ਹੁਣ until and unless ਹਾਈ ਕੋਰਟ ਤੋਂ ਕੋਈ ਡਾਇਰੈਕਸ਼ਨ ਨਹੀਂ ਆ ਜਾਂਦੀ, ਉਨ੍ਹਾਂ ਦੇ ਮੁਤਾਬਿਕ ਹੀ ਚਲਿਆ ਜਾਵੇਗਾ ਜੀ।

**ਸ਼੍ਰੀ ਜੰਗੀ ਲਾਲ ਮਹਾਜਨ:** ਕੀ ਸਰਕਾਰ ਇਸ ਪਾਸੇ ਪਹਿਲ ਕਰ ਸਕਦੀ ਹੈ ਕਿ ਉਨ੍ਹਾਂ ਲੋਕਾਂ ਨਾਲ ਬੈਠ ਕੇ ਗੱਲਬਾਤ ਕਰ ਲਈ ਜਾਵੇ?

**ਮੰਤਰੀ:** ਇਸ ਤਰ੍ਹਾਂ ਹੈ ਕਿ ਇਹ ਮਾਮਲਾ ਹਾਈ ਕੋਰਟ ਵਿੱਚ ਹੈ ਪਰ ਤੁਸੀਂ ਉਨ੍ਹਾਂ ਨੂੰ ਬੁਲਾ ਲਵੋ, ਬੈਠ ਜਾਵਾਂਗੇ, ਕੋਈ ਇਸ਼ੂ ਨਹੀਂ ਹੈ। ਜੇ ਕੋਈ ਐਮੀਕੇਬਲੀ ਗਰੀਬ ਬੰਦੇ ਦਾ ਹੱਲ ਨਿਕਲਦਾ ਹੋਵੇਗਾ, ਅਸੀਂ ਕਰਨ ਨੂੰ ਤਿਆਰ ਹਾਂ but not over and above what High Court directs. ਸੋ, ਜੋ ਵੀ ਹਾਈ ਕੋਰਟ ਡਾਇਰੈਕਸ਼ਨ ਦੇਵੇਗੀ, ਅਸੀਂ ਉਸ ਦੇ ਮੁਤਾਬਿਕ ਚਲਾਂਗੇ। ਉਸ ਤੋਂ ਇਲਾਵਾ, ਜੇ ਕੋਈ ਐਮੀਕੇਬਲੀ ਬੈਠ ਕੇ ਗੱਲ ਕਰਨਾ ਚਾਹੁੰਦੇ ਹਨ ਤਾਂ you are most welcome, ਜਦੋਂ ਮਰਜ਼ੀ ਲੈ ਆਓ, ਅਸੀਂ ਉਨ੍ਹਾਂ ਨਾਲ ਬੈਠ ਕੇ ਗੱਲ ਕਰ ਲਵਾਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਲਤੀਫਪੁਰਾ ਵਾਸੀ ਬਹੁਤ ਬੁਰੀ ਤਰ੍ਹਾਂ ਨਾਲ 5-6 ਮਹੀਨਿਆਂ ਤੋਂ uproot ਹੋਏ ਹਨ ਔਰ ਉਸ ਵਿੱਚ ਲੀਗਲ ਇੰਪਲੀਕੇਸ਼ਨਜ਼ ਹਨ, I understand fully. ਤੁਸੀਂ ਨਾਲ ਇਹ ਵੀ ਐਸ਼ਿਓਰੈਂਸ ਦਿੱਤੀ ਕਿ ਅਸੀਂ ਤੁਹਾਨੂੰ ਕੰਪਨਸੇਟ ਕਰਾਂਗੇ।

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਇਹ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਨਹੀਂ, ਸਪੀਕਰ ਸਾਹਿਬ, ਇੱਕ ਮਿੰਟ ਜੀ।

**ਮਾਨਯੋਗ ਸਪੀਕਰ:** ਤੁਹਾਡਾ ਸਵਾਲ ਵੀ ਆਇਆ ਹੋਇਆ ਹੈ। ਤੁਸੀਂ ਸਭ ਤੋਂ ਵੱਧ ਤਜਰਬੇਕਾਰ ਹੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਇਹ ਮੇਰਾ ਸਵਾਲ ਲੱਗਣਾ ਨਹੀਂ ਜੀ।

**ਮਾਨਯੋਗ ਸਪੀਕਰ:** ਤੁਸੀਂ ਬੈਠੋ ਜੀ, ਫਿਰ ਇਹ ਤੁਹਾਨੂੰ ਕਿਵੇਂ ਪਤਾ ਹੈ?

------

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 473

**ਮਾਨਯੋਗ ਸਪੀਕਰ:** ਸਵਾਲ ਕੱਲ੍ਹ ਲਈ ਮੁਲਤਵੀ ਕੀਤਾ ਜਾਂਦਾ ਹੈ।

(ਸਬੰਧਿਤ ਮੰਤਰੀ ਸਾਹਿਬਾਨ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਮੁਲਤਵੀ ਕੀਤਾ ਗਿਆ।)

------

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 363

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

------

## ਜਗਰਾਉਂ ਸ਼ਹਿਰ ਵਿੱਚ ਪਾਣੀ ਦੀ ਨਿਕਾਸੀ ਦੀ ਸਮੱਸਿਆ

*399. **ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਰਸਾਤ ਦੇ ਦਿਨਾਂ ਵਿੱਚ ਜਗਰਾਉਂ ਸ਼ਹਿਰ ਵਿੱਚ ਪਾਣੀ ਦੀ ਨਿਕਾਸੀ ਦੀ ਬਹੁਤ ਸਮੱਸਿਆ ਆਉਂਦੀ ਹੈ ਜਿਸ ਨਾਲ ਬਰਸਾਤੀ ਪਾਣੀ ਸੜਕਾਂ ਤੇ ਹੀ ਖੜ੍ਹਿਆ ਰਹਿੰਦਾ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਇਸ ਸਮੱਸਿਆ ਦਾ ਹੱਲ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਡਾਕਟਰ ਇੰਦਰਬੀਰ ਸਿੰਘ ਨਿੱਜਰ:** ਹਾਂ ਜੀ। ਬਰਸਾਤ ਦੇ ਦਿਨਾਂ ਵਿੱਚ ਜਗਰਾਉਂ ਸ਼ਹਿਰ ਦੇ ਕੁਝ ਇਲਾਕਿਆਂ ਜਿਵੇਂ ਕਿ ਪੁਰਾਣੀ ਦਾਣਾ ਮੰਡੀ, ਪੁਰਾਣੀ ਸਬਜ਼ੀ ਮੰਡੀ, ਕਮਲ ਚੌਂਕ, ਰਾਣੀ ਝਾਂਸੀ ਚੌਂਕ ਵਿੱਚ ਪਾਣੀ ਦੀ ਨਿਕਾਸੀ ਦੀ ਸਮੱਸਿਆ ਆਉਂਦੀ ਹੈ। ਇਸ ਸਮੱਸਿਆ ਦੇ ਤਕਨੀਕੀ ਹੱਲ ਲਈ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਨੂੰ ਹਦਾਇਤ ਕੀਤੀ ਗਈ ਹੈ। ਲੋੜ ਅਨੁਸਾਰ ਫੰਡਜ਼ ਦਾ ਪ੍ਰਬੰਧ ਅਗਲੇ ਵਿੱਤੀ ਸਾਲ ਵਿੱਚ ਕੀਤਾ ਜਾਵੇਗਾ।

**ਅ.ਰਿ.**

**ਮ.ਰ. ਸ਼ੁ.ਜੈ/10.15/06.03.2023**

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਪੀਕਰ ਸਾਹਿਬ, ਮੇਰਾ ਜਗਰਾਉਂ ਪੰਜਾਬ ਦੀ ਸਭ ਤੋਂ ਪੁਰਾਣੀ ਤਹਿਸੀਲ ਹੈ। ਲਾਲਾ ਲਾਜਪਤ ਰਾਏ ਜੀ ਦਾ ਜੱਦੀ ਘਰ ਇੱਥੇ ਹੈ। ਇਹ ਬਾਬਾ ਨੰਦ ਸਿੰਘ ਜੀ ਦੀ ਧਰਤੀ ਹੈ। ਇਹ ਸਭ ਤੋਂ ਵੱਧ ਪੁਰਾਣੇ ਸ਼ਹਿਰਾਂ ਵਿੱਚੋਂ ਗਿਣਿਆ ਜਾਂਦਾ ਹੈ। ਜਿਹੜਾ ਇਸ ਦਾ ਵਿਚਲਾ ਏਰੀਆ ਹੈ, ਜਿਸ ਦੀ ਇਹ ਗੱਲ ਕਰ ਰਹੇ ਹਨ, ਸਾਰੀ ਮਾਰਕੀਟ ਇਸੇ ਏਰੀਆ ਵਿੱਚ ਪੈਂਦੀ ਹੈ। ਪੁਰਾਣੀ ਦਾਣਾ ਮੰਡੀ ਵਿੱਚ ਘੱਟੋ-ਘੱਟ 300 ਦੁਕਾਨਾਂ ਆੜ੍ਹਤੀਆਂ ਦੀਆਂ ਹਨ। ਇਨ੍ਹਾਂ ਦਾ ਹਰ ਸਾਲ ਬਰਸਾਤ ਵਿੱਚ 50-60 ਲੱਖ ਤੱਕ ਦਾ ਨੁਕਸਾਨ ਹੋ ਜਾਂਦਾ ਹੈ। ਜਾਨੀ ਨੁਕਸਾਨ ਤਾਂ ਹੁੰਦਾ ਹੀ ਹੈ ਅਤੇ ਜਿਹੜੀਆਂ ਬਿਮਾਰੀਆਂ ਲੱਗ ਜਾਂਦੀਆਂ ਹਨ, ਉਹ ਅਲੱਗ ਗੱਲ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇੱਕੋ ਹੀ ਗੱਲ ਪੁੱਛਣਾ ਚਾਹਾਂਗੀ ਕਿ ਇਸ ਵਿੱਚ ਫੰਡਜ਼ ਕਦੋਂ ਤੱਕ ਰਲੀਜ਼ ਕੀਤੇ ਜਾਣਗੇ ਅਤੇ ਕੰਮ ਕਦੋਂ ਤੱਕ ਸ਼ੁਰੂ ਹੋਵੇਗਾ? ਇਸ ਗੱਲ ਨੂੰ ਟਾਈਮ ਬਾਊਂਡ ਕੀਤਾ ਜਾਵੇ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਤੁਸੀਂ ਟਾਈਮ ਬਾਊਂਡ ਕਰੋਗੇ ?

**ਮੰਤਰੀ:** ਜੀ ਸਰ, ਜਿਹੜੇ ਸੀਵਰ ਹਨ, ਉਹ ਅਸੀਂ ਸੁਪਰ ਸੱਕਸ਼ਨ ਮਸ਼ੀਨ ਨਾਲ ਦੋ ਕਿਲੋਮੀਟਰ ਸਾਫ ਕੀਤੇ ਹਨ। porcelain ਨਾਲ ਜਿਹੜੀਆਂ ਡਰੇਨਜ਼ ਹਨ, ਉਹ ਵੀ ਸਾਫ ਕੀਤੀਆਂ ਹਨ। ਜਿਹੜਾ ਸਾਡਾ ਮਹਿਕਮਾ ਹੈ, ਉਹ ਇੱਥੇ sump well ਬਣਾ ਰਿਹਾ ਹੈ ਔਰ ਅਸੀਂ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਨੂੰ

ਡੀ.ਪੀ.ਆਰ. ਤਿਆਰ ਕਰਨ ਲਈ ਕਿਹਾ ਹੈ। ਜਿਹੜੀ ਕਿ ਮਿਤੀ 30 ਅਪ੍ਰੈਲ ਤੱਕ ਤਿਆਰ ਹੋ ਜਾਵੇਗੀ। ਇਸ ਨਾਲ ਜੋ ਸਮੱਸਿਆਵਾਂ ਹਨ, ਉਹ ਸਾਡੇ ਸਾਹਮਣੇ ਆ ਜਾਣਗੀਆਂ। ਇਸ ਤੋਂ ਇਲਾਵਾ ਜਿਹੜੇ ਫੰਡਜ਼ ਹਨ, ਉਹ ਅਗਲੇ ਵਿੱਤੀ ਸਾਲ ਵਿੱਚ ਅਰੇਂਜ ਕਰਕੇ ਮੁਹੱਈਆ ਕਰਵਾ ਦੇਵਾਂਗੇ। ਜਦੋਂ ਸਾਨੂੰ ਫੰਡਜ਼ ਪ੍ਰਾਪਤ ਹੋ ਜਾਣਗੇ ਤਾਂ ਇਸ ਕੰਮ ਨੂੰ ਅਸੀਂ ਇੱਕ ਸਾਲ ਦੇ ਅੰਦਰ-ਅੰਦਰ ਪੂਰਾ ਕਰ ਦੇਵਾਂਗੇ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਰ, ਸਭ ਤੋਂ ਪਹਿਲਾਂ ਤਾਂ ਪੂਰੇ ਪੰਜਾਬ ਵਿੱਚ ਜਿਹੜੇ storm sewer ਬਣਾਏ ਹੋਏ ਹਨ, ਜੋ ਦੋ-ਤਿੰਨ ਮਹੀਨੇ ਬਾਅਦ ਸਾਫ ਕਰਨੇ ਸਨ, ਉਹ ਚਲਦੇ ਹੀ ਨਹੀਂ। ਸੀਵਰੇਜ ਦੀ ਬਲੌਕੇਜ਼ ਦਾ ਸਭ ਤੋਂ ਵੱਡਾ ਕਾਰਨ ਇਹੀ ਹੈ। ਮੇਰੇ ਜਗਰਾਉਂ ਹਲਕੇ ਵਿੱਚ ਵੀ storm ਵਾਟਰ ਦੀ ਨਿਕਾਸੀ ਨਾ ਹੋਣ ਕਾਰਨ ਉਹ ਪਾਣੀ ਮਿਕਸ ਹੋ ਜਾਂਦਾ ਹੈ। ਸਪੀਕਰ ਸਾਹਿਬ, ਬਰਸਾਤ ਫਿਰ ਆ ਜਾਣੀ ਹੈ, ਇਸ ਲਈ ਮੇਰੀ ਬੇਨਤੀ ਹੈ ਕਿ ਕੰਮ ਕਦੋਂ ਤੱਕ ਸ਼ੁਰੂ ਹੋ ਜਾਵੇਗਾ ਅਤੇ ਕਦੋਂ ਤੱਕ ਇਸ ਨੂੰ ਟਾਈਮ ਬਾਊਂਡ ਕਰੋਗੇ।ਸਪੀਕਰ ਸਾਹਿਬ, ਇਸ ਨੂੰ ਸ਼ੁਰੂ ਕਰਨ ਅਤੇ ਖਤਮ ਕਰਨ ਲਈ ਟਾਈਮ ਬਾਊਂਡ ਕਰਵਾ ਦਿਓ। ਫੰਡ ਤਾਂ ਜਿੰਨੇ ਲੱਗਣੇ ਹਨ, ਉਹ ਸਰਕਾਰ ਨੇ ਲਗਾ ਹੀ ਦੇਣੇ ਹਨ।

**ਮਾਨਯੋਗ ਸਪੀਕਰ:** ਮੇਰਾ ਖਿਆਲ ਹੈ ਕਿ ਉਹ ਤਾਂ ਆਪਣਾ ਜਵਾਬ ਦੇ ਚੁੱਕੇ ਹਨ। ਮੰਤਰੀ ਸਾਹਿਬ, ਤੁਸੀਂ ਕੁਝ ਕਹਿਣਾ ਚਾਹੁੰਦੇ ਹੋ।

**ਮੰਤਰੀ:** ਸਪੀਕਰ ਸਾਹਿਬ, ਜਿਹੜੀਆਂ ਡਰੇਨਜ਼ ਸਨ, ਉਹ poclain ਨਾਲ ਸਾਫ ਕਰ ਦਿੱਤੀਆਂ ਹਨ। ਦੂਸਰਾ, ਜਿਹੜੀ ਮੇਨ ਸੀਵਰ ਲਾਈਨ ਹੈ, ਉਸ ਨੂੰ ਸੁਪਰ ਸੱਕਸ਼ਨ ਮਸ਼ੀਨ ਨਾਲ ਸਾਫ ਕਰਵਾ ਦਿੱਤਾ ਹੈ। ਤੀਜੀ ਗੱਲ, ਜਿਹੜੀ ਪੂਰੇ ਸ਼ਹਿਰ ਦੀ ਡੀ.ਪੀ.ਆਰ. ਹੈ, ਉਹ ਮਿਤੀ 30 ਅਪ੍ਰੈਲ ਤੱਕ ਪੂਰੀ ਹੋ ਜਾਵੇਗੀ। ਜਿਵੇਂ ਹੀ ਸਾਡੇ ਕੋਲ ਫੰਡਜ਼ ਆਉਂਦੇ ਹਨ ਤਾਂ ਅਗਲੇ ਵਿੱਤੀ ਸਾਲ ਤੱਕ ਅਸੀਂ ਕੰਮ ਕੰਪਲੀਟ ਕਰਵਾ ਦੇਵਾਂਗੇ। ਉਸ ਦੇ ਨਾਲ-ਨਾਲ ਜਿਹੜੀਆਂ ਰੇਨ ਵਾਟਰ ਡਰੇਨਜ਼ ਹਨ, ਉਹ ਵੀ ਮਿਊਂਸਿਪਲੈਟੀ ਨੇ ਸਾਫ ਕੀਤੀਆਂ ਹਨ। ਇਸ ਤੋਂ ਇਲਾਵਾ ਜਿਹੜੀਆਂ ਰਹਿ ਵੀ ਗਈਆਂ ਤਾਂ ਅਸੀਂ ਉਨ੍ਹਾਂ ਨੂੰ ਸਾਫ ਕਰਵਾ ਦੇਵਾਂਗੇ।

## RULING BY THE SPEAKER

**ਮਾਨਯੋਗ ਸਪੀਕਰ:** ਧੰਨਵਾਦ ਜੀ, ਮੈਂ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਸਾਹਿਬ ਤੋਂ ਇੱਕ ਸਹਿਯੋਗ ਮੰਗਦਾ ਹਾਂ ਕਿ ਜਿਹੜੇ ਸਾਡੇ ਮਾਨਯੋਗ ਵਜ਼ੀਰ ਸਾਹਿਬ ਹਨ, ਉਨ੍ਹਾਂ ਨੂੰ ਖਾਸ ਕਰਕੇ, ਜਿਹੜਾ ਪ੍ਰਸ਼ਨ ਕਾਲ ਹੈ, ਉਸ ਸਮੇਂ ਹਾਜ਼ਰ ਰਹਿਣਾ ਚਾਹੀਦਾ ਹੈ, ਇਹ ਤੁਸੀਂ ਕਰਵਾਓ। ਕਈ ਵਾਰੀ ਗੈਰ-ਹਾਜ਼ਰੀ ਵੀ ਹੋ ਜਾਂਦੀ ਹੈ।

ਉਹ ਕਿਸੇ ਨਾਲ ਦੇ ਮਨਿਸਟਰ ਸਾਹਿਬ ਨੂੰ authorize ਕਰ ਦਿਆ ਕਰਨ ਤਾਂ ਕਿ ਪ੍ਰਸ਼ਨ ਕਾਲ ਦੀ ਇੱਕ sanctity ਬਣੀ ਰਹੇ।

**ਸੰਸਦੀ ਮਾਮਲੇ ਮੰਤਰੀ (ਡਾਕਟਰ ਇੰਦਰਬੀਰ ਸਿੰਘ ਨਿੱਜਰ):** ਸਪੀਕਰ ਸਾਹਿਬ, ਅਗਾਂਹ ਤੋਂ ਹਦਾਇਤ ਕਰਾਂਗੇ ਜੀ।

\-------

## STARRED QUESTIONS AND ANSWERS (*RESUMPTION*)

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 348

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

\-------

### ਪਿੰਡਾਂ ਦੇ ਬਾਹਰ ਵਾਧੂ ਸਮਰੱਥਾ ਵਾਲੇ ਛੱਪੜ ਬਣਾਉਣਾ

***351. ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਦੇ ਬਹੁਤ ਸਾਰੇ ਪਿੰਡਾਂ ਵਿੱਚ ਛੱਪੜ, ਅਬਾਦੀ ਦੇ ਬਿਲਕੁਲ ਨੇੜੇ ਜਾਂ ਪਿੰਡਾਂ ਦੇ ਵਿਚਕਾਰ ਹੋਣ ਕਾਰਨ ਅਤੇ ਇਨ੍ਹਾਂ ਛੱਪੜਾਂ ਦੀ ਪਾਣੀ ਸਟੋਰ ਕਰਨ ਦੀ ਸਮਰੱਥਾ ਘੱਟ ਹੋਣ ਕਾਰਨ ਗੰਦਾ ਪਾਣੀ ਪਿੰਡਾਂ ਦੇ ਘਰਾਂ/ਗਲੀਆਂ-ਨਾਲੀਆਂ ਵਿੱਚ ਆ ਜਾਂਦਾ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਅਜਿਹੇ ਪਿੰਡਾਂ ਦੇ ਛੱਪੜਾਂ ਦੀ ਜਗ੍ਹਾ ਨੂੰ ਵੇਚ ਕੇ ਇਸ ਪੈਸੇ ਨਾਲ ਪਿੰਡਾਂ ਦੇ ਬਾਹਰ ਵਾਧੂ ਸਮਰੱਥਾ ਵਾਲੇ ਨਵੇਂ ਛੱਪੜ ਬਣਾਉਣ ਅਤੇ ਬਾਕੀ ਪਿੰਡਾਂ ਦੇ ਮੌਜੂਦਾ ਛੱਪੜਾਂ ਦਾ ਨਵੀਨੀਕਰਨ ਕਰਨ ਤੇ ਵਿਚਾਰ ਕਰ ਰਹੀ ਹੈ; ਜੇਕਰ ਹਾਂ ਤਾਂ ਕਦੋਂ ਤੱਕ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ :** ਹਾਂ ਜੀ। ਕਈ ਵਾਰ ਪਿੰਡਾਂ ਵਿੱਚ ਛੱਪੜਾਂ ਦਾ ਪਾਣੀ ਓਵਰਫਲੋ ਹੋਣ ਕਾਰਨ ਅਜਿਹੀ ਸਮੱਸਿਆ ਹੋ ਜਾਂਦੀ ਹੈ। ਪਰੰਤੂ ਇਨ੍ਹਾਂ ਛੱਪੜਾਂ ਦੀ ਜ਼ਮੀਨ ਨੂੰ ਵੇਚ ਕੇ ਪਿੰਡਾਂ ਦੇ ਬਾਹਰ ਨਵੇਂ ਛੱਪੜ ਸਥਾਪਿਤ ਕਰਨ ਦੀ ਕੋਈ ਵੀ ਸਕੀਮ ਅਜੇ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

ਗ੍ਰਾਮ ਪੰਚਾਇਤਾਂ ਨੂੰ ਪ੍ਰਾਪਤ ਹੁੰਦੀ 15ਵੇਂ ਕਮਿਸ਼ਨ ਦੀ ਗ੍ਰਾਂਟਾਂ ਦੀ 30% ਰਾਸ਼ੀ ਨੂੰ ਪਿੰਡਾਂ ਵਿੱਚ ਠੋਸ ਅਤੇ ਤਰਲ ਗੰਦਗੀ ਦੇ ਪ੍ਰਬੰਧਨ ਦੇ ਕੰਮਾਂ ਤੇ ਖਰਚ ਕੀਤੇ ਜਾਣ ਦਾ ਉਪਬੰਧ ਹੈ। ਗ੍ਰਾਮ ਪੰਚਾਇਤਾਂ ਵੱਲੋਂ ਇਸ ਮੰਤਵ ਲਈ ਪ੍ਰਾਪਤ ਰਾਸ਼ੀ ਨੂੰ ਮਗਨਰੇਗਾ ਅਤੇ ਸਵੱਛ ਭਾਰਤ ਮਿਸ਼ਨ (ਗ੍ਰਾਮੀਣ) ਦੀ ਗ੍ਰਾਂਟ ਨਾਲ ਕੰਨਵਰਜ ਕਰਦੇ ਹੋਏ ਲੋੜ ਅਨੁਸਾਰ ਪਿੰਡਾਂ ਦੇ ਛੱਪੜਾਂ ਦੇ ਨਵੀਨੀਕਰਨ ਦਾ ਕੰਮ ਕੀਤਾ ਜਾਂਦਾ ਹੈ।

ਅ.ਰਿ.

GK/Abhishek 10.206-3--2023

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਸਰ, ਜਿਹੜੇ ਵਿੱਤ ਕਮਿਸ਼ਨ ਦੇ ਪੈਸੇ ਆਉਂਦੇ ਹਨ ਉਸ ਦੀ ਰਾਸ਼ੀ ਬਹੁਤ ਥੋੜ੍ਹੀ ਹੁੰਦੀ ਹੈ। ਇਸ ਕਰਕੇ ਛੱਪੜ ਓਵਰਫਲੋਅ ਹੋ ਕੇ water borne diseases ਪੈਦਾ ਕਰਦੇ ਹਨ ਅਤੇ ਕਈ ਵਾਰ ਪਿੰਡਾਂ ਵਿੱਚ ਛੱਪੜਾਂ ਵਿੱਚ ਡਿੱਗਣ ਕਾਰਣ ਛੋਟੇ ਛੋਟੇ ਬੱਚਿਆਂ ਦੀ ਮੌਤ ਵੀ ਹੋ ਜਾਂਦੀ ਹੈ। ਅਜਿਹਾ ਬਹੁਤ ਵਾਰੀ ਹੋਇਆ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਕ ਤਾਂ ਬੱਚਿਆਂ ਦੀ ਡੈੱਥ ਨਾ ਹੋ ਸਕੇ ਅਤੇ water borne Diseases ਕਾਰਨ ਜੇਕਰ ਕੋਈ ਬੀਮਾਰ ਹੁੰਦਾ ਹੈ ਤਾਂ ਸਾਰਾ ਬਰਡਨ ਉਸ ਸਟੇਟ ਤੇ ਹੀ ਪੈਂਦਾ ਹੈ। ਇਸ ਦੇ ਲਈ ਸਟੇਟ ਗੌਰਮਿੰਟ ਵੱਲੋਂ ਪੈਸੇ ਦਿੱਤੇ ਜਾਣੇ ਚਾਹੀਦੇ ਹਨ। ਛੱਪੜਾਂ ਦੀ ਚਾਰ ਦੀਵਾਰੀ ਕਰਨ ਲਈ ਜਾਂ ਉਸ ਦੇ ਪਾਣੀ ਸੰਭਾਲ ਕੁਝ ਕਰਨ ਲਈ ਸਰਕਾਰ ਕੋਈ ਪਰਪੋਜ਼ਲ ਬਣਾ ਰਹੀ ਹੈ ਤਾਂ ਕਿ ਇਨ੍ਹਾਂ ਚੀਜ਼ਾਂ ਨੂੰ ਰੋਕਿਆ ਜਾ ਸਕੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਦੇ ਬਹੁਤ ਸਾਰੇ ਪਿੰਡਾਂ ਵਿੱਚ ਥਾਪਰ ਡਿਜ਼ਾਈਨ ਰਾਹੀਂ ਛੱਪੜਾਂ ਦਾ ਕੰਮ ਕਰ ਰਹੇ ਹਾਂ। ਜਿੱਥੇ ਵੀ ਸਾਨੂੰ ਲੋੜ ਪੈਂਦੀ ਹੈ 15ਵੇਂ ਵਿੱਤ ਕਮਿਸ਼ਨ ਤੋਂ ਬਿਨਾਂ ਵੀ ਮਨਰੇਗਾ ਵਿੱਚੋਂ ਅਤੇ ਪੰਚਾਇਤਾਂ ਦੇ ਫੰਡ ਵਿੱਚੋਂ ਵੀ ਸਰਕਾਰ ਦਾ ਫੰਡ ਯੂਜ਼ ਕਰ ਸਕਦੇ ਹਾਂ। ਅਸੀਂ ਛੱਪੜਾਂ ਦੀ ਬਹੁਤ ਵਧੀਆ ਢੰਗ ਨਾਲ ਸਫਾਈ ਕਰ ਰਹੇ ਹਾਂ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਇੱਕ ਪ੍ਰਾਬਲਮ ਹੈ ਕਿ ਪਿੰਡਾਂ ਤੋਂ ਬਾਹਰ ਸਾਨੂੰ ਜਗ੍ਹਾ ਨਹੀਂ ਮਿਲਦੀ। ਜਿਵੇਂ ਮੈਂਬਰ ਸਾਹਿਬ ਦਾ ਸਵਾਲ ਹੈ ਕਿ ਪਿੰਡਾਂ ਦੇ ਬਾਹਰ ਵਾਧੂ ਸਮਰੱਥਾ ਵਾਲੇ ਨਵੇਂ ਛੱਪੜ ਬਣਾਏ ਜਾਣ। ਬਹੁਤ ਸਾਰੇ ਪਿੰਡ ਅਜਿਹੇ ਹਨ ਜਿੱਥੇ ਛੱਪੜ ਹੀ ਨਹੀਂ ਹੈ। ਉੱਥੇ ਅਸੀਂ ਜਗ੍ਹਾ ਮੁੱਲ ਖਰੀਦ ਕੇ ਛੱਪੜ ਬਣਾਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਪਿੰਡਾਂ ਦੇ ਬਾਹਰ ਵਾਧੂ ਸਮਰੱਥਾ ਵਾਲੇ ਨਵੇਂ ਛੱਪੜ ਬਣਾਏ ਜਾਣ ਵਾਲੀ ਸਰਕਾਰ ਦੀ ਕੋਈ ਪਰਪੋਜ਼ਲ ਨਹੀਂ ਹੈ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਮੈਂ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਪਿੰਡਾਂ ਵਿੱਚ ਜ਼ਮੀਨ ਆ ਜਾਂਦੀ ਹੈ ਉਹ ਬਹੁਤ ਮਹਿੰਗੀ ਹੋ ਜਾਂਦੀ ਹੈ। ਜੇਕਰ ਅਸੀਂ ਉਹੀ ਜ਼ਮੀਨ ਵੇਚ ਕੇ ਬਾਹਰ ਲੈ ਲਈਏ ਤਾਂ 2-4 ਏਕੜ ਜ਼ਮੀਨ ਕਿਤੇ ਵੀ ਮਿਲ ਜਾਂਦੀ ਹੈ। ਹਰ ਪਿੰਡ ਵਿੱਚ ਜ਼ਮੀਨ ਵਿਕਾਊ ਹੁੰਦੀ ਹੈ। ਮੈਂ ਇਹੀ ਕਹਿੰਦਾ ਹਾਂ ਕਿ ਜੇਕਰ ਇਸ ਤੇ ਸਰਵੇ ਕਰਵਾਇਆ ਜਾਵੇ ਤਾਂ ਅਜਿਹਾ ਹੋ ਸਕਦਾ ਹੈ। ਪਿੰਡਾਂ ਵਿੱਚ ਅਕਸਰ ਦੇਖਿਆ ਜਾਂਦਾ ਹੈ ਕਿ ਰੇਨ ਵਾਟਰ ਅਤੇ ਗੰਦਾ ਪਾਣੀ ਇੱਕੋ ਛੱਪੜ ਵਿੱਚ ਹੀ ਜਾਂਦਾ ਹੈ। ਕੀ ਸਰਕਾਰ ਦੀ ਕੋਈ ਅਜਿਹੀ ਸਕੀਮ ਹੈ ਕਿ ਮੀਂਹ ਵਾਲੇ ਪਾਣੀ ਨੂੰ ਸੈਪਰੇਟ ਕਰਕੇ ਉਸ ਨੂੰ ਜ਼ਮੀਨ ਦੇ ਅੰਦਰ ਲਿਜਾ ਕੇ ਉਸ ਤੇ ਬੋਰ

ਕਰਵਾ ਕੇ ਪਾਣੀ ਰੀਚਾਰਜ ਕਰਵਾ ਲਈਏ। ਦੂਸਰਾ, ਛੱਪੜਾਂ ਦੇ ਗੰਦੇ ਪਾਣੀ ਨੂੰ ਟਰੀਟਮੈਂਟ ਕਰਕੇ ਉਸ ਨੂੰ ਖੇਤਾਂ ਵਿੱਚ ਸਿੰਚਾਈ ਲਈ ਵਰਤਿਆ ਜਾ ਸਕਦਾ ਹੈ? ਕੀ ਸਰਕਾਰ ਦੀ ਅਜਿਹੀ ਕੋਈ ਸਕੀਮ ਹੈ?

**ਮੰਤਰੀ:** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਥਾਪਰ ਡਿਜ਼ਾਈਨ ਰਾਹੀਂ ਜਿਹੜੇ ਛੱਪੜ ਬਣਾ ਰਹੇ ਹਾਂ ਤਿੰਨ ਥਾਵਾਂ ਨੂੰ ਮਿਲਾ ਕੇ ਇਨ੍ਹਾਂ ਦਾ ਜਿਹੜਾ ਆਖਰੀ ਪੜਾਅ ਹੁੰਦਾ ਹੈ ਉਹ ਪਾਣੀ ਖੇਤੀ ਲਈ ਯੂਜ਼ ਕਰ ਸਕਦੇ ਹਾਂ। ਬਹੁਤ ਸਾਰੇ ਪਿੰਡਾਂ ਵਿੱਚ ਇਹ ਸਕੀਮ ਸ਼ੁਰੂ ਕੀਤੀ ਗਈ ਹੈ। ਪੰਜਾਬ ਲਈ ਇਹ ਬਹੁਤ ਲਾਹੇਵੰਦ ਹੋਵੇਗਾ। ਇਸ ਪਾਣੀ ਨੂੰ ਕਿਤੇ ਸੈਪਰੇਟ ਨਹੀਂ ਕੀਤਾ ਜਾ ਸਕਦਾ ਕਿ ਮੀਂਹ ਦਾ ਪਾਣੀ ਅਤੇ ਗੰਦੇ ਪਾਣੀ ਨੂੰ ਵੱਖਰਾ ਕਰ ਦਿੱਤਾ ਜਾਵੇ। ਇਹ ਕੰਮ ਔਖਾ ਹੈ ਪਰ ਅਸੀਂ ਛੱਪੜ ਹੀ ਇਸ ਤਰ੍ਹਾਂ ਡਿਜ਼ਾਈਨ ਕਰ ਸਕਦੇ ਹਾਂ ਤਾਂ ਕਿ ਉਸ ਵਿੱਚ ਜਾਣ ਵਾਲਾ ਪਾਣੀ ਖੇਤੀ ਲਈ ਵਰਤਿਆ ਜਾ ਸਕੇ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ:** ਡਾ. ਸਾਹਿਬ, ਵੈਸੇ ਤਾਂ ਦੋ ਸਪਲੀਮੈਂਟਰੀਆਂ ਹੋ ਗਈਆਂ ਹਨ। ਇਹ ਪੰਜਾਬ ਦੀ ਸਮੱਸਿਆ ਹੈ ਇਸ ਲਈ ਤੁਸੀਂ ਗੱਲ ਕਰ ਸਕਦੇ ਹੋ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਦੁਨੀਆਂ ਵਿੱਚ ਹਰ ਥਾਂ ਤੇ ਰੇਨ ਵਾਟਰ ਨੂੰ ਅਲੱਗ ਰੱਖਿਆ ਜਾਂਦਾ ਹੈ ਅਤੇ ਸੀਵਰੇਜ ਵਾਟਰ ਨੂੰ ਅਲੱਗ ਰੱਖਿਆ ਜਾਂਦਾ ਹੈ। ਸਾਨੂੰ ਵੀ ਕਦੇ ਨਾ ਕਦੇ ਅਜਿਹੀ ਸਕੀਮ ਬਣਾਉਣੀ ਪਵੇਗੀ ਕਿ ਰੇਨ ਵਾਟਰ ਨੂੰ ਸਾਂਭ ਕੇ ਇਸ ਨੂੰ ਵਰਤੋਂ ਵਿੱਚ ਲਿਆਂਦਾ ਜਾਵੇ। ਜੇਕਰ ਅਸੀਂ ਸਿੱਧਾ ਅਜਿਹਾ ਕਹਿ ਦੇਈਏ ਕਿ ਇਹ ਸਕੀਮ ਹੋ ਹੀ ਨਹੀਂ ਸਕਦੀ ਤਾਂ ਫਿਰ ਉੱਧਰ ਨੂੰ ਕਦਮ ਨਹੀਂ ਪੁੱਟਿਆ ਜਾਣਾ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜਦੋਂ ਵੀ ਨਵੇਂ ਛੱਪੜ ਪੁੱਟੀਏ ਤਾਂ ਉਸ ਨੂੰ ਇਸ ਤਰ੍ਹਾਂ ਦਾ ਬਣਾਇਆ ਜਾਵੇ ਕਿ ਰੇਨ ਵਾਟਰ ਸੈਪਰੇਟ ਜਗ੍ਹਾ ਤੇ ਜਾਵੇ।

**ਮਾਨਯੋਗ ਸਪੀਕਰ:** ਮੰਤਰੀ ਸਾਹਿਬ ਜਵਾਬ ਦੇਣਾ ਚਾਹੁੰਦੇ ਹਨ।

**ਮੰਤਰੀ:** ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਕੁਝ ਥਾਵਾਂ ਤੇ ਸੀਵਰੇਜ ਦਾ ਪਾਣੀ ਮੀਂਹ ਦੇ ਪਾਣੀ ਤੋਂ ਵੱਖਰਾ ਕਰਨ ਲਈ ਪਾਇਲਟ ਪ੍ਰਾਜੈਕਟ ਵੀ ਸ਼ੁਰੂ ਕਰ ਰਹੇ ਹਾਂ। ਜੇਕਰ ਅਸੀਂ ਇਸ ਵਿੱਚ ਕਾਮਯਾਬ ਹੋ ਗਏ ਤਾਂ ਇਸ ਨੂੰ ਪੰਜਾਬ ਵਿੱਚ ਜਲਦ ਤੋਂ ਜਲਦ ਲਾਗੂ ਕਰ ਦਿੱਤਾ ਜਾਵੇਗਾ। ਅਸੀਂ ਵੀ ਮੀਂਹ ਦਾ ਪਾਣੀ ਸਾਂਭਣਾ ਚਾਹੁੰਦੇ ਹਾਂ, ਇਸ ਨੂੰ ਵਰਤੋਂ ਵਿੱਚ ਲਿਆਉਣਾ ਚਾਹੁੰਦੇ ਹਾਂ।

**ਸਰਦਾਰ ਮਨਪ੍ਰੀਤ ਸਿੰਘ ਇਯਾਲੀ:** ਸਪੀਕਰ ਸਾਹਿਬ, ਧੰਨਵਾਦ ਜੀ। ਇਹ ਪਿੰਡਾਂ ਦਾ ਇੱਕ ਅਹਿਮ ਮਸਲਾ ਹੈ। ਕਿਸੇ ਸਮੇਂ ਇਹ ਛੱਪੜ ਸਿਰਫ ਸਾਫ ਪਾਣੀ ਲਈ ਹੀ ਹੁੰਦੇ ਸਨ। ਇੱਥੇ ਇਕੱਲੇ ਮੀਂਹ ਦਾ ਪਾਣੀ ਇਕੱਠਾ ਹੁੰਦਾ ਸੀ। ਇੱਥੇ ਕੱਪੜੇ ਵੀ ਧੋਤੇ ਜਾਂਦੇ ਸਨ। ਲੋਕ ਨਹਾਉਂਦੇ ਵੀ ਸਨ ਅਤੇ ਮੱਝਾਂ ਵੀ ਨਵਾਉਂਦੇ ਸਨ। ਇਹ

ਛੱਪੜ ਰੇਨ ਵਾਟਰ ਹਾਰਵੈਸਟਿੰਗ ਦਾ ਕੰਮ ਵੀ ਕਰਦੇ ਸਨ। ਜਦੋਂ ਤੋਂ ਡਿਵੈਲਪਮੈਂਟ ਹੋਈ ਹੈ ਤਾਂ ਉਦੋਂ ਤੋਂ ਸਾਰਾ ਗੰਦਾ ਪਾਣੀ ਲਿਆ ਕੇ ਇਨ੍ਹਾਂ ਛੱਪੜਾਂ ਵਿੱਚ ਸੁੱਟਿਆ ਜਾਂਦਾ ਹੈ। ਇਸ ਦੇ ਨਾਲ ਥੱਲੇ ਇੱਕ ਲੇਅਰ ਬਣ ਗਈ, ਸੀਪੇਜ ਹੋਣੋ ਵੀ ਹਟ ਗਈ ਅਤੇ ਇਹ ਹੁਣ ਗੰਦਗੀ ਦਾ ਸਰੋਤ ਬਣ ਗਿਆ। ਪਿਛਲੇ ਸਮੇਂ ਵਿੱਚ ਇਸ ਤੇ ਸ਼ੁਰੂਆਤ ਕੀਤੀ ਗਈ ਸੀ।

ਅਰ

10.25 06.03.2023 RK/AG

ਜਿਹੜਾ ਥਾਪਰ ਡਿਜ਼ਾਈਨ ਬਣਿਆ ਹੈ, ਇਹ ਮੇਰੇ ਹਲਕੇ ਦੇ ਪਿੰਡਾਂ ਤੋਂ ਹੀ ਸ਼ੁਰੂ ਹੋਇਆ ਸੀ। ਅਸੀਂ ਇਸ ਦੇ ਚਾਰ ਪੋਰਸ਼ਨ ਬਣਾਏ ਹਨ, ਇਸ ਵਿੱਚ ਕਾਫੀ ਕਾਮਯਾਬੀ ਵੀ ਹੋਈ ਹੈ ਲੇਕਿਨ ਇਸ ਤੇ ਸਰਕਾਰ ਨੂੰ ਵਿਸ਼ੇਸ਼ ਧਿਆਨ ਦੇਣ ਦੀ ਵੀ ਲੋੜ ਹੈ। ਇੱਕ ਤਾਂ ਜਿਸ ਤਰ੍ਹਾਂ ਡਾਕਟਰ ਸਾਹਿਬ ਜੀ ਨੇ ਵੀ ਗੱਲ ਕੀਤੀ ਹੈ, ਤਬਾਦਲੇ ਦੀ ਕੋਈ ਸਕੀਮ ਬਣਾਈ ਜਾਵੇ। ਪਿੰਡਾਂ ਤੋਂ ਜਾਂ ਆਬਾਦੀ ਤੋਂ ਬਾਹਰ ਛੱਪੜਾਂ ਦੀ ਜਿਹੜੀ ਜਗ੍ਹਾ ਹੈ, ਕੰਢੇ ਵਾਲੀ ਜਗ੍ਹਾ ਲੋਕ ਖਰੀਦਣ ਨੂੰ ਤਿਆਰ ਹਨ। ਸਾਡੇ ਪਿੰਡ ਮਾਜਰੀ ਇੱਕ ਬਹੁਤ ਵੱਡੀ ਸਮੱਸਿਆ ਹੈ। ਛੱਪੜ ਜਿਹੜਾ ਹੈ ਉਹ ਪਿੰਡ ਦੇ ਵਿੱਚ ਹੈ ਅਤੇ ਪੰਚਾਇਤ ਕੋਲ ਪਿੰਡ ਦੇ ਬਾਹਰ ਲੈਂਡ ਵੀ ਹੈ। ਸੋ, ਇਸ ਤਰ੍ਹਾਂ ਦਾ ਕੋਈ ਸਰਵੇਅ ਕਰਵਾ ਕੇ ਜਿੱਥੇ ਪੰਚਾਇਤ ਦੀ ਲੈਂਡ ਹੈ, ਜਿੱਥੇ ਤਬਾਦਲੇ ਹੋ ਸਕਦੇ ਹਨ, ਉੱਥੇ ਅਸੀਂ ਦੁੱਗਣੀ ਜਗ੍ਹਾ ਵੀ ਲੈ ਸਕਦੇ ਹਾਂ ਤੇ ਪਿੰਡ ਵਿੱਚੋਂ ਉਹ ਗੰਦਗੀ ਨਿਕਲ ਸਕਦੀ ਹੈ। ਇਸ ਤਰ੍ਹਾਂ ਜੇ ਸਰਕਾਰ ਕੋਸ਼ਿਸ਼ ਕਰੇ ਤਾਂ ਪਿੰਡਾਂ ਦਾ ਕਾਫੀ ਸੁਧਾਰ ਹੋ ਸਕਦਾ ਹੈ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਮੰਤਰੀ ਜੀ, ਵੈਸੇ ਸਪੀਕਰ ਨੇ ਤਾਂ ਕੁਝ ਕਹਿਣਾ ਨਹੀਂ ਹੁੰਦਾ ਪਰੰਤੂ ਹਰੇਕ ਪਿੰਡ ਦੀ ਇਹ ਸਮੱਸਿਆ ਹੈ। ਆਪਾਂ ਜਿਹੜੇ ਥਾਪਰ ਮਾਡਲ ਦੀ ਗੱਲ ਕਰਦੇ ਹਾਂ, ਇਹ ਬੜਾ ਮਹਿੰਗਾ ਹੈ। ਮੋਗਾ ਦੇ ਵਿੱਚ ਇੱਕ ਬਾਬਾ ਜੀ ਨੇ ਇੱਕ ਹੋਰ ਮਾਡਲ ਲਿਆਂਦਾ ਹੈ, ਇਸ ਦੀ ਵੀ ਸਟੱਡੀ ਕਰਵਾ ਲਵੋ ਜਾਂ ਹੋਰ ਕੋਈ ਸਟੱਡੀ ਕਰਵਾ ਲਵੋ ਤਾਂ ਕਿ ਇਸ ਦਾ ਪੱਕਾ ਹੱਲ ਕਢਵਾ ਲਈਏ।

**ਮੰਤਰੀ :** ਸਰ, ਆਪਾਂ ਸੰਤ ਸੀਂਚੇਵਾਲ ਜੀ ਦੇ ਮਾਡਲ ਦੀ ਵੀ ਸਟੱਡੀ ਕਰ ਰਹੇ ਹਾਂ ਅਤੇ ਥਾਪਰ ਮਾਡਲ ਦੀ ਵੀ ਸਟੱਡੀ ਕਰ ਰਹੇ ਹਾਂ। ਜਿਹੜੀ ਗੱਲ ਮੈਂਬਰ ਸਾਹਿਬ ਨੇ ਕੀਤੀ ਹੈ ਕਿਉਂਕਿ ਇਨ੍ਹਾਂ ਨੇ ਆਪਣੇ ਹਲਕੇ ਦੇ ਵਿੱਚ ਇਸ ਚੀਜ਼ ਉੱਤੇ ਕਾਫੀ ਕੰਮ ਕੀਤੇ ਹਨ। ਸਾਨੂੰ ਜਿੱਥੇ ਵੀ ਪਿੰਡ ਤੋਂ ਬਾਹਰ ਜ਼ਮੀਨ ਮਿਲ ਜਾਂਦੀ ਹੈ ਉੱਥੇ ਅਸੀਂ ਕਰ ਰਹੇ ਹਾਂ। ਮੈਂ ਆਪਣੇ ਹਲਕੇ ਦੇ ਵਿੱਚ ਵੀ ਕਰ ਰਿਹਾ ਹਾਂ। ਮੇਰੇ ਹਲਕੇ ਦੇ 8 ਪਿੰਡ ਅਜਿਹੇ ਹਨ, ਜਿੱਥੇ ਕੋਈ ਜਗ੍ਹਾ ਨਹੀਂ ਹੈ। ਅਸੀਂ ਬਾਹਰ ਮੁੱਲ ਲੈਣ ਦਾ ਪ੍ਰਬੰਧ ਵੀ ਕਰ ਰਹੇ ਹਾਂ, ਕਈ ਥਾਵਾਂ ਤੇ ਵਟਾਂਦਰਾ ਵੀ

ਕਰ ਰਹੇ ਹਾਂ ਪਰੰਤੂ ਐਕਚੁਅਲੀ ਕੀ ਹੈ ਕਿ ਸਾਡੇ ਪਿੰਡਾਂ ਦੇ ਵਿੱਚ ਧੜੇਬੰਦੀ ਹੀ ਅਜਿਹੀ ਹੈ, ਲੋਕਾਂ ਦੀ ਆਪਸ ਵਿੱਚ ਬਣਦੀ ਨਹੀਂ ਹੈ। ਇਹ ਲੋਕ ਸਾਡੇ ਰਾਹ ਦੇ ਵਿੱਚ ਅੜਿੱਕਾ ਬਣ ਜਾਂਦੇ ਹਨ।

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਬੈਠੇ-ਬੈਠੇ):** ਇਸ ਬਾਰੇ ਕੋਈ ਪਾਲਿਸੀ ਬਣਾਉ ਜੀ।

**ਮੰਤਰੀ :** ਅਸੀਂ ਇਸ ਬਾਰੇ ਪਾਲਿਸੀ ਬਣਾਵਾਂਗੇ ਜੀ।

**ਨਿਸ਼ਾਨ ਵਾਲਾ ਪ੍ਰਸ਼ਨ ਨੰ. 423**

**ਮਾਨਯੋਗ ਸਪੀਕਰ :** ਇਹ ਪ੍ਰਸ਼ਨ ਕੱਲ੍ਹ ਤੱਕ ਮੁਲਤਵੀ ਕੀਤਾ ਜਾਂਦਾ ਹੈ।

**ਨਿਸ਼ਾਨ ਵਾਲਾ ਪ੍ਰਸ਼ਨ ਨੰ. 435**

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

**ਹਲਕਾ ਮੋਗਾ ਵਿਖੇ ਮੈਡੀਕਲ ਕਾਲਜ ਬਣਾਉਣਾ**

***398. ਡਾਕਟਰ ਅਮਨਦੀਪ ਕੌਰ ਅਰੋੜਾ:** ਕੀ ਮੈਡੀਕਲ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਮੋਗਾ ਵਿਖੇ ਕੋਈ ਮੈਡੀਕਲ ਕਾਲਜ ਨਹੀਂ ਹੈ: ਜੇਕਰ ਅਜਿਹਾ ਹੈ ਤਾਂ ਕੀ ਇੱਥੇ ਮੈਡੀਕਲ ਕਾਲਜ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ: ਜੇਕਰ ਹਾਂ ਤਾਂ ਕਦੋਂ ਤੱਕ?

**ਡਾਕਟਰ ਬਲਬੀਰ ਸਿੰਘ:** ਸਪੀਕਰ ਸਾਹਿਬ, ਧੰਨਵਾਦ। ਮੈਂ ਤੁਹਾਡੇ ਜ਼ਰੀਏ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੋਗਾ ਵਿਖੇ ਮੈਡੀਕਲ ਕਾਲਜ ਸ਼ੁਰੂ ਕਰਨ ਦਾ ਸਰਕਾਰ ਦਾ ਪਲੈਨ ਹੈ। ਇਸ ਵਾਸਤੇ ਸਾਨੂੰ ਪਿੰਡ ਸਿੰਘ ਵਾਲਾ ਵਿਖੇ 25 ਏਕੜ ਜ਼ਮੀਨ 192 ਕਨਾਲ 15 ਮਰਲੇ ਜਗ੍ਹਾ ਦੀ ਪਰਪੋਜ਼ਲ ਡਿਪਟੀ ਕਮਿਸ਼ਨਰ ਨੇ ਬਣਾ ਕੇ ਭੇਜੀ ਹੈ। ਇੱਥੇ ਜਿਹੜਾ ਮੌਜੂਦਾ ਸਿਵਲ ਹਸਪਤਾਲ ਹੈ, ਉੱਥੇ ਜਗ੍ਹਾ ਨਹੀਂ ਹੈ। ਸਰ, ਮੈਡੀਕਲ ਕਾਲਜ ਸ਼ੁਰੂ ਕਰਨ ਲਈ 330 ਬੈੱਡ ਦਾ ਜਿਹੜਾ ਵੀ ਹਸਪਤਾਲ ਹੈ, ਉਹ ਦੋ ਸਾਲ ਵਾਸਤੇ ਚਲਦਾ ਹੋਣਾ ਚਾਹੀਦਾ ਹੈ। ਇਸ ਲਈ ਇਹ ਮੈਡੀਕਲ ਕਾਲਜ ਸ਼ੁਰੂ ਨਹੀਂ ਹੋ ਸਕਦਾ। ਜਦੋਂ ਵੀ ਇਹ ਜ਼ਮੀਨ ਸਾਡੇ ਕੋਲ ਆ ਜਾਂਦੀ ਹੈ, ਪਹਿਲਾਂ ਉੱਥੇ ਹਸਪਤਾਲ ਬਣੇਗਾ, ਉਸ ਤੋਂ ਦੋ ਸਾਲ ਬਾਅਦ 460 ਬਿਸਤਰਿਆਂ ਦਾ ਮੈਡੀਕਲ ਕਾਲਜ ਬਣਾਇਆ ਜਾਵੇਗਾ, ਇਹ ਸਾਡੀ ਪਰਪੋਜ਼ਲ ਹੈ। ਪਹਿਲਾਂ ਜਿਹੜੇ ਸਾਡੇ 4 ਮੈਡੀਕਲ ਕਾਲਜ ਹਨ, ਉਸ ਤੋਂ ਬਾਅਦ ਮੋਗਾ ਵਿਖੇ ਮੈਡੀਕਲ ਕਾਲਜ ਬਣ ਸਕਦਾ ਹੈ। ਇਨ੍ਹਾਂ ਤੋਂ ਇਲਾਵਾ ਹੋਰ ਵੀ ਜਿਵੇਂ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਪੰਜਾਬ ਵਿੱਚ 15 ਮੈਡੀਕਲ ਕਾਲਜ ਬਣਨਗੇ। ਇਸ ਤਰ੍ਹਾਂ ਆਉਣ ਵਾਲੇ ਸਮੇਂ ਵਿੱਚ ਇਹ ਤਿਆਰ ਹੋ ਜਾਣਗੇ ਤੇ ਇਨ੍ਹਾਂ ਪਰਪੋਜ਼ਲਾਂ ਤੇ ਕੰਮ ਚੱਲ ਰਿਹਾ ਹੈ।

**ਡਾਕਟਰ ਅਮਨਦੀਪ ਕੌਰ ਅਰੋੜਾ:** ਮਾਨਯੋਗ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਮੈਂ ਤੁਹਾਡੇ ਮਾਧਿਅਮ ਰਾਹੀਂ ਮਾਨਯੋਗ ਮੰਤਰੀ ਜੀ ਤੇ ਸਾਡੇ ਮਾਨਯੋਗ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਦਾ ਬਹੁਤ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਮੇਰੇ ਮੋਗਾ ਹਲਕੇ ਬਾਰੇ ਇਹ ਸੋਚਿਆ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਇਸ ਸਦਨ ਦੇ ਧਿਆਨ ਵਿੱਚ ਇਹ ਲਿਆਉਣਾ ਚਾਹੁੰਦੀ ਹਾਂ ਕਿ ਸਾਡੇ ਮੋਗੇ ਜ਼ਿਲ੍ਹੇ ਦਾ ਜਿਹੜਾ ਡਿਸਟ੍ਰਿਕਟ ਹਾਸਪਿਟਲ ਹੈ, ਉੱਥੋਂਅੱਜ ਵੀ ਸਾਡੇ ਪੇਸ਼ੈਂਟ ਰੈਫਰ ਕੀਤੇ ਜਾਂਦੇ ਹਨ। ਉਨ੍ਹਾਂ ਨੂੰ ਮੇਜਰ ਸਰਜਰੀ ਕਰਵਾਉਣ ਦੇ ਲਈ ਜਾਂ ਤਾਂ ਫਰੀਦਕੋਟ ਜਾਣਾ ਪੈਂਦਾ ਹੈ ਜਾਂ ਫਿਰ ਪੀ.ਜੀ.ਆਈ. ਚੰਡੀਗੜ੍ਹ ਆਉਣਾ ਪੈਂਦਾ ਹੈ। ਸੋ, ਮੈਂ ਮਾਨਯੋਗ ਸਿਹਤ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਇਹ ਕਦੋਂ ਤੱਕ ਸਟਾਰਟ ਕੀਤਾ ਜਾਵੇਗਾ ਅਤੇ ਕਦੋਂ ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

**ਮੰਤਰੀ :** ਸਰ, ਜਿਸ ਤਰ੍ਹਾਂ ਮੈਂ ਪਹਿਲਾਂ ਵੀ ਬੇਨਤੀ ਕੀਤੀ ਹੈ ਕਿ ਪਹਿਲਾਂ ਪੰਚਾਇਤ ਵੱਲੋਂ ਰੈਜ਼ੋਲਿਊਸ਼ਨ ਆਇਆ। ਉਸ ਲੈਂਡ ਦੀ ਟਰਾਂਸਫਰ ਹੋਵੇਗੀ, ਲੈਂਡ ਇੱਕ ਬਹੁਤ ਵੱਡਾ ਮੁੱਦਾ ਹੈ। ਸਾਨੂੰ ਇੱਕ ਪੰਚਾਇਤ ਨੇ ਲੈਂਡ ਆਫਰ ਕੀਤੀ ਹੈ। ਉੱਥੇ ਲੈਂਡ ਲੈ ਕੇ ਕੰਸਟਰਕਸ਼ਨ ਸ਼ੁਰੂ ਕੀਤੀ ਜਾਵੇਗੀ। ਇਸ ਤੇ ਹਾਲੇ ਸਮਾਂ ਲੱਗੇਗਾ ਤੇ ਦੋ ਸਾਲ ਹਸਪਤਾਲ ਚਲਦਾ ਹੋਣਾ ਚਾਹੀਦਾ ਹੈ। ਜਿਹੜਾ ਆਪਾਂ ਮੈਡੀਕਲ ਕਾਲਜ ਸ਼ੁਰੂ ਕਰਨਾ ਹੈ ਜਾਂ ਸਪੈਸ਼ਲ ਮੈਡੀਕਲ ਟੀਚਰ ਬਣਾਉਣਾ ਹੈ, ਉਸ ਲਈ ਲੰਮਾਂ ਸਮਾਂ ਲਗਦਾ ਹੈ। ਇਸ ਤੋਂ ਪਹਿਲਾਂ ਜਿਹੜੇ 4 ਮੈਡੀਕਲ ਕਾਲਜਾਂ ਸਬੰਧੀ ਮਾਨਯੋਗ ਮੁੱਖ ਮੰਤਰੀ ਜੀ ਨੇ ਅਨਾਊਂਸਮੈਂਟ ਕੀਤੀ ਹੈ,

ਅਰਿ

ਸਕ.ਕ/ਹ.ਸ.ਟ. 10.30 6.03.2023

ਉਨ੍ਹਾਂ ਦੀ ਵੀ ਲੈਂਡ ਐਕੁਜੀਸ਼ਨ ਪ੍ਰਾਸੈੱਸ ਚੱਲ ਰਹੀ ਹੈ। ਉਸ ਦੇ ਵਿੱਚੋਂ ਮੁਹਾਲੀ ਵਾਲੇ ਮੈਡੀਕਲ ਕਾਲਜ ਵਿੱਚ ਐਡਮਿਸ਼ਨ ਸ਼ੁਰੂ ਹੋ ਗਈ ਹੈ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਬਾਕੀ ਦੇ ਤਿੰਨ ਮੈਡੀਕਲ ਕਾਲਜ ਹਨ, ਉਨ੍ਹਾਂ ਦੀ ਗ੍ਰਾਂਟ ਆਈ ਹੋਈ ਹੈ। ਇਹ ਪਿਛਲੇ ਕਿੰਨੇ ਹੀ ਸਾਲਾਂ ਤੋਂ ਪਈ ਹੋਈ ਹੈ ਪਰ ਪਿਛਲੀਆਂ ਸਰਕਾਰਾਂ ਨੇ ਉਸ ਲਈ ਜ਼ਮੀਨ ਹੀ ਐਕੁਆਇਰ ਨਹੀਂ ਕੀਤੀ ਸੀ। ਅਸੀਂ ਜ਼ਮੀਨ ਐਕੁਆਇਰ ਕਰ ਲਈ ਹੈ ਅਤੇ ਉਸ ਦੀ ਟੈਂਡਰਿੰਗ ਪ੍ਰਾਸੈੱਸ ਚੱਲ ਰਹੀ ਹੈ। ਜਦੋਂ ਜ਼ਮੀਨ ਐਕੁਆਇਰ ਹੋ ਜਾਵੇਗੀ ਤਾਂ ਇਸ ਦੀ ਵੀ ਪ੍ਰਪੋਜ਼ਲ ਬਣਾ ਕੇ ਜਲਦ ਤੋਂ ਜਲਦ ਇਸ ਤੇ ਕੰਮ ਸ਼ੁਰੂ ਕੀਤਾ ਜਾਵੇਗਾ।

**Sardar Partap Singh Bajwa:** Thank you, Speaker Sahib. ਸਰ, ਮੈਂ ਹੈਲਥ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਗੌਰਮਿੰਟ ਦੇ ਵਿੱਚ ਬਟਾਲੇ ਦੇ ਗੌਰਮਿੰਟ ਹਸਪਤਾਲ ਨੂੰ into a

Medical College convert ਕਰਨ ਦੀ ਪ੍ਰਪੋਜ਼ਲ ਘੱਲੀ ਗਈ ਸੀ। ਜ਼ਮੀਨ ਦੀ ਐਲੋਕੇਸ਼ਨ ਵੀ ਸਰਕਾਰ ਦੇ ਕੋਲ ਪਈ ਹੈ। ਜਿਹੜੇ ਮੈਡੀਕਲ ਕਾਲਜ ਤੁਸੀਂ ਪੂਰੇ ਪੰਜਾਬ ਵਿੱਚ ਐਲਾਨੇ ਹਨ, ਕੀ ਗੁਰਦਾਸਪੁਰ ਰੈਵੇਨਿਊ ਜ਼ਿਲ੍ਹੇ ਦੇ ਵਿੱਚ ਨਵਾਂ ਮੈਡੀਕਲ ਕਾਲਜ ਬਣਾਉਣ ਦੀ ਤੁਹਾਡੀ ਕੋਈ ਪ੍ਰਪੋਜ਼ਲ ਹੈ?

**ਮਾਨਯੋਗ ਸਪੀਕਰ:** ਇਹ ਸਵਾਲ ਵੱਖਰਾ ਬਣਦਾ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਤੁਹਾਡੇ ਫਾਇਦੇ ਦਾ ਹੀ ਹੈ ਜੀ।

**ਮਾਨਯੋਗ ਸਪੀਕਰ:** ਫਾਇਦਾ ਤਾਂ ਪੰਜਾਬ ਦਾ ਹੀ ਹੈ ਪਰ ਇਸ ਤਰ੍ਹਾਂ ਆਪਾਂ ਅੱਗੇ ਨਹੀਂ ਤੁਰ ਸਕਾਂਗੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਹ ਇਸੇ ਸਵਾਲ ਦੀ continuation ਵਿੱਚ ਹੀ ਇਨਫਰਮੇਸ਼ਨ ਦੇ ਦੇਣ।

**ਮਾਨਯੋਗ ਸਪੀਕਰ:** ਜੇ ਮੰਤਰੀ ਸਾਹਿਬ ਜਵਾਬ ਦੇਣਾ ਚਾਹੁੰਦੇ ਹਨ ਤਾਂ ਦੇ ਦੇਣ।

**ਮੰਤਰੀ:** ਸਰ, ਜਿਵੇਂ ਮੈਂ ਕਿਹਾ ਹੈ ਕਿ ਮੋਗੇ ਤੋਂ ਸਿੰਘਵਾਲਾ ਪਿੰਡ ਦੀ ਪੰਚਾਇਤ ਨੇ ਇੱਕ ਰੈਜ਼ੋਲਿਊਸ਼ਨ ਪਾ ਕੇ ਡਿਪਟੀ ਕਮਿਸ਼ਨਰ ਦੇ ਥਰੂ ਸਾਨੂੰ ਭੇਜਿਆ ਹੈ। ਬਾਜਵਾ ਸਾਹਿਬ, ਤੁਹਾਨੂੰ ਵੀ ਬੇਨਤੀ ਹੈ ਕਿ ਤੁਸੀਂ ਵੀ ਜਿਹੜੀ ਲੈਂਡ ਦੀ ਪ੍ਰਪੋਜ਼ਲ ਭੇਜੋਗੇ ਉਸ ਤੋਂ ਬਾਅਦ ਸਰਕਾਰ ਉਸ ਤੇ ਵਿਚਾਰ ਕਰੇਗੀ। ਬਾਜਵਾ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਇਸ ਤੋਂ ਬਾਅਦ ਲੰਚ ਟਾਈਮ ਜਾਂ ਹੋਰ ਸਮੇਂ ਤੁਸੀਂ ਮੇਰੇ ਕੋਲ ਆ ਜਾਣਾ ਤਾਂ ਆਪਾਂ ਬੈਠ ਕੇ ਇਸ ਤੇ ਵਿਚਾਰ ਕਰ ਲਵਾਂਗੇ। ਇਹ ਅੱਛੀ ਸੁਜੈਸ਼ਨ ਹੈ। ਅਸੀਂ ਮੈਡੀਕਲ ਕਾਲਜ ਖੋਲ੍ਹਣੇ ਹਨ। ਗੁਰਦਾਸਪੁਰ ਸਾਡਾ ਸਰਹੱਦੀ ਜ਼ਿਲ੍ਹਾ ਹੈ, ਬਹੁਤ ਵੱਡਾ ਜ਼ਿਲ੍ਹਾ ਹੈ। ਸਰ, ਜਿਸ ਤਰ੍ਹਾਂ ਸ਼ਹੀਦ ਭਗਤ ਸਿੰਘ ਨਗਰ ਹੈ, ਤੁਹਾਡਾ ਜ਼ਿਲ੍ਹਾ ਵੀ ਉਸ ਤਰ੍ਹਾਂ ਹੀ ਹੈ। ਜਿਹੜੇ 15 ਮੈਡੀਕਲ ਕਾਲਜ ਖੁੱਲ੍ਹਣੇ ਹਨ, ਇਹ ਉਨ੍ਹਾਂ ਵਿੱਚ ਆਉਂਦਾ ਹੈ। ਡਿਸਟ੍ਰਿਕਟ ਹੈੱਡਕੁਆਰਟਰ ਤੇ ਸਾਡੇ ਕੋਲ ਮੈਡੀਕਲ ਕਾਲਜ ਹੋਵੇਗਾ। ਸਰ, ਇੱਥੇ ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ, ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਮੈਂ 1975 ਦੇ ਵਿੱਚ ਮੈਡੀਕਲ ਕਾਲਜ ਦੇ ਵਿੱਚ ਐਡਮਿਸ਼ਨ ਲਈ ਸੀ। ਉਸ ਤੋਂ ਬਾਅਦ ਕਿੰਨਾ ਸਮਾਂ ਹੋ ਗਿਆ ਹੈ, ਇੱਕ ਵੀ ਮੈਡੀਕਲ ਕਾਲਜ ਨਹੀਂ ਖੁੱਲ੍ਹਿਆ। ਪਿਛਲੇ 40 ਸਾਲ ਵਿੱਚ ਇੱਕ ਵੀ ਮੈਡੀਕਲ ਕਾਲਜ ਸ਼ੁਰੂ ਨਹੀਂ ਹੋਇਆ ਹੈ। ਹੁਣ ਮੁੱਖ ਮੰਤਰੀ ਸਾਹਿਬ ਨੇ ਪਹਿਲੇ ਸਾਲ ਵਿੱਚ ਹੀ ਚਾਰ ਮੈਡੀਕਲ ਕਾਲਜਾਂ ਦੇ ਉੱਪਰ ਕੰਮ ਸ਼ੁਰੂ ਕਰਵਾ ਦਿੱਤਾ ਹੈ। (ਥੰਪਿੰਗ) ਇਹ ਸਾਡੇ ਲਈ ਬਹੁਤ ਵੱਡੀ ਪ੍ਰਾਪਤ ਹੈ। ਅਸੀਂ ਬਾਕੀਆਂ ਲਈ ਵੀ ਵਚਨਬੱਧ ਹਾਂ, ਜਿੱਥੇ-ਜਿੱਥੇ ਵੀ ਮੁੱਖ ਮੰਤਰੀ ਸਾਹਿਬ ਨੇ ਅਨਾਊਂਸ ਕੀਤਾ ਹੈ, ਉੱਥੇ ਮੈਡੀਕਲ ਕਾਲਜ ਬਣੇਗਾ। ਬਾਜਵਾ ਸਾਹਿਬ, ਆਪਾਂ ਬੈਠ ਕੇ ਇਸ ਬਾਰੇ ਵਿਚਾਰ ਕਰਾਂਗੇ। ਬਹੁਤ-ਬਹੁਤ ਧੰਨਵਾਦ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪਲੀਮੈਂਟਰੀ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ:** ਰਾਜਾ ਜੀ, ਇੱਕ ਹੀ ਸਪਲੀਮੈਂਟਰੀ ਹੁੰਦੀ ਹੈ। ਉਹ ਬਾਜਵਾ ਸਾਹਿਬ ਲੈ ਚੁੱਕੇ ਹਨ। ਆਪਾਂ ਅੱਗੇ ਚੱਲੀਏ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਰ, ਇਸ ਦੇ ਨਾਲ ਰਿਲੇਟਿਡ ਹੀ ਹੈ ਜੀ। ਬਹੁਤ ਜ਼ਰੂਰੀ ਸਵਾਲ ਹੈ।

**ਮਾਨਯੋਗ ਸਪੀਕਰ:** ਇਸ ਦੇ ਨਾਲ ਹੀ ਸਬੰਧਿਤ ਹੈ? ਬੋਲੋ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਮੰਤਰੀ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਇਹ ਕਿਹਾ ਹੈ ਕਿ ਚਾਰ ਮੈਡੀਕਲ ਕਾਲਜ ਪੰਜਾਬ ਵਿੱਚ ਬਣਨਗੇ। ਪਰਮਾਤਮਾ ਕਿਰਪਾ ਕਰੇ ਜੇ ਉਹ ਬਣਨ। ਸਪੀਕਰ ਸਾਹਿਬ, ਸ਼੍ਰੀਮਤੀ ਨੀਨਾ ਮਿੱਤਲ ਜੀ ਨੇ ਸਵਾਲ ਲਗਾਇਆ ਸੀ ਖਾਲੀ ਪਈਆਂ ਆਸਾਮੀਆਂ ਕਦੋਂ ਤੱਕ ਭਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ? ਇਸ ਸਵਾਲ ਦੀ ਸਪਲੀਮੈਂਟਰੀ ਦੇ ਤੌਰ ਤੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੈਡੀਕਲ ਕਾਲਜ ਬਣਦੇ ਨੂੰ ਤਾਂ ਬਹੁਤ ਸਮਾਂ ਲੱਗ ਜਾਣਾ ਹੈ। ਅਜੇ ਜ਼ਮੀਨ ਐਕੁਆਇਰ ਹੋਵੇਗੀ। ਉਸ ਤੋਂ ਬਾਅਦ ਘੱਟੋ-ਘੱਟ 5 ਸਾਲ ਕਾਲਜ ਨੂੰ ਬਣਦੇ ਨੂੰ ਲੱਗ ਜਾਣਗੇ। ਹੋ ਸਕਦਾ ਹੈ ਕਿ ਉਸ ਕਾਲਜ ਨੂੰ ਚਲਾਉਣ ਦਾ ਅਖੀਰਲਾ ਕੰਮ ਭਾਵ ਚਲਾਉਣ ਦਾ ਕੋਈ ਹੋਰ ਕਰੇ। ਪਰਮਾਤਮਾ ਕਿਰਪਾ ਕਰਨ ਕਿ ਮੰਤਰੀ ਸਾਹਿਬ ਹੀ ਕਰਨ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਗਿੱਦੜਬਾਹਾ ਦਾ 100 ਬੈਡਿੱਡ ਹਸਪਤਾਲ ਹੈ। ਕੇਂਦਰ ਸਰਕਾਰ ਨੇ ਕਾਇਆ ਕਲਪ ਦੇ ਤਹਿਤ 15 ਲੱਖ ਰੁਪਏ ਦਾ ਬਲਾਕ ਗਿੱਦੜਬਾਹਾ ਨੂੰ ਪੂਰੇ ਪੰਜਾਬ ਦਾ ਬੈੱਸਟ ਹਸਪਤਾਲ ਅਵਾਰਡ ਦਿੱਤਾ ਸੀ। This is a news in Tribune: "Staff crunch emergency service hit at in Giddarbaha Hospital". 10 ਕੁ ਦਿਨ ਪਹਿਲਾਂ ਖਬਰ ਲੱਗੀ ਸੀ ਜਿੱਥੇ ਐਮਰਜੈਂਸੀ ਅਸਾਮੀਆਂ 7 ਡਾਕਟਰਾਂ ਦੀਆਂ ਹਨ ਉੱਥੇ ਅੱਜਕੱਲ੍ਹ ਇੱਕ ਹੀ ਡਾਕਟਰ ਹੈ। ਪੰਜਾਬ ਦੇ ਬੈੱਸਟ ਹਸਪਤਾਲ ਦਾ ਐਵਾਰਡ ਮਿਲਿਆ ਸੀ ਤੇ ਅੱਜ ਉਸ ਹਸਪਤਾਲ ਦੀ ਤਰਸਯੋਗ ਹਾਲਤ ਬਣ ਗਈ ਹੈ। You are trying to build new hospitals, new medical colleges. That is very good. ਮੈਂ ਤੁਹਾਡੇ ਨਾਲ ਹਾਂ। ਤੁਹਾਨੂੰ ਵਧਾਈ ਦਿੰਦਾ ਹਾਂ ਪਰ ਜਿਹੜਾ ਆਲਰੇਡੀ ਪੰਜਾਬ ਦਾ ਨੰਬਰ ਵਨ ਬੈੱਸਟ ਹਸਪਤਾਲ ਸਬ ਡਿਵੀਜ਼ਨ ਦਾ ਹੈ, ਉਹ ਕਬੂਤਰਖਾਨਾ ਬਣਦਾ ਜਾ ਰਿਹਾ ਹੈ। ਤੁਹਾਡੀ ਮਾਰਫਤ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਜਿਹੜੀਆਂ ਡਾਕਟਰਾਂ ਦੀਆਂ ਆਸਾਮੀਆਂ ਹਨ, ਇਹ ਕਦੋਂ ਤੱਕ ਪੂਰੀਆਂ ਕਰ ਦਿੱਤੀਆਂ ਜਾਣਗੀਆਂ? ਥੈਂਕ ਯੂ।

**Mr. Speaker:** Thank you. Doctor Balbir Singh ji.

**ਮੰਤਰੀ:** ਸਰ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਿਹਤ ਸੇਵਾਵਾਂ ਦੀ ਬਹੁਤ ਜ਼ਿਆਦਾ ਅਣਦੇਖੀ ਕੀਤੀ ਜਾਂਦੀ ਹੈ। ਮੈਂ ਤੁਹਾਡੇ ਨਾਲ ਇੱਕ ਫਿੱਗਰ ਸਾਂਝੀ ਕਰਦਾ ਹਾਂ। ਸਾਡੇ ਕੋਲ 3 ਸਰਕਾਰੀ

ਮੈਡੀਕਲ ਕਾਲਜ ਚਲਦੇ ਹਨ। ਚੌਂਕੇ ਵਿੱਚ ਅਜੇ ਅੰਡਰ ਗਰੈਜੂਏਟ ਦੀ ਐਡਮਿਸ਼ਨ ਚੱਲ ਰਹੀ ਹੈ। ਹਰ ਸਾਲ ਉੱਥੋਂ400 ਸਪੈਸ਼ਲਿਸਟ ਨਿਕਲਦੇ ਹਨ।

ਅ.ਰਿ

1

ਪ.ਸ਼./ਹ.ਸ.ਟ/10.35/06.03.2023

ਉਹ 15 ਲੱਖ ਦਾ ਬਾਂਡ ਭਰਦੇ ਹਨ ਕਿ ਅਸੀਂ ਪੋਸਟ ਗ੍ਰੈਜੂਏਟ ਕਰਨ ਤੋਂ ਬਾਅਦ ਦੋ ਸਾਲ ਤੱਕ ਸਰਕਾਰੀ ਹਸਪਤਾਲ ਵਿੱਚ ਸੇਵਾ ਕਰਾਂਗੇ। ਉਨ੍ਹਾਂ ਸਾਰਿਆਂ ਨੂੰ ਇਨ੍ਹਾਂ ਹਸਪਤਾਲਾਂ ਵਿੱਚ ਲਗਾਉਣਾ ਸੀ। ਸਰ, ਪਿਛਲੇ ਸਮੇਂ ਦੌਰਾਨ ਜਦੋਂ ਪਹਿਲੀਆਂ ਦੋ ਸਰਕਾਰਾਂ ਸਨ ਤਾਂ ਇੱਕ ਨੂੰ ਵੀ ਇਨ੍ਹਾਂ ਹਸਪਤਾਲਾਂ ਵਿੱਚ ਨਹੀਂ ਲਗਾਇਆ। ਕਿਸੇ ਤੋਂ ਪੈਸੇ ਨਹੀਂ ਲਏ। ਇਸ ਸਮੇਂ ਸਾਡੇ ਕੋਲ 4000 ਸਪੈਸ਼ਲਿਸਟ ਹੋਣੇ ਸਨ। ਅਸੀਂ 271 ਬੰਦੇ ਰੱਖੇ ਹਨ ਅਤੇ ਉਨ੍ਹਾਂ ਵਿੱਚੋਂ ਵੀ 90 ਬੰਦਿਆਂ ਨੇ ਜੁਆਇਨ ਨਹੀਂ ਕੀਤਾ। ਕੋਈ ਕਹਿੰਦਾ ਹੈ ਕਿ ਮੇਰੀ ਸੀਨੀਅਰ ਰੈਜ਼ੀਡੈਂਸੀ ਚਾਹੀਦੀ ਹੈ। ਸਰ, ਮੈਂ ਮੈਡੀਕਲ ਟਰਮ ਦੇ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਜਿੱਥੇ ਲੋਕਾਂ ਨੂੰ ਸੇਵਾ ਦੀ ਲੋੜ ਸੀ, ਉਨ੍ਹਾਂ ਨੂੰ ਉਹ ਸੇਵਾ ਨਹੀਂ ਮਿਲੀ। ਅਸੀਂ ਸਰਕਾਰ ਦਾ ਪੈਸਾ ਖਰਚ ਕਰਕੇ ਡਾਕਟਰ ਟਰੇਂਡ ਕੀਤੇ। ਉਹ ਪੈਸਾ ਕਿੰਨਾ ਦਾ ਸੀ? ਉਹ ਪੈਸਾ ਟੈਕਸ ਪੇਅਰਜ਼ ਦਾ ਸੀ। ਉਨ੍ਹਾਂ ਨੂੰ ਸਹੂਲਤ ਨਹੀਂ ਮਿਲੀ। ਇਹ ਇੱਕ criminal negligence ਹੈ ਲੇਕਿਨ ਅਸੀਂ ਉਸ ਨੂੰ ਓਵਰਕਮ ਕੀਤਾ ਹੈ। ਜਿੰਨੇ ਵੀ ਹੁਣ ਡਾਕਟਰ ਪੋਸਟ ਗ੍ਰੈਜੂਏਟ ਕਰ ਰਹੇ ਹਨ, ਅਸੀਂ ਉਨ੍ਹਾਂ ਨੂੰ ਸੈਂਟਰਾਂ ਵਿਚ ਭੇਜ ਰਹੇ ਹਾਂ। ਤੁਹਾਡੇ ਵੀ ਪਹੁੰਚਣਗੇ ਔਰ ਜਿਹੜੇ ਨਹੀਂ ਕਰਨਗੇ ਅਸੀਂ ਉਨ੍ਹਾਂ ਕੋਲੋਂ 6 ਕਰੋੜ ਤੋਂ ਵੱਧ ਰੁਪਏ ਵੀ ਰਿਕਵਰ ਕੀਤੇ ਹਨ। ਪਹਿਲਿਆਂ ਤੋਂ ਵੀ ਕਰਾਂਗੇ । (ਥੰਪਿੰਗ) ਸਰ, ਅਸੀਂ ਪੰਜਾਬ ਦੇ ਵਿੱਚ ਡਾਕਟਰਾਂ ਨੂੰ ਪੜ੍ਹਾ ਕੇ ਨੌਕਰੀਆਂ ਨਹੀਂ ਦਿੱਤੀਆਂ, ਨਹੀਂ ਤਾਂ ਪਹਿਲਾਂ ਉਨ੍ਹਾਂ ਨੇ ਜਾ ਕੇ ਗਿੱਦੜਬਾਹਾ ਦੇ ਵਿੱਚ ਨੌਕਰੀ ਕਰਨੀ ਸੀ। ਫਿਰ ਉਸ ਨੇ ਸੀਨੀਅਰ ਰੈਜ਼ੀਡੈਂਟ ਬਣਨਾ ਸੀ, ਮੈਡੀਕਲ ਕਾਲਜ ਜਾ ਕੇ ਮੈਡੀਕਲ ਟੀਚਰ ਬਣਨਾ ਸੀ। ਹੁਣ ਸਾਡੇ ਕੋਲ ਮੈਡੀਕਲ ਟੀਚਰ ਦੀ ਵੀ ਸ਼ਾਰਟੈਜ ਹੈ, ਸਪੈਸ਼ਲਿਸਟ ਦੀ ਵੀ ਸ਼ਾਰਟੈਜ ਹੈ। ਇਹ ਜਿਹੜੀ ਪਿਛਲੇ ਦਸ ਸਾਲਾਂ ਦੀ ਕਮੀ ਹੈ ਇਹ ਅਸੀਂ ਆਉਣ ਵਾਲੇ 4 ਸਾਲਾਂ ਦੇ ਵਿੱਚ ਪੂਰੀ ਕਰਕੇ ਵਿਖਾਵਾਂਗੇ।

**Mr. Speaker:** Thank you, thank you.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀ ਸੀਟ ਤੇ ਖੜੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ**: ਰਾਜਾ ਜੀ ਤੁਸੀਂ ਬੈਠੋ। ਹਾਂ ਜੀ, ਡਾਕਟਰ ਸਾਹਿਬ ਤੁਸੀਂ ਕੁਝ ਕਹਿਣਾ ਚਾਹੁੰਦੇ ਹੋ? ਡਾਕਟਰ ਬਲਬੀਰ ਸਿੰਘ ਜੀ।

**ਮੰਤਰੀ** : ਸਰ, ਮੈਂ ਮਾਣਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਐਮ.ਬੀ.ਬੀ.ਐਸ. ਡਾਕਟਰ ਸਾਡੇ ਕੋਲ ਆਉਂਦੇ ਹਨ, ਉਹ ਪੋਸਟ ਗ੍ਰੈਜੂਏਟ ਕਰਨ ਬਾਹਰ ਜਾਂਦੇ ਹਨ। ਉਨ੍ਹਾਂ ਦੀ ਪ੍ਰਾਇਰਟੀ ਹੁੰਦੀ ਹੈ। ਅਸੀਂ ਉਨ੍ਹਾਂ ਨੂੰ ਪ੍ਰਮੋਟ ਕਰਦੇ ਹਾਂ ਕਿ ਜਾਓ ਅਤੇ ਪੋਸਟ ਗ੍ਰੈਜੂਏਟ ਕਰਨ ਤੋਂ ਬਾਅਦ ਦੋ ਸਾਲ ਸੇਵਾ ਕਰੋ। ਸਾਡੇ ਕੋਲ ਗਲਤੀ ਇਹ ਹੋ ਗਈ ਕਿ ਅਸੀਂ ਉਨ੍ਹਾਂ ਨੂੰ ਪੋਸਟ ਗ੍ਰੈਜੂਏਟ ਕਰਨ ਤਾਂ ਭੇਜ ਦਿੱਤੇ ਪਰ ਬਾਅਦ ਵਿੱਚ ਉਨ੍ਹਾਂ ਕੋਲੋਂ ਸੇਵਾ ਨਹੀਂ ਕਰਵਾਈ।

**Shri Amrinder Singh Raja Warring**: We are hundred percent agree with you. ਮੈਂ ਤਾਂ ਕਹਿੰਦਾ ਹਾਂ ਕਿ ਪਿਛਲੀ ਸਰਕਾਰ, ਜਿਸ ਨੂੰ ਤੁਸੀਂ ਨਾਲਾਇਕ ਸਰਕਾਰ ਕਹਿੰਦੇ ਹੋ, ਉਨ੍ਹਾਂ ਦੇ ਵੇਲੇ ਦਾ best hospital ਕਬੂਤਰਖਾਨਾ ਬਣ ਗਿਆ ਸੀ।

**ਮਾਨਯੋਗ ਸਪੀਕਰ**: ਠੀਕ ਹੈ ਜੀ।

**ਮੰਤਰੀ** : ਸਰ, ਉਸੇ ਸਰਕਾਰ ਵੇਲੇ ਸਾਡੇ ਸਪੈਸ਼ਲਿਸਟ ਬਾਹਰ ਗਏ ਹਨ। ਉਸੇ ਸਰਕਾਰ ਵੇਲੇ ਸ਼ਰਾਬ ਬਾਹਰੋਂ ਇੱਥੇ ਆਉਂਦੀ ਸੀ ਅਤੇ ਸਾਡੇ ਡਾਕਟਰ ਬਾਹਰ ਜਾਂਦੇ ਸਨ।

**ਮਾਨਯੋਗ ਸਪੀਕਰ**: ਉਹ ਆਪਣੀ ਸਰਕਾਰ ਦੀ ਨਾਲਾਇਕੀ ਕਹਿ ਗਏ। ਹਾਂ ਜੀ, ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ**: ਸਰ, ਮੈਂ ਤੁਹਾਡਾ ਧਿਆਨ ਇਸ ਗੱਲ ਵੱਲ ਲਿਆਉਣਾ ਚਾਹੁੰਦਾ ਹਾਂ ਅਤੇ ਅਸੀਂ ਕਈ ਵਾਰ ਗੁਜ਼ਾਰਿਸ਼ ਵੀ ਕੀਤੀ ਹੈ (ਮੋਬਾਈਲ ਫੋਨ ਸਕ੍ਰੀਨ ਮਾਨਯੋਗ ਸਪੀਕਰ ਸਾਹਿਬ ਨੂੰ ਦਿਖਾਉਂਦੇ ਹੋਏ) ਕਿ ਇਸ ਸਮੇਂ ਵੀ ਜਿਹੜਾ ਟੀ.ਵੀ. ਤੇ ਸੈਸ਼ਨ ਟੈਲੀਕਾਸਟ ਕੀਤਾ ਜਾ ਰਿਹਾ ਹੈ, ਇਸ ਦੇ ਵਿੱਚ ਵੇਖੋ ਕਿ ਜਦੋਂ ਮਨਿਸਟਰ ਸਾਹਿਬ ਜਵਾਬ ਦਿੰਦੇ ਹਨ ਤਾਂ ਸਕ੍ਰੀਨ ਉਨ੍ਹਾਂ ਵੱਲ ਹੁੰਦੀ ਹੈ ਅਤੇ ਜਦੋਂ ਦੂਸਰਾ ਕੋਈ ਐਮ.ਐਲ.ਏ. ਬੋਲਦਾ ਹੈ ਤਾਂ ਪੰਜਾਬ ਵਿੱਚ ਕਿਸੇ ਨੂੰ ਪਤਾ ਨਹੀਂ ਲੱਗਦਾ ਕਿ ਬੋਲ ਕੌਣ ਰਿਹਾ ਹੈ ਅਤੇ ਸਵਾਲ ਕੌਣ ਕਰ ਰਿਹਾ ਹੈ। ਸਰ, ਇਸ ਨੂੰ ਬੰਦ ਹੀ ਕਰਵਾ ਦੇਈਏ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ)**: ਤੁਸੀਂ ਪਿੱਛੇ ਲੱਗੀ ਸਕ੍ਰੀਨ ਵੱਲ ਵੇਖੋ, ਤੁਸੀਂ ਸਕ੍ਰੀਨ ਤੇ ਆ ਰਹੇ ਹੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਤੁਸੀਂ ਅੰਦਰ ਦੀ ਗੱਲ ਛੱਡੋ। ਧਾਲੀਵਾਲ ਸਾਹਿਬ, ਇਹ ਹਾਊਸ ਦੀ ਸਕ੍ਰੀਨ ਹੈ। (ਸ਼ੋਰ..ਵਿਘਨ) ਸਾਡੇ ਵੱਲੋਂ ਤਾਂ ਇਹ ਬੰਦ ਹੀ ਕਰਵਾ ਦਿਓ। ਇਹ ਕੋਈ ਤਰੀਕਾ ਥੋੜ੍ਹੀ ਹੈ।

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਇੱਥੇ ਅਸੀਂ ਮਸਲੇ ਡਿਸਕਸ ਕਰਨੇ ਹਨ, ਤੁਸੀਂ ਫੋਟੋ ਖਿਚਵਾਉਣ ਤੇ ਸਮਾਂ ਕਿਉਂ waste ਕਰਦੇ ਹੋ। ਤੁਸੀਂ ਆਪਣਾ ਸਵਾਲ ਦਿਓ। ਮੈਂ ਪਤਾ ਕਰਵਾ ਲੈਂਦਾ ਹਾਂ। ਤੁਸੀਂ ਸਵਾਲ ਦਿਓ। ਮੈਂ ਪਤਾ ਕਰਵਾ ਲੈਂਦਾ ਹਾਂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ**: ਸਰ, ਤੁਸੀਂ ਬਾਬਾ ਫਰੀਦ ਜੀ ਦੇ ਸ਼ਹਿਰ ਦੇ ਵਿੱਚੋਂ ਹੋ, ਜਿਨ੍ਹਾਂ ਤੋਂ ਅਸੀਂ ਇੰਨੀ ਆਸ ਉਮੀਦ ਕਰ ਰਹੇ ਹਾਂ।

**ਮਾਨਯੋਗ ਸਪੀਕਰ:** ਚੈੱਕ ਕਰੋ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਚੈੱਕ ਤਾਂ ਹੋ ਜਾਣਗੇ ਪਰ ਕੋਈ ਆਰਡਰ ਤਾਂ ਜਾਰੀ ਕਰੋ। ਇੱਕ ਅੱਖ ਕੈਮਰੇ ਦੀ ਪੱਕੀ ਬੰਦ ਕਰਕੇ ਰੱਖੀ ਹੋਈ ਹੈ। ਉਸ ਵਿਚਾਰੇ ਦੀ ਅੱਖ ਹੀ ਖੁਲ੍ਹਵਾ ਦਿਓ। (ਸ਼ੋਰ..ਵਿਘਨ)। ਸਾਡੀ ਫੋਟੋ ਦੀ ਲੋੜ ਨਹੀਂ, ਕੰਮ ਵੇਖਣਾ ਚਾਹੀਦਾ ਹੈ।

**ਮਾਨਯੋਗ ਸਪੀਕਰ**: ਆਪਾਂ question hour ਚਲਾ ਲਈਏ। ਬਾਜਵਾ ਜੀ, ਤੁਸੀਂ question number ਤੇ ਬੋਲੋ।

## *411. ਲੰਪੀ ਸਕਿਨ ਵਾਇਰਸ ਨਾਲ ਪ੍ਰਭਾਵਿਤ ਹੋਏ ਪਸ਼ੂਆਂ ਦੇ ਵੇਰਵੇ

**ਸਰਦਾਰ ਲਾਲਜੀਤ ਸਿੰਘ ਭੁੱਲਰ:** ਉੱਤਰ ਪੰਜਾਬੀ ਵਿੱਚ

ਅ.ਰਿ.

**ਜਸਪਾਲ/ਬਰਿੰਦਰਾ/10.40/6.3.2023**

**ਮਾਨਯੋਗ ਸਪੀਕਰ :** ਮੰਤਰੀ ਜੀ, ਤੁਹਾਡਾ ਉੱਤਰ ਕਾਫੀ ਲੰਮਾ ਹੈ। ਮੇਰਾ ਖਿਆਲ ਹੈ ਕਿ ਸਾਰਿਆਂ ਕੋਲ ਰਿਟਨ ਜਵਾਬ ਪਹੁੰਚ ਗਿਆ ਹੋਣਾ ਹੈ। ਮੈਂ ਚਾਹੁੰਦਾ ਹਾਂ ਕਿ ਆਪਾਂ ਸਪਲੀਮੈਂਟਰੀ ਲੈ ਲਈਏ। ਹਾਂ ਜੀ, ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਤੁਸੀਂ ਬਹੁਤ ਅੱਛੀ ਗੱਲ ਕੀਤੀ ਹੈ। ਸਪੀਕਰ ਸਾਹਿਬ, ਬੇਨਤੀ ਇਸ ਤਰ੍ਹਾਂ ਹੈ ਕਿ ਮੈਂ ਪੁੱਛਿਆ ਗਿਆ ਸੀ ਕਿ ਪਿਛਲੇ ਸਾਲ ਜਿਹੜੀ ਲੰਪੀ ਸਕਿਨ ਵਾਇਰਸ ਬਿਮਾਰੀ ਪਈ ਹੈ, ਜਿਸ ਨੂੰ ਐਲ.ਐਸ.ਡੀ. ਕਿਹਾ ਜਾਂਦਾ ਹੈ, ਉਸ ਦੇ ਨਾਲ ਸਾਡੇ ਕੁੱਲ ਕਿੰਨੇ ਐਨੀਮਲਜ਼ ਇਫੈਕਟ ਹੋਏ ਹਨ, ਉਨ੍ਹਾਂ ਦੀ ਲਿਸਟ ਹੈ, ਉਸ ਅਨੁਸਾਰ 1,74,927 ਹੈ। ਸਪੀਕਰ ਸਾਹਿਬ, ਮੇਰੀ ਅੱਗੇ ਗੁਜਾਰਿਸ਼ ਇਹ ਹੈ ਕਿ ਇਨ੍ਹਾਂ ਨੇ ਨਾਲ ਹੀ ਇਹ ਵੀ ਦੱਸਿਆ ਹੈ ਕਿ ਇਸ ਸਾਲ ਵਾਸਤੇ 100 ਪ੍ਰਤੀਸ਼ਤ ਵੈਕਸੀਨੇਸ਼ਨ ਵਾਸਤੇ ਕੋਈ 78,75000 ਰੁਪਏ ਰੱਖੇ ਹਨ। ਸਪੀਕਰ ਸਾਹਿਬ, ਕੁੱਲ 18000 ਗਊਆਂ ਦੀ ਡੈਥਸ ਹੋਈ ਹੈ। ਇੱਕ ਤਾਂ

ਜਿਹੜੀ ਇਸ ਮਹੀਨੇ ਤੋਂ ਵੈਕਸੀਨੇਸ਼ਨ ਸ਼ੁਰੂ ਹੋਣੀ ਹੈ ਕੀ ਤੁਸੀਂ ਐਸ਼ਿਓਰ ਕਰਦੇ ਹੋ ਕਿ ਪੰਜਾਬ ਦੇ ਜਿੰਨੇ ਵੀ ਕਿਸਾਨਾਂ ਦੇ ਕੋਲ ਡੰਗਰ, ਪਸ਼ੂ ਹਨ ਉਹ ਇਸ ਸਾਲ ਦੇ ਵਿੱਚ 100 ਪ੍ਰਤੀਸ਼ਤ ਗਰੰਟਿਡ ਵੈਕਸੀਨੇਸ਼ਨ ਸਰਕਾਰ ਵੱਲੋਂ ਕਰਵਾ ਦਿੱਤੀ ਜਾਵੇਗੀ, ਇਹ ਮੇਰੀ ਨੰਬਰ ਇਕ ਸਵਾਲ ਹੈ। ਨੰਬਰ ਦੋ ਦੇ ਉਤੇ ਇਸ ਵਿਚ ਇਹ ਹੈ ਕਿ ਕੀ ਸਰਕਾਰ ਦੇ ਪਾਸ ਕੋਈ ਪਰਪੋਜ਼ਲ ਹੈ ਕਿ ਜਿਹੜਾ 18000 ਗਰੀਬ ਕਿਸਾਨਾਂ ਦਾ, ਛੋਟੇ ਛੋਟੇ ਲੋਕਾਂ ਦੇ ਜਾਨਵਰਾਂ ਦੀ ਮੌਤ ਹੋਈ ਹੈ ਉਨ੍ਹਾਂ ਨੂੰ ਕੋਈ ਕੰਪਨਸੇਸ਼ਨ ਦੇਣ ਦੀ ਤੁਹਾਡੀ ਕੋਈ ਪਰਪੋਜ਼ਲ ਹੈ? ਇਸ ਬਾਰੇ ਮੰਤਰੀ ਜੀ ਦੱਸਣ ਦੀ ਖੇਚਲ ਕਰਨ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਵਾਰ ਜਿਹੜੀਆਂ 25 ਲੱਖ ਖੁਰਾਕਾਂ ਗਾਵਾਂ ਨੂੰ ਵੈਕਸੀਨ ਹੋਣੀ ਹੈ, ਉਹ 15 ਫਰਵਰੀ, 2023 ਤੋਂ ਰਾਜ ਪੱਧਰੀ ਟੀਕਾਕਰਨ ਮੁਹਿੰਮ ਤਹਿਤ ਬਤੌਰ ਪ੍ਰੀਵਟੈਂਟ ਵੈਕਸੀਨ ਲਗਾਈ ਜਾ ਰਹੀ ਹੈ । ਇਸ ਮੁਹਿੰਮ ਨੂੰ 30 ਅਪ੍ਰੈਲ, 2023 ਤੋਂ ਪਹਿਲਾਂ ਮੁਕੰਮਲ ਕਰਦੇ ਹੋਏ ਪੰਜਾਬ ਦੇ 25 ਲੱਖ ਗਊ ਧਨ ਨੂੰ ਵੈਕਸੀਨ ਲਗਾਈ ਜਾਵੇਗੀ, 25 ਲੱਖ ਗੋਟ ਪੋਕਸ ਵੈਕਸੀਨ ਦੀਆਂ ਖੁਰਾਕਾਂ ਦੀ ਵੈਕਸੀਨੇਸ਼ਨ ਉਤੇ 78,75000/- ਰੁਪਏ ਦੀ ਰਾਸ਼ੀ ਖਰਚ ਹੋਈ ਹੈ ਅਤੇ ਜਿਹੜੀ ਮਾਨਯੋਗ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ ਕਿ ਜਿਨ੍ਹਾਂ ਗਰੀਬ ਕਿਸਾਨਾਂ ਦੇ ਪਸ਼ੂਆਂ ਦੀ ਡੈਥ ਹੋਈ ਹੈ, ਉਹ ਗਰੀਬ ਕਿਸਾਨ ਹਨ, ਅਸੀਂ ਆਪ ਚਾਹੁੰਦੇ ਹਾਂ ਕਿ ਗਰੀਬ ਕਿਸਾਨ ਹੈ, ਉਹ ਪਹਿਲਾਂ ਹੀ ਲਤਾੜਿਆ ਪਿਆ ਹੈ, ਪੰਜਾਬ ਦੀ ਕਿਸਾਨੀ ਜਿਹੜੀ ਹੈ ਉਹ ਬਹੁਤ ਪਿਛੇ ਰਹਿ ਗਈ ਹੈ। ਉਸ ਕਰਕੇ ਅਸੀਂ ਭਾਰਤ ਸਰਕਾਰ ਨੂੰ ਵਾਰ ਵਾਰ ਲਿਖ ਕੇ ਭੇਜਿਆ ਹੈ ਕਿ ਜਿਹੜੀ ਇਹ ਲੰਪੀ ਸਕਿਨ ਡਿਸੀਜ਼ ਹੈ, ਇਸ ਨੂੰ ਨੈਸ਼ਨਲ ਡਿਸੀਜ਼ ਐਲਾਨਿਆ ਜਾਵੇ ਲੇਕਿਨ ਵਾਰ ਵਾਰ ਲਿਖ ਕੇ ਭੇਜਣ ਤੋਂ ਬਾਅਦ ਵੀ ਭਾਰਤ ਸਰਕਾਰ ਨੇ ਅੱਗੋ ਕੋਈ ਵੀ ਪੁਖਤਾ ਜਵਾਬ ਨਹੀਂ ਦਿੱਤਾ ਪਰ ਅਸੀਂ ਫਿਰ ਵੀ ਕੋਸ਼ਿਸ਼ ਕਰਦੇ ਰਹਾਂਗੇ ਕਿ ਕੁਝ ਅਸੀਂ ਆਪਣੇ ਵਲੋਂ ਅਤੇ ਕੁਝ ਭਾਰਤ ਸਰਕਾਰ ਕਰੇ, ਕਿਸਾਨਾਂ ਦੀ ਕੁਝ ਨਾ ਕੁਝ ਬਾਂਹ ਫੜ੍ਹੀ ਜਾਵੇ।

## Observation by the Chair

**ਮਾਨਯੋਗ ਸਪੀਕਰ:** ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਇਹ ਪਵਿੱਤਰ ਸਦਨ ਹੈ, ਜਿਸ ਤਰ੍ਹਾਂ ਅੱਜ ਸੈਸ਼ਨ ਚਲ ਰਿਹਾ ਹੈ, ਡਿਸਕਸ਼ਨ ਹੋ ਰਹੀ ਹੈ, ਆਪਾਂ ਡਿਸਕਸ਼ਨ ਵੱਲ ਰਿਹਾ ਕਰੀਏ । ਇਸ ਦੇ ਨਾਲ ਇੱਕ ਹੋਰ ਗੁਜਾਰਿਸ਼ ਇਹ ਹੈ ਕਿ ਜਦੋਂ ਲੀਡਰ ਆਫ ਦਿ ਹਾਊਸ ਖੜ੍ਹੇ ਹੋਣ ਜਾਂ ਜਦੋਂ ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹੋਣ ਤਾਂ ਕਿਰਪਾ ਕਰਕੇ ਕੋਈ ਵੀ ਮੈਂਬਰ ਆਪਣੀ ਸੀਟ ਤੋਂ ਨਾ ਉਠੇ, ਬੈਠੇ ਰਿਹਾ ਕਰੋ, ਜਦੋਂ ਚੇਅਰ ਵਲੋਂ ਜਵਾਬ ਦੇਣ ਲਈ ਕਿਹਾ ਜਾਵੇ ਤਾਂ ਉਦੋਂ ਹੀ ਉਠੋ। ਹਾਂ ਜੀ, ਬਾਜਵਾ ਸਾਹਿਬ ਜੀ।

## Starred Questions and Answers (*Resumption)*

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਬਹੁਤ ਅੱਛਾ ਜਵਾਬ ਹੈ। I am thankful to the Hon'ble Minister. ਪਰ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਕੁਝ ਅਸੀਂ ਪਾਵਾਂਗੇ। ਤੁਸੀਂ ਕਿਰਪਾ ਕਰਕੇ ਅੱਜ ਦੱਸ ਤਾਂ ਦਿਉ ਕਿ ਤੁਸੀਂ ਕੁਝ ਕੀ ਪਾਉਗੇ? ਫਿਰ ਗੌਰਮਿੰਟ ਆਫ ਇੰਡੀਆ ਨੂੰ ਵੀ ਪੁੱਛ ਲਵਾਂਗੇ, ਕੋਈ ਤੁਸੀਂ ਦੱਸੋ ਕਿ ਸਟੇਟ ਗੌਰਮਿੰਟ ਤਾਂ ਹਰੇਕ ਜਾਨਵਰ ਦੀ ਡੈਥ ਉਤੇ ਇੰਨਾ ਕੁ ਆਪਣੇ ਵਲੋਂ ਪਾਵੇਗੀ। ਫਿਰ ਅਸੀਂ ਰਲ ਕੇ ਫਰਿਆਦ ਤੁਹਾਡੇ ਨਾਲ ਕਰਾਂਗੇ, ਉਤੋਂ ਵੀ ਲੈ ਆਵਾਂਗੇ। ਪਰ ਤੁਸੀਂ ਕੁਝ ਆਪਣਾ ਤਾਂ ਦੱਸੋ।

ਸਰ, ਦੂਸਰੀ ਗੱਲ ਹੈ ਕਿ ਪਿਛਲੀ ਵਾਰ ਮੈਡੀਸਿਨਜ਼ ਦੇ ਪੈਸੇ ਬਹੁਤ ਥੋੜ੍ਹੇ ਮਿਲੇ ਸੀ, ਕਿਸਾਨਾਂ ਨੂੰ ਜਿਨ੍ਹਾਂ ਨੇ ਆਪਣੇ ਪਸ਼ੂਆਂ ਨੂੰ ਦਵਾਈਆਂ ਜਾਂ ਟੀਕੇ ਲਗਾਉਣੇ ਸਨ, ਉਨ੍ਹਾਂ ਬਾਰੇ ਜੇ ਅਕਸਰ ਵੇਖਿਆ ਜਾਵੇ ਤਾਂ ਸਾਰੇ ਜ਼ਿਲ੍ਹਿਆਂ ਵਿੱਚ ਬਹੁਤ ਥੋੜ੍ਹੇ ਪੈਸੇ ਗਏ ਹਨ, 200-200, 300-300 ਪ੍ਰਤੀ ਜਾਨਵਰ ਦਿੱਤਾ ਗਿਆ ਹੈ, ਐਤਕੀਂ ਉਸ ਦਾ ਵੀ ਧਿਆਨ ਰੱਖਿਉ। ਇੱਕ ਤਾਂ ਤੁਸੀਂ ਫਰੀ ਵੈਕਸੀਨੇਸ਼ਨ ਤਾਂ ਕਰ ਹੀ ਰਹੇ ਹੋ ਪਰ ਉਸ ਤੋਂ ਇਲਾਵਾ ਕੀ ਤੁਸੀਂ ਇਸ ਵੱਲ ਵੀ ਧਿਆਨ ਕਰੋਗੇ? ਕਿਰਪਾ ਕਰਕੇ ਇਸ ਦਾ ਜਵਾਬ ਦੇ ਦਿਉ ਕਿ ਡੰਗਰ ਪਿਛੇ ਕੋਈ ਦਸ ਕੁ ਹਜ਼ਾਰ ਤੁਸੀਂ ਦੇ ਦਿਉ, ਦਸ ਪੰਦਰਾਂ ਹਜ਼ਾਰ ਉਨ੍ਹਾਂ ਤੋਂ, ਸੈਂਟਰ ਤੋਂ ਵੀ ਲੈ ਆਈਏ।ਕੋਈ ਥੋੜ੍ਹਾ ਬਹੁਤ ਵੇਖੀਏ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਦੀ ਬਹੁਤ ਵਧੀਆ ਗੱਲ ਹੈ ਕਿ ਸਾਨੂੰ ਕਿਸਾਨਾਂ ਦੀ ਬਾਂਹ ਫੜਨੀ ਚਾਹੀਦੀ ਹੈ । ਜੇ ਆਪਾਂ ਪਹਿਲਾਂ ਹੀ ਜਿਹੜੇ ਸਾਡੇ ਵੈਟਰਨਰੀ ਅਫਸਰ ਜਾਂ ਵੈਟਰਨਰੀ ਇੰਸਪੈਕਟਰਾਂ ਦੀ ਗਿਣਤੀ ਆਪਣੀਆਂ ਡਿਸਪੈਂਸਰੀਆਂ ਵਿਚ ਪੂਰੀ ਕੀਤੀ ਹੁੰਦੀ ਤਾਂ ਜਿਹੜੀ ਵੈਕਸੀਨੇਸ਼ਨ ਹੁਣ ਆਪਾਂ ਇਸ ਸਾਲ 15 ਫਰਵਰੀ ਤੋਂ ਸ਼ੁਰੂ ਕੀਤੀ ਹੈ, ਇਸੇ ਤਰ੍ਹਾਂ ਹੀ ਹਰ ਵੈਕਸੀਨ ਹੁੰਦੀ ਰਹਿੰਦੀ। ਇਸ ਵਾਰ ਮੁੱਖ ਮੰਤਰੀ, ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਯੋਗ ਅਗਵਾਈ ਵਿਚ 418 ਵੈਟਰਨਰੀ ਅਫਸਰ ਭਰਤੀ ਕੀਤੇ ਗਏ ਹਨ, ਜਿਹੜਾ ਕਿ ਬੜਾ ਵੱਡਾ ਮੀਲ ਪੱਥਰ ਸਾਬਤ ਹੋਇਆ ਹੈ। (ਥੰਪਿੰਗ) ਅੱਜ ਤੱਕ 418 ਵੈਟਰਨਰੀ ਅਫਸਰ ਪਿਛਲੀਆਂ ਸਰਕਾਰਾਂ ਵਿਚ 70 ਸਾਲ ਵਿਚ ਕਦੇ ਵੀ ਨਹੀਂ ਭਰੇ ਗਏ। ਹੁਣ ਜਿਹੜੀ ਵੈਕਸੀਨ ਹੋਣੀ ਹੈ, ਉਹ ਵੀ ਆਪਾਂ 30 ਅਪ੍ਰੈਲ ਤੱਕ ਯਕੀਨੀ ਕਰ ਲੈਣੀ ਹੈ। ਅੱਗੇ ਭਾਰਤ ਸਰਕਾਰ 60 ਪ੍ਰਤੀਸ਼ਤ ਮੁਆਵਜ਼ਾ ਦਿੰਦੀ ਸੀ ਅਤੇ ਸਾਡੀ ਪੰਜਾਬ ਸਰਕਾਰ 40 ਪ੍ਰਤੀਸ਼ਤ ਦਿੰਦੀ ਸੀ । ਅਸੀਂ ਫਿਰ ਤੋਂ ਭਾਰਤ ਸਰਕਾਰ ਨਾਲ ਵੀ ਰਾਬਤਾ ਕਰਾਂਗੇ, ਉਨ੍ਹਾਂ ਤੋਂ ਵੀ ਲਿਆਵਾਂਗੇ ਤੇ ਅਸੀਂ ਆਪ ਖੁਦ ਵੀ ਜਿਹੜੀ ਆਪਦੀ 40 ਪ੍ਰਤੀਸ਼ਤ ਰਾਸ਼ੀ ਹੈ, ਉਹ ਆਪ ਵੀ ਦਿਆਂਗੇ। (ਥੰਪਿੰਗ) ਸਾਡੇ ਕਿਸਾਨ ਵੀਰ ਹਨ। ਮੈਂ ਖੁਦ ਕਿਸਾਨ ਹਾਂ,

ਮੈਂ ਚਾਹੁੰਦਾ ਹਾਂ ਕਿ ਕਿਸਾਨੀ ਉਪਰ ਨੂੰ ਹੋਵੇ, ਪਸ਼ੂਆਂ ਨੂੰ ਵੀ ਮੈਂ ਖੁਦ ਪਿਆਰ ਕਰਦਾ ਹਾਂ ਕਿਉਂਕਿ ਕਿਸਾਨ ਦਾ ਪੁੱਤ ਹਾਂ...

ਅ.ਰਿ.

ਬ.ਕ./ਬ.ਸ./6.3.23/10.45

ਅਤੇ ਇੱਥੇ ਜਿੰਨੇ ਵੀ ਹਨ, ਤਕਰੀਬਨ ਕਿਸਾਨਾਂ ਦੇ ਪੁੱਤ ਹਨ, ਉਹ ਦਰਦ ਸਮਝਦੇ ਹਨ ਕਿ ਅੱਜ ਕਿਸਾਨੀ ਨੂੰ ਕਿੰਨਾ ਵੱਡਾ ਦਰਦ ਹੈ ਅਤੇ ਜੇਕਰ ਪਸ਼ੂ ਪਾਲਣ ਦਾ ਕਿੱਤਾ ਕਰਨਗੇ ਤਾਂ ਹੀ ਕਿਸਾਨੀ ਨੂੰ ਬਚਾਇਆ ਜਾ ਸਕਦਾ ਹੈ ਵਰਨਾ ਸਾਡੀ ਕਿਸਾਨੀ ਨਿਘਾਰ ਵੱਲ ਜਾ ਰਹੀ ਹੈ।

**ਮਾਨਯੋਗ ਸਪੀਕਰ** : ਥੈਂਕ ਯੂ। ਬਾਜਵਾ ਸਾਹਿਬ, ਮੇਰਾ ਖਿਆਲ ਹੈ ਕਿ ਜਵਾਬ ਆ ਗਿਆ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਾਡਾ ਗਵਾਂਢੀ ਸੂਬਾ ਹਿਮਾਚਲ ਪ੍ਰਦੇਸ਼ ਛੋਟਾ ਜਿਹਾ ਸੂਬਾ ਹੈ। ਉਨ੍ਹਾਂ ਨੇ 20,000 ਰੁਪਿਆ ਸਿਮੀਲਰ ਡੈੱਥ ਕੇਸ ਵਿੱਚ ਦਿੱਤਾ ਹੈ। ਕਿਰਪਾ ਕਰਕੇ ਆਪਾਂ ਵੀ ਕੁਝ ਨਾ ਕੁਝ ਦੱਸੀਏ। ਭੁੱਲਰ ਸਾਹਿਬ, ਅੱਜ ਪੰਜਾਬ ਦੇ ਕਿਸਾਨਾਂ ਅਤੇ ਵਿਸ਼ੇਸ਼ ਕਰਕੇ ਛੋਟੇ ਕਿਸਾਨਾਂ ਬਾਰੇ ਕੋਈ ਜਵਾਬ ਦਿਓਗੇ।

**ਮਾਨਯੋਗ ਸਪੀਕਰ** : ਬਾਜਵਾ ਸਾਹਿਬ, ਪਲੀਜ਼ ਤੁਹਾਡੀ ਗੱਲ ਆ ਗਈ ਹੈ। ਸਪਲੀਮੈਂਟਰੀ, ਸਰਦਾਰ ਜਗਰੂਪ ਸਿੰਘ ਗਿੱਲ।

**ਸਰਦਾਰ ਜਗਰੂਪ ਸਿੰਘ ਗਿੱਲ** : ਸਪੀਕਰ ਸਾਹਿਬ, ਜਿਹੜਾ ਪ੍ਰਸ਼ਨ ਸਰਦਾਰ ਪ੍ਰਤਾਪ ਸਿੰਘ ਬਾਜਵਾ ਸਾਹਿਬ ਨੇ ਉਠਾਇਆ ਹੈ, ਇਹ ਬਹੁਤ ਇੰਪਾਰਟੈਂਟ ਹੈ। ਇੱਥੇ ਇਨ੍ਹਾਂ ਨੇ ਚਿੰਤਾ ਕੀਤੀ ਹੈ ਕਿ ਪੰਜਾਬ ਵਿੱਚ ਲੰਪੀ ਸਕਿਨ ਡਿਸੀਜ਼ ਨਾਲ ਲੱਖਾਂ ਪਸ਼ੂ ਮਰੇ ਹਨ। ਉਸ ਤੋਂ ਵੱਡੀ ਚਿੰਤਾ ਇਸ ਗੱਲ ਦੀ ਹੈ ਕਿ ਪੰਜਾਬ ਦੇ ਸ਼ਹਿਰਾਂ ਅਤੇ ਪਿੰਡਾਂ ਵਿੱਚ ਹੱਡਾ-ਰੋੜੀਆਂ ਦਾ ਪ੍ਰਬੰਧ ਨਹੀਂ ਹੈ ਅਤੇ ਲੰਪੀ ਸਕਿੰਨ ਬਿਮਾਰੀ ਦੇ ਸਮੇਂ ਵਿੱਚ ਬਹੁਤ ਸਾਰੇ ਪਸ਼ੂ ਸੜਕਾਂ ਤੇ ਰੁਲੇ ਹਨ। ਉਨ੍ਹਾਂ ਨੂੰ ਲਿਜਾ ਕੇ ਹਰ ਜਗ੍ਹਾ ਦੱਬਿਆ ਗਿਆ ਹੈ, ਜਿਸ ਤੋਂ ਅੱਗੇ ਬਿਮਾਰੀ ਪੈਦਾ ਹੋਣ ਦਾ ਖਦਸ਼ਾ ਹੈ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਅਜਿਹੇ ਕਿੰਨੇ ਸ਼ਹਿਰ ਜਾਂ ਪਿੰਡ ਹਨ ਜਿੱਥੇ ਹੱਡਾ-ਰੋੜੀਆਂ ਦਾ ਪ੍ਰਬੰਧ ਨਹੀਂ ਹੈ ਅਤੇ ਪੰਜਾਬ ਸਰਕਾਰ ਵਲੋਂ ਇਨ੍ਹਾਂ ਹੱਡਾ-ਰੋੜੀਆਂ ਲਈ ਕੀ ਉਪਰਾਲੇ ਕੀਤੇ ਜਾ ਸਕਦੇ ਹਨ ਤਾਂ ਕਿ ਮੁਰਦਾ ਪਸ਼ੂਆਂ ਦੀ ਸਾਂਭ-ਸੰਭਾਲ ਕੀਤੀ ਜਾ ਸਕੇ। ਮੈਂ ਉਦਾਹਰਨ ਦੇ ਤੌਰ ਤੇ ਵੱਡੇ ਸ਼ਹਿਰ ਬਠਿੰਡਾ ਬਾਰੇ ਗੱਲ ਕਰਾਂਗਾ। ਮੈਂ ਲੁਧਿਆਣਾ ਵੀ ਗਿਆ ਹੈ, ਉਥੇ ਹਾਲੇ ਤੱਕ ਹੱਡਾ-ਰੋੜੀਆਂ ਨਹੀਂ ਚੱਲ ਰਹੀਆਂ, ਜਿਸ ਕਾਰਨ ਉਨ੍ਹਾਂ ਦਾ ਫਾਈਨਾਂਸ਼ੀਅਲ ਲਾਸ ਵੀ ਹੋ ਰਿਹਾ ਹੈ ਅਤੇ ਇਸ ਦੇ ਨਾਲ ਹੀ ਪਸ਼ੂਆਂ ਦੀ ਬਿਮਾਰੀ ਅੱਗੇ ਫੈਲਣ ਦਾ ਵੀ ਖਦਸ਼ਾ ਹੈ। ਮੈਂ ਮੰਤਰੀ ਜੀ ਪਾਸੋਂ ਇਸ ਬਾਰੇ ਜਵਾਬ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਗਿੱਲ ਸਾਹਿਬ, ਥੈਂਕ ਯੂ ਪਰ ਇਸ ਦਾ ਵੱਖਰਾ ਸਵਾਲ ਬਣਦਾ ਹੈ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 437**

**ਮਾਨਯੋਗ ਸਪੀਕਰ** : ਇਹ ਪ੍ਰਸ਼ਨ ਮੁਲਤਵੀ ਕੀਤਾ ਜਾਂਦਾ ਹੈ।

---

**ਸਿਵਲ ਹਸਪਤਾਲ ਰਾਜਪੁਰਾ ਵਿਖੇ ਡਾਕਟਰਾਂ ਅਤੇ ਦਰਜਾ ਚਾਰ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੇ ਵੇਰਵੇ**

*383. **ਸ਼੍ਰੀਮਤੀ ਨੀਨਾ ਮਿੱਤਲ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਿਵਲ ਹਸਪਤਾਲ ਰਾਜਪੁਰਾ ਵਿਖੇ ਸ਼੍ਰੇਣੀਵਾਰ ਡਾਕਟਰਾਂ ਅਤੇ ਦਰਜਾ ਚਾਰ ਦੀਆਂ ਕੁੱਲ ਕਿੰਨੀਆਂ ਮਨਜ਼ੂਰਸ਼ੁਦਾ ਅਸਾਮੀਆਂ ਹਨ; ਇਨ੍ਹਾਂ ਵਿਚੋਂ ਕਿੰਨੀਆਂ ਖਾਲੀ ਪਈਆਂ ਹਨ ਅਤੇ ਖਾਲੀ ਪਈਆਂ ਅਸਾਮੀਆਂ ਨੂੰ ਕਦੋਂ ਤੱਕ ਭਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਮਾਨਯੋਗ ਸਪੀਕਰ :** ਮੰਤਰੀ ਜੀ, ਮੈਂ ਚਾਹੁੰਦਾ ਹਾਂ ਕਿ ਆਪਾਂ ਸਪਲੀਮੈਂਟਰੀ ਲੈ ਲਈਏ। ਹਾਂ ਜੀ, ਨੀਨਾ ਮਿੱਤਲ ਜੀ।

**ਸ਼੍ਰੀਮਤੀ ਨੀਨਾ ਮਿੱਤਲ** : ਸਪਲੀਮੈਂਟਰੀ, ਸਪੀਕਰ ਸਾਹਿਬ। ਮੈਂ ਤੁਹਾਡੇ ਮਾਧਿਅਮ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ 75 ਅਸਾਮੀਆਂ ਵਿਚੋਂ 37 ਅਸਾਮੀਆਂ ਹਾਲੇ ਵੀ ਖਾਲੀ ਪਈਆਂ ਹਨ ਪਰ ਜਿਹੜਾ ਕਲਾਸ-4 ਸਟਾਫ ਹਸਪਤਾਲ ਵਿੱਚ ਹੈ, ਜਿਹੜੇ ਆਊਟ ਸੋਰਸ ਰਾਹੀਂ ਰੱਖੇ ਜਾ ਰਹੇ ਹਨ, ਉਨ੍ਹਾਂ ਨੂੰ ਤਨਖਾਹਾਂ ਨਹੀਂ ਮਿਲ ਰਹੀਆਂ। ਕੀ ਸਰਕਾਰ ਦੀ ਅੱਗੇ ਕੋਈ ਪਲਾਨਿੰਗ ਹੈ ਤਾਂ ਕਿ ਜਿਹੜਾ ਕਲਾਸ-4 ਸਟਾਫ ਹੈ, ਇਨ੍ਹਾਂ ਦੀਆਂ ਤਨਖਾਹਾਂ ਟਾਈਮ ਸਿਰ ਦਿੱਤੀਆਂ ਜਾਣ ਅਤੇ ਉਹ ਆਪਣਾ ਕੰਮ ਵੀ ਟਾਈਮ ਸਿਰ ਪੂਰਾ ਕਰਨ। ਕਲਾਸ-4 ਸਟਾਫ ਲਈ ਆਪਣੇ ਘਰ ਦਾ ਗੁਜ਼ਾਰਾ ਚਲਾਉਣਾ ਵੀ ਬਹੁਤ ਮੁਸ਼ਕਿਲ ਹੋਇਆ ਪਿਆ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਪੰਜਾਬ ਦੇ ਯੂਥ ਵਾਸਤੇ ਬਹੁਤ ਮਹੱਤਵਪੂਰਨ ਸਵਾਲ ਹੈ। ਅਸੀਂ ਕੰਮ ਤਾਂ ਉਨ੍ਹਾਂ ਤੋਂ ਪੂਰਾ ਲੈਂਦੇ ਹਾਂ ਪਰ ਤਨਖਾਹ ਅੱਧੀ ਦਿੰਦੇ ਹਾਂ ਅਤੇ ਕਈ ਵਾਰ ਉਹ ਵੀ ਨਹੀਂ ਦਿੰਦੇ। ਜਿਹੜਾ ਇਹ ਮਾਡਲ ਪਿਛਲੀਆਂ ਸਰਕਾਰਾਂ ਨੇ ਸ਼ੁਰੂ ਕੀਤਾ ਸੀ, ਅਸੀਂ ਇਹ ਬੰਦ ਕਰ ਰਹੇ ਹਾਂ। ਅਸੀਂ ਭਰਤੀਆਂ ਕਰਾਂਗੇ ਅਤੇ ਪੂਰਾ ਕੰਮ ਲਵਾਂਗੇ ਅਤੇ ਤਨਖਾਹ ਵੀ ਪੂਰੀ ਦੇਵਾਂਗੇ। ਇਹ ਸਰਕਾਰ ਦੀ ਪਾਲਿਸੀ ਹੈ। (ਥੰਪਿੰਗ) ਮੈਂ ਮੈਂਬਰ ਸਾਹਿਬਾ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਡਿਸਟ੍ਰਿਕਟ ਹੈਲਥ ਕਮੇਟੀਆਂ ਬਣਾਈਆਂ ਹਨ ਅਤੇ ਇਸੇ ਪ੍ਰਕਾਰ ਲੋਅਰ ਲੈਵਲ ਤੇ ਵੀ ਬਣਾਵਾਂਗੇ। ਇਹ ਰਿਕਰੂਟਮੈਂਟਸ ਕਰਨ ਵਾਸਤੇ ਅਸੀਂ ਪਾਵਰਾਂ ਡੀਸੈਂਟਰੇਲਾਈਜ਼

ਕਰਾਂਗੇ। ਅਸੀਂ ਆਪਣੀਆਂ ਪ੍ਰਾਬਲਮਜ਼ ਇੰਨੀਆਂ ਜਟਿਲ ਬਣਾ ਦਿੱਤੀਆਂ ਹਨ ਕਿ ਸਾਨੂੰ ਜੇਕਰ ਡਾਕਟਰ ਰੱਖਣਾ ਹੋਵੇ ਤਾਂ ਉਸ ਵਾਸਤੇ ਰਿਕੁਆਇਰੈਮਟ ਪੀ.ਪੀ.ਐਸ.ਸੀ ਵਿੱਚ ਭੇਜਣ ਕਾਰਨ ਇਕ ਸਾਲ ਲੱਗ ਜਾਂਦਾ ਹੈ। ਕੁਝ ਪੋਸਟਾਂ ਅਸੀਂ ਇਸ ਵਿੱਚ ਵੀ ਭੇਜਾਂਗੇ ਪਰ ਬਾਬਾ ਫਰੀਦ ਯੂਨੀਵਰਸਿਟੀ ਵਿਚ ਜਾਂ ਆਮ ਆਦਮੀ ਕਲਿਨਿਕ ਵਾਸਤੇ ਡਿਸਟ੍ਰਿਕਟ ਹੈਲਥ ਕਮੇਟੀਆਂ ਟ੍ਰਾਂਸਪੇਰੈਂਟ ਤਰੀਕੇ ਨਾਲ ਪ੍ਰਾਸੈਸ ਕਰਕੇ ਇੰਪਲਾਈਜ਼ ਰੱਖਣਗੀਆਂ। ਉਨ੍ਹਾਂ ਕੋਲ ਹਾਇਰ ਐਂਡ ਫਾਇਰ ਦੀਆਂ ਪੂਰੀਆਂ ਪਾਵਰਾਂ ਹੋਣਗੀਆਂ। ਉਨ੍ਹਾਂ ਤੋਂ ਕੰਮ ਕਰਵਾਉਣ ਦਾ ਅਧਿਕਾਰ ਵੀ ਹੋਵੇਗਾ ਲੇਕਿਨ ਤਨਖਾਹ ਪੂਰੀ ਮਿਲੇਗੀ, in fact ਇਸ ਨੂੰ ਅਸੀਂ incentivize ਕਰ ਰਹੇ ਹਾਂ। ਜਿਹੜੇ ਆਮ ਆਦਮੀ ਕਲਿਨਿਕ ਹਨ, ਉਥੇ ਡਾਕਟਰ ਛੇ ਦੀ ਬਜਾਏ 7-8 ਘੰਟੇ ਕੰਮ ਕਰਦੇ ਹਨ ਅਤੇ ਇਹ ਸਾਰੇ ਆਈ.ਟੀ ਇਨੇਬਲਡ ਹਨ, ਯੰਗ ਡਾਕਟਰਜ਼ ਹਨ। ਰੈਗੂਲਰ ਜਾਬ ਵਾਲੇ ਛੁੱਟੀਆਂ ਬਹੁਤ ਲੈਂਦੇ ਹਨ ਅਤੇ 6 ਘੰਟੇ ਦੀ ਬਜਾਏ 4 ਜਾਂ ਸਾਢੇ 4 ਘੰਟੇ ਕੰਮ ਕਰਦੇ ਹਨ। ਅਸੀਂ ਦੋਵੇਂ ਕੰਮ ਕਰ ਰਹੇ ਹਾਂ, ਤਨਖਾਹ ਵੀ ਪੂਰੀ ਦੇਵਾਂਗੇ ਅਤੇ ਕੰਮ ਵੀ ਪੂਰਾ ਲਵਾਂਗੇ।

**ਸ਼੍ਰੀਮਤੀ ਨੀਨਾ ਮਿੱਤਲ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਇਸ ਬਾਰੇ ਕੋਈ ਟਾਈਮ ਲਿਮਟ ਹੈ, ਇਹ ਕਦੋਂ ਤੱਕ ਹੋ ਜਾਵੇਗਾ? ਜਿਨ੍ਹਾਂ ਨੂੰ ਤਨਖਾਹ ਹੀ ਨਹੀਂ ਮਿਲਦੀ, ਉਹ ਕੰਮ ਕਿਸ ਪ੍ਰਕਾਰ ਕਰਨਗੇ, ਆਪਣੇ ਘਰ ਦਾ ਗੁਜ਼ਾਰਾ ਕਿਵੇਂ ਚਲਾਉਣਗੇ?

**ਮਾਨਯੋਗ ਸਪੀਕਰ** : ਮੰਤਰੀ ਜੀ, ਸਮਾਂ ਬੱਧ ਕਰ ਰਹੇ ਹੋ?

ਅ.ਰ.

6.3.2023 ਕਕ ਰਕ 10.50

**ਮੰਤਰੀ:** ਸਪੀਕਰ ਸਾਹਿਬ, ਇਸ ਵਿੱਚ ਦਿੱਕਤ ਇਹ ਆ ਜਾਂਦੀ ਹੈ ਕਿ ਜਿਹੜੇ ਸਪੈਸ਼ਲਿਸਟ ਡਾਕਟਰ ਹਨ, ਉਹ ਸਾਨੂੰ easily available ਨਹੀਂ ਹਨ। ਉਸ ਵਿੱਚ ਇੱਕ ਹੋਰ ਵੱਡਾ ਕੰਮ ਅਸੀਂ ਕਰ ਰਹੇ ਹਾਂ, ਜਿਹੜੀ ਪਿਛਲੀ ਸਰਕਾਰ ਸੀ, ਇਨ੍ਹਾਂ ਨੇ ਜਾਣ ਤੋਂ ਪਹਿਲਾਂ ਛੇਵੇਂ ਦੀ ਬਜਾਏ ਸੱਤਵਾਂ ਪੇਅ ਕਮਿਸ਼ਨ ਲਗਾ ਦਿੱਤਾ, ਜਿਹੜੇ ਸਪੈਸ਼ਲਿਸਟ ਡਾਕਟਰ ਨੂੰ ਪਹਿਲਾਂ 1.18 ਲੱਖ ਰੁਪਏ ਤਨਖਾਹ ਮਿਲਦੀ ਸੀ, ਉਹ ਘੱਟ ਕੇ 99,000 ਰੁਪਏ ਰਹਿ ਗਈ। ਉਸ ਦਾ ਨਤੀਜਾ ਇਹ ਹੋਇਆ ਕਿ ਬਹੁਤ ਸਾਰੇ ਸਪੈਸ਼ਲਿਸਟ ਜੋ ਹਨ, ਉਹ ਪੰਜਾਬ ਤੋਂ ਜੌਬ ਛੱਡ ਕੇ, ਜੇ ਮੈਂ ਗੱਲ ਕਰਾਂ ਕਿ ਹਰਿਆਣਾ ਦੇ ਵਿੱਚ ਸ਼ਾਹਬਾਦ ਵਿੱਚ, ਦੂਜਾ ਸੋਲਨ ਦੇ ਵਿੱਚ ਅਤੇ ਹਰਿਆਣੇ ਦੇ ਵਿੱਚ ਜਿਹੜੇ 4-5 ਮੈਡੀਕਲ ਕਾਲਜ ਖੁੱਲ੍ਹੇ ਹਨ, ਉਨ੍ਹਾਂ ਵਿੱਚ 60% ਸਪੈਸ਼ਲਿਸਟ ਡਾਕਟਰਜ਼ ਪੰਜਾਬ ਤੋਂ ਉਥੇ ਜਾ ਕੇ ਕੰਮ ਕਰਦੇ ਹਨ ਕਿਉਂਕਿ ਉਨ੍ਹਾਂ ਦਾ ਪੇਅ ਸਟ੍ਰਕਚਰ ਬੈਟਰ ਹੈ। ਅਸੀਂ ਉਸ ਦੀ upward revision ਕਰ ਰਹੇ ਹਾਂ। ਸਾਡੇ ਜਿਹੜੇ ਡਾਕਟਰਜ਼ ਹਨ, ਉਹ ਵੀ ਵਾਪਸ ਆਉਣਾ ਚਾਹੁੰਦੇ ਹਨ, ਉਹ ਆਪਣੀ ਸਟੇਟ ਵਿੱਚ ਸਰਵ

ਕਰਨਾ ਚਾਹੁੰਦੇ ਹਨ। ਇਸ ਵਿੱਚ ਜੋ ਪ੍ਰੋਸੈਸ ਹੈ, ਉਹ ਥੋੜ੍ਹੀ ਜਿਹੀ ਜਟਿਲ ਹੈ। ਇਨ੍ਹਾਂ ਦੇ ਛੇ ਸਪੈਸ਼ਲਿਸਟ ਅਤੇ 5 ਜਨਰਲ ਮੈਡੀਕਲ ਅਫ਼ਸਰ ਘੱਟ ਹਨ ਔਰ ਇਹ ਸਾਡੇ ਜਿੰਨੇ ਵੀ ਸਬ-ਡਵੀਜ਼ਨਲ ਹਸਪਤਾਲ ਹਨ ਤੇ ਕਮਿਊਨਿਟੀ ਹੈਲਥ ਸੈਂਟਰਜ਼ ਹਨ , ਉਨ੍ਹਾਂ ਦੀ ਪ੍ਰਾਬਲਮ ਹੈ। ਅਸੀਂ ਉਨ੍ਹਾਂ ਦੀਆਂ ਵਰਕਿੰਗ ਕੰਡੀਸ਼ਨਜ਼ ਅਤੇ ਪੇਅ ਸਟਰਕਚਰ ਬੈਟਰ ਕਰ ਰਹੇ ਹਾਂ। ਇਸ ਵਿੱਚ ਸਾਡੇ ਖਜ਼ਾਨਾ ਮੰਤਰੀ ਜੀ ਸਾਡੀ ਬੜੀ ਸਪੋਰਟ ਕਰ ਰਹੇ ਹਨ ਅਤੇ ਮੁੱਖ ਮੰਤਰੀ ਜੀ ਵੱਲੋਂ ਵੀ ਸਾਨੂੰ ਸਪੋਰਟ ਮਿਲ ਰਹੀ ਹੈ। ਜਦੋਂ ਉਨ੍ਹਾਂ ਦੇ ਪੇਅ ਰਿਵੀਜ਼ਨ ਦਾ ਪ੍ਰੋਸੈਸ ਕੰਪਲੀਟ ਹੋ ਗਿਆ, ਜਿਹੜਾ ਸਾਡਾ ਸਾਰਾ ਸਟਾਫ ਹੈ, ਉਹ ਅਸੀਂ ਬਹੁਤ ਜਲਦੀ ਪੂਰਾ ਕਰ ਦਿਆਂਗੇ।

**ਮਾਨਯੋਗ ਸਪੀਕਰ:** ਧੰਨਵਾਦ ਮੰਤਰੀ ਜੀ। ਠੰਢੀ ਹਵਾ ਦੀ ਆਸ ਆਉਂਦੀ ਹੈ।

-----------------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 560**

**ਮਾਨਯੋਗ ਸਪੀਕਰ:** ਸਬੰਧਿਤ ਮੰਤਰੀ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਮੁਲਤਵੀ ਕੀਤਾ ਜਾਂਦਾ ਹੈ।

------------

**ਏਅਰਪੋਰਟ ਰੋਡ ਤੋਂ ਕੌਮੀ ਮਾਰਗ 205 ਤੋਂ ਏਅਰ ਪੋਰਟ ਤੱਕ ਸੜਕ ਨੂੰ ਫ੍ਰੀਵੇਅ ਕਰਨਾ**

***395 ਸਰਦਾਰ ਕੁਲਵੰਤ ਸਿੰਘ:** ਕੀ ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕੌਮੀ ਮਾਰਗ 205 ਤੋਂ ਸ਼ਹੀਦ ਭਗਤ ਸਿੰਘ ਅੰਤਰਰਾਸ਼ਟਰੀ ਹਵਾਈ ਅੱਡਾ, ਚੰਡੀਗੜ੍ਹ ਨੂੰ ਜੋੜਦੀ ਏਅਰਪੋਰਟ ਰੋਡ ਤੇ ਕੌਮੀ ਮਾਰਗ 205 ਤੋਂ ਏਅਰਪੋਰਟ ਚੌਂਕ ਤੱਕ 44 ਕਿਲੋਮੀਟਰ ਦੀ ਦੂਰੀ ਵਿਚਕਾਰ 12 ਟ੍ਰੈਫਿਕ ਲਾਈਟਾਂ ਹਨ, ਜਿਸ ਕਾਰਨ ਇਹ ਦੂਰੀ ਤੈਅ ਕਰਨ ਵਿੱਚ ਬਹੁਤ ਸਮਾਂ ਲਗਦਾ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਇਸ ਸਮੱਸਿਆ ਦੇ ਹੱਲ ਲਈ ਇਸ ਸੜਕ ਨੂੰ ਫ੍ਰੀਵੇਅ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਇਸ ਨੂੰ ਕਦੋਂ ਤੱਕ ਅਮਲ ਵਿੱਚ ਲਿਆਂਦਾ ਜਾਵੇਗਾ?

**ਸ਼੍ਰੀ ਅਮਨ ਅਰੋੜਾ:** ਜੀ ਹਾਂ, ਸ਼੍ਰੀਮਾਨ ਜੀ, ਏਅਰਪੋਰਟ ਚੌਂਕ ਤੋਂ ਚੰਡੀਗੜ੍ਹ ਖਰੜ ਹਾਈਵੇ ਤੱਕ ਲਗਭਗ 14 ਕਿਲੋਮੀਟਰ ਪੀ.ਆਰ.-7 ਸੜਕ ਉਪਰ 12 ਲਾਈਟ ਪੁਆਇੰਟ ਆਉਂਦੇ ਹਨ, ਜਿਸ ਕਾਰਨ ਇਹ ਦੂਰੀ ਤਹਿ ਕਰਨ ਵਿੱਚ ਕਾਫੀ ਸਮਾਂ ਲੱਗ ਜਾਂਦਾ ਹੈ। ਇਸ ਸਮੱਸਿਆ ਦਾ ਹੱਲ ਕਰਨ ਲਈ, ਜਿਥੇ ਤਕਨੀਕੀ ਤੌਰ ਤੇ ਸੰਭਵ ਹੈ, ਉਥੇ ਇਨ੍ਹਾਂ ਜੰਕਸ਼ਨਾਂ ਤੇ ਚੌਂਕ ਦੇ ਪ੍ਰਬੰਧ ਕੀਤੇ ਜਾ ਰਹੇ ਹਨ। ਪਹਿਲੇ ਫੇਜ਼ ਵਿੱਚ ਟ੍ਰੈਫਿਕ ਦੀ ਸਮੱਸਿਆ ਦੇ ਅਧਾਰ ਤੇ ਤਕਨੀਕੀ Feasibility ਲੈਣ ਉਪਰੰਤ ਸੈਕਟਰ ਜੰਕਸ਼ਨ 67/68-79/80, ਸੈਕਟਰ ਜੰਕਸ਼ਨ 68/69-78/79 ਅਤੇ ਸੈਕਟਰ ਜੰਕਸ਼ਨ 69/70-77/78 ਉਪਰ ਰੋਟਰੀ ਦੀ ਉਸਾਰੀ ਕੀਤੀ ਜਾਵੇਗੀ।

Tehsildars and Block Development & Panchayat Officers etc. are visiting the field areas under their jurisdiction and resolving the grievances of general public on the spot. Absolute Border Area Development Camps-cum-Jan Sunwai Camps are being held in border areas where the general public is getting the benefits of Governmental Schemes and Programmes.

Before I conclude, I compliment all the Hon`ble Members for actively participating in the activities of this august House. I am confident that you all will serve Punjab and its people with utmost dedication and sincerity and will cooperate with my Government in its endeavour to take the State forward on the path of development and make it corruption free. As I wish you all the success in your deliberations, I am sanguine that we all will walk together step-by-step to re-establish *'Rangla Punjab'*.

JAI HIND

---

## ANNOUNCEMENT BY THE SECRETARY

**ਮਾਨਯੋਗ ਸਪੀਕਰ** : ਹੁਣ ਸਕੱਤਰ ਸਾਹਿਬ ਅਨਾਊਂਸਮੈਂਟ ਕਰਨਗੇ।

**ਸ਼੍ਰੀ ਸਕੱਤਰ** : ਸ਼੍ਰੀਮਾਨ ਜੀ, ਮੈਂ 15ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਪੰਜਵੇਂ, ਛੇਵੇਂ ਅਤੇ ਸੋਲ੍ਹਵੇਂ ਵਿਸ਼ੇਸ਼ ਸਮਾਗਮ ਅਤੇ 16ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਤੀਜੇ ਸਮਾਗਮ ਦੌਰਾਨ ਪਾਸ ਕੀਤੇ ਗਏ ਬਿੱਲਾਂ, ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹੂੰ:

1. ਦੀ ਪੰਜਾਬ ਮਿਊਂਸਪਲ ਇਨਫਰਾਸਟਰਕਚਰ ਡਿਵੈਲਪਮੈਂਟ ਫੰਡ (ਸੋਧ) ਬਿਲ, 2018
2. ਪੰਜਾਬ ਖੇਤੀਬਾੜੀ ਉਤਪਾਤ ਮੰਡੀਆਂ (ਸੋਧ) ਬਿਲ, 2018
3. ਦੀ ਪੰਜਾਬ ਸੈਟਲਮੈਂਟ ਆਫ ਐਗਰੀਕਲਚਰ ਇੰਡੈਟਨੈਂਸ (ਸੋਧ) ਬਿਲ, 2018
4. ਪੰਜਾਬ ਪੰਚਾਇਤੀ ਰਾਜ (ਸੋਧ) ਬਿਲ, 2018
5. ਪੰਜਾਬ ਰਾਜ ਭਾਸ਼ਾ (ਸੋਧ) ਬਿਲ, 2021

6. ਪੰਜਾਬ ਪੇਂਡੂ ਸਾਂਝੀਆਂ ਜ਼ਮੀਨਾਂ (ਅਧਿਨਿਯਮ) ਸੋਧ ਬਿਲ, 2022
7. ਪੰਜਾਬ ਵਸਤਾਂ ਅਤੇ ਸੇਵਾਵਾਂ ਟੈਕਸ (ਸੋਧ) ਬਿਲ, 2022

---

## MATTERS RAISED DURING ZERO HOUR

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ):** ਸਪੀਕਰ ਸਾਹਿਬ, ਮੈਂ ਇੱਕ ਬਹੁਤ ਹੀ important matter ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ regarding basically attack on the freedom of the press. ਅਜੀਤ ਅਖਬਾਰ ਨੂੰ ਤੁਸੀਂ ਬਹੁਤ ਚੰਗੀ ਤਰ੍ਹਾਂ ਜਾਣਦੇ ਹੋ, it is the largest publication of Punjabi throughout the World. ਪੰਜਾਬ ਦੇ ਵਿੱਚ ਵੀ, ਹਿੰਦੋਸਤਾਨ ਦੇ ਵਿੱਚ ਵੀ ਅਤੇ ਬਾਹਰਲੇ ਮੁਲਕਾਂ ਵਿੱਚ ਵੀ, website ਵੀ ਬਹੁਤ ਸਾਰੇ ਲੋਕ ਪੜ੍ਹਦੇ ਹਨ, ਸੁਣਦੇ ਹਨ। For a long time, Dr. Sadhu Singh Hamdard Sahib ਜਿਹੜੇ ਪਹਿਲੇ ਇਸ ਦੇ ਐਡੀਟਰ-ਇੰਨ-ਚੀਫ ਸਨ, ਉਹ ਖੁਦ ਇੱਕ ਬਹੁਤ ਹੀ veteran journalist ਸਨ, scholar ਵੀ ਸਨ, ਪਦਮਸ਼੍ਰੀ ਸਨ। ਉਨ੍ਹਾਂ ਤੋਂ ਬਾਅਦ ਸ਼੍ਰੀ ਰਜਿੰਦਰ ਸਿੰਘ ਹਮਦਰਦ, ਐਡੀਟਰ-ਇੰਨ-ਚੀਫ, ਪਦਮਸ਼੍ਰੀ ਅਤੇ ਪਦਮਵਿਭੂਸ਼ਨ ਨਾਲ ਨਿਵਾਜੇ ਗਏ। Government of India ਵੱਲੋਂ ਜਿਹੜੀਆਂ ਇੰਨੀਆਂ important ਚੀਜ਼ਾਂ ਮਿਲੀਆਂ ਹਨ, ਇਹ ਇਸ ਕਰਕੇ ਮਿਲੀਆਂ ਹਨ ਕਿਉਂਕਿ ਉਨ੍ਹਾਂ ਦੀ ਜਿਹੜੀ journalism ਹਮੇਸ਼ਾਂ above ਕਿਸੇ ਐਂਗਲ ਤੋਂ ਰਹੀ ਹੈ। They have been totally independent. Unfortunately, ਪਤਾ ਨਹੀਂ ਕੀ ਸੁੱਝੀ ਇਸ ਸਰਕਾਰ ਨੂੰ ਕਿ ਨਵੰਬਰ ਦੇ ਵਿੱਚ because of their free reporting ਉਨ੍ਹਾਂ ਤੇ ਜਿਹੜੀ ਗੌਰਮਿੰਟ ਐਡਸ ਦਿੰਦੀ ਸੀ ਸਾਰੇ ਪੇਪਰਜ਼ ਦੇ ਵਿੱਚ ਉਨ੍ਹਾਂ ਵਿੱਚ ਪਹਿਲੇ ਨੰਬਰ ਤੇ ਅਜੀਤ ਅਤੇ ਕੁੱਝ ਚੰਦ ਹੋਰ, ਉਨ੍ਹਾਂ ਦੀਆਂ ਐਡਸ ਬੰਦ ਕਰ ਦਿੱਤੀਆਂ ਗਈਆਂ ਜਿਹੜੀਆਂ ਕਿ ਪਹਿਲੇ ਦਿੱਤੀਆਂ ਜਾਂਦੀਆਂ ਸਨ। ਉਸ ਤੋਂ ਬਾਅਦ ਇਸ ਸੈਸ਼ਨ ਦੇ ਸ਼ੁਰੂ ਹੁੰਦਿਆਂ ਜਿੱਥੇ ਪੁਰਾਣੇ ਸਾਰਿਆਂ ਦੇ ਕਾਰਡ issue ਕੀਤੇ ਹਨ, ਜਿਹੜੇ ਵਿਧਾਨ ਸਭਾ ਦੀ proceedings ਨੂੰ ਸਾਰੇ ਦੇ ਸਾਰੇ run ਕਰਦੇ ਹਨ, ਉਨ੍ਹਾਂ ਦੇ ਤਿੰਨ ਚਾਰ ਲੋਕ ਵਿਸ਼ੇਸ਼ ਤੌਰ ਤੇ ਸਟਾਫ ਰਿਪੋਰਟਰਜ਼, ਸਪੈਸ਼ਲ ਰਿਪੋਰਟਰਜ਼, ਕੈਮਰਾਮੈਨ, ਵੀਡੀਓਗਰਾਫਰ ਪਾਬੰਦ ਕਰ ਦਿੱਤੇ ਗਏ ਕਿ they will not come. ਸਾਰੇ journalists ਦੀ association ਤੁਹਾਡੇ ਕੋਲ ਆਈ, ਉਨ੍ਹਾਂ ਨੇ ਗੁਜ਼ਾਰਿਸ਼ ਕੀਤੀ ਤੇ over and above ਜਿਹੜੀ ਸਾਰਿਆਂ ਨਾਲੋਂ ਖਤਰਨਾਕ ਗੱਲ ਹੈ, ਜਿਸ ਨੂੰ ਅਸੀਂ strongly condemn ਕਰਦੇ ਹਾਂ, ਸਮੁੱਚਾ ਪੰਜਾਬ ਵੀ condemn ਕਰੇਗਾ ਕਿ ਸਰਦਾਰ ਬਰਜਿੰਦਰ ਸਿੰਘ ਹਮਦਰਦ ਜੀ ਨੂੰ ਤੁਹਾਡੀ ਇੱਕ ਏਜੰਸੀ ਦੇ top officer ਨੇ ਬਕਾਇਦਾ ਤੌਰ ਤੇ ਫੋਨ ਕਰਕੇ threaten ਕਰਨ ਦੀ ਕੋਸ਼ਿਸ਼ ਕੀਤੀ and vigilance ਨੇ

because he was Chairman of Jang-e-Azadi, ਉਨ੍ਹਾਂ ਦੀ ਦੇਖ ਰੇਖ ਥੱਲੇ ਉਹ ਚੀਜ਼ ਬਣੀ ਸੀ, ਗੌਰਮਿੰਟ ਨੇ ਬਣਾਈ ਹੈ, he was one of the important person, 5-7 ਹੋਰ eminent punjabis ਜਿਨ੍ਹਾਂ ਨੇ ਉਸ ਸੋਚ ਨੂੰ ਉਥੇ ਲੈ ਕੇ ਆਉਂਦਾ ਹੈ, ਉਨ੍ਹਾਂ ਨੂੰ ਬਕਾਇਦਾ ਤੌਰ ਤੇ threatened ਕਰਨ ਦੀ ਕੋਸ਼ਿਸ਼ ਕੀਤੀ ਗਈ। ਮੈਂ ਸਮਝਦਾ ਹਾਂ ਕਿ the whole House should condemn this. ਇਹ ਜੋ ਮੈਂ quote ਕਰ ਰਿਹਾ ਹਾਂ, this is the letter that he has written to the Hon'ble Governor, Punjab. ਮੈਂ ਮੌਜੂਦਾ ਸਰਕਾਰ ਨੂੰ ਕਿਉਂਕਿ ਪਬਲਿਕ ਰਿਲੇਸ਼ਨ ਮਨਿਸਟਰ ਸਾਹਿਬ ਵੀ ਬੈਠੇ ਹਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੀ ਪਾਰਟੀ ਬਦਲਾਅ ਦੇ ਨਾਂ ਤੇ ਆਈ ਹੈ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਤੁਸੀਂ ਇਨ੍ਹਾਂ ਨੂੰ ਬਕਾਇਦਾ ਤੌਰ ਤੇ ਹਦਾਇਤ ਦਿਓ, ਤੁਸੀਂ ਬਦਲਾਅ ਦੀ ਗੱਲ ਕੀਤੀ ਹੈ। Freedom of Democracy ਨੂੰ ਆਪਾਂ restore ਕਰਕੇ ਰੱਖਣਾ ਹੈ। This is the fourth pillar of Democracy, ਇਹ ਕੰਮ ਆਪਾਂ ਨਾ ਕਰੀਏ।

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਤੁਹਾਡੀ ਗੱਲ ਆ ਗਈ ਹੈ। ਬੋਲਣ ਨੂੰ ਤਾਂ ਆਪਾਂ ਅੱਧਾ ਘੰਟਾ ਹੋਰ ਵੀ ਬੋਲ ਸਕਦੇ ਹਾਂ। ਪਲੀਜ਼, ਪਲੀਜ਼। ਰਾਜਾ ਵੜਿੰਗ ਜੀ।

ਅ.ਰ

ਤ.ਸ./ਮ.ਸ਼. /11.05 / 06.03.2023 1

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ)** : ਸਪੀਕਰ ਸਾਹਿਬ, ਅੱਜ ਪੰਜਾਬ ਦੇ ਜੋ ਹਾਲਾਤ ਹਨ, ਮੈਂ ਤੁਹਾਡਾ ਅਤੇ ਸਦਨ ਦਾ ਧਿਆਨ ਉਨ੍ਹਾਂ ਹਾਲਾਤਾਂ ਵੱਲ ਦਿਵਾਉਣਾ ਚਾਹੁੰਦਾ ਹਾਂ। ਦਿਨ ਦਿਹਾੜੇ ਜੋ ਕਤਲੇਆਮ ਹੋ ਰਿਹਾ ਹੈ, ਇਸ ਕਾਰਨ ਪੰਜਾਬ ਦੇ ਲੋਕ ਬੜੀ ਚਿੰਤਾ ਵਿੱਚ ਹਨ। ਅੱਜ ਮੈਂ ਇਹ ਗੱਲ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਨੂੰ ਪਤਾ ਨਹੀਂ ਕੀ ਹੋ ਗਿਆ ਹੈ, ਕਿਸੇ ਨੇ ਕਿਹਾ ਸੀ ਕਿ -

ਲੱਗੀ ਨਜ਼ਰ ਪੰਜਾਬ ਨੂੰ, ਇਹ ਦੀ ਨਜ਼ਰ ਉਤਾਰੋ
ਲੈ ਕੇ ਮਿਰਚਾਂ ਕਾਲੀਆਂ, ਇਹ ਦੇ ਸਿਰ ਤੋਂ ਵਾਰੋ

**ਇੱਕ ਆਵਾਜ਼** : ਕੌੜੀਆਂ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਕੌੜੀਆਂ ਲਗਾ ਲਉ ਪਰ ਸਪੀਕਰ ਸਾਹਿਬ, ਪੰਜਾਬ ਦੇ ਹਾਲਾਤ ਬਹੁਤ ਮਾੜੇ ਬਣ ਗਏ ਹਨ। ਪਿਛਲੇ ਸਾਲ ਦਰਮਿਆਨ ਜੋ ਘਟਨਾਕ੍ਰਮ ਚੱਲਦਾ ਰਿਹਾ ਹੈ, ਅਸੀਂ ਵਾਰ-ਵਾਰ ਉਨ੍ਹਾਂ ਮੁੱਦਿਆਂ ਨੂੰ ਉਠਾਇਆ ਅਤੇ ਸਰਕਾਰ ਵੱਲੋਂ ਵਾਰ-ਵਾਰ ਜਵਾਬ ਦਿੱਤਾ ਗਿਆ ਕਿ ਪੰਜਾਬ ਵਿੱਚ ਅਮਨ ਅਤੇ

ਸ਼ਾਂਤੀ ਮੁਕੰਮਲ ਤੌਰ ਤੇ ਕਾਇਮ ਰਹੇਗੀ। ਸਾਡੀ ਪੰਜਾਬ ਪੁਲਿਸ ਵੀ ਇੰਨੀ ਮਜ਼ਬੂਤ ਪੁਲਿਸ ਸੀ, ਉਹ ਵੀ ਕਮਜ਼ੋਰ ਨਜ਼ਰ ਆਈ ਅਤੇ ਸਾਨੂੰ ਲੱਗਦਾ ਹੈ ਕਿ ਉਹ ਵੀ ਆਪਣੇ ਆਪ ਨੂੰ ਬੇਵੱਸ ਮਹਿਸੂਸ ਕਰਦੀ ਹੈ।ਪਤਾ ਚਲਦਾ ਹੈ ਕਿ ਘਟਨਾਕ੍ਰਮ ਪੰਜਾਬ ਵਿੱਚ ਹੁੰਦਾ ਹੈ, ਪਿੱਛੇ ਜਿਹੇ ਦੋ ਤਿੰਨ ਘਟਨਾਕ੍ਰਮ ਹੋਏ ਹਨ ਅਤੇ ਦਿੱਲੀ ਪੁਲਿਸ ਵਾਲੇ ਮੁਜਰਮਾਂ ਨੂੰ ਲੈਂਦੇ ਹਨ। ਜੇਕਰ ਅੱਜ ਸਿੱਧੂ ਮੂਸੇਵਾਲੇ ਦੇ ਕੇਸ ਦੀ ਗੱਲ ਕਰੀਏ ਤਾਂ ਤਕਰੀਬਨ ਇੱਕ ਸਾਲ ਹੋ ਗਿਆ ਹੈ। ਜੇਲ੍ਹ ਵਿੱਚ ਬੈਠੇ ਬੰਦੇ ਪੰਜਾਬ ਵਿੱਚ ਵਾਰਦਾਤ ਨੂੰ ਅੰਜਾਮ ਦੇ ਦਿੰਦੇ ਹਨ ਅਤੇ ਪੰਜਾਬ ਵਿੱਚ ਵਾਰਦਾਤ ਨੂੰ ਅੰਜਾਮ ਦੇ ਕੇ ਚਲੇ ਵੀ ਜਾਂਦੇ ਹਨ ਅਤੇ ਦਿੱਲੀ ਪੁਲਿਸ ਉਨ੍ਹਾਂ ਨੂੰ ਫੜ ਲੈਂਦੀ ਹੈ। ਉਨ੍ਹਾਂ ਨੂੰ ਫੜ ਕੇ ਪੰਜਾਬ ਲਿਆਂਦਾ ਜਾਂਦਾ ਹੈ ਅਤੇ ਦਿੱਲੀ ਪੁਲਿਸ ਫਿਰ ਫੜ ਕੇ ਲੈ ਜਾਂਦੀ ਹੈ। ਇੰਝ ਲੱਗਦਾ ਹੈ ਕਿ ਦਿੱਲੀ ਵਾਲਿਆਂ ਨੂੰ ਪਤਾ ਹੁੰਦਾ ਹੈ ਕਿ ਪੰਜਾਬ ਵਿੱਚ ਵਾਰਦਾਤ ਕਿੱਥੇ ਹੋਣੀ ਹੈ। ਇਨ੍ਹਾਂ ਤਮਾਮ ਹਾਲਾਤਾਂ ਤੇ ਨਜ਼ਰ ਰੱਖਣ ਦੀ ਬੜੀ ਜ਼ਰੂਰਤ ਹੈ। ਮੈਂ ਅੱਜ ਕਿਉਂ ਖੜ੍ਹਾ ਹੋਇਆ ਹਾਂ? ਹੁਣ ਤਾਂ ਸਾਡੇ ਪੁਲਿਸ ਸਟੇਸ਼ਨ ਵੀ ਸੁਰੱਖਿਅਤ ਨਹੀਂ ਰਹੇ। 40 ਸਾਲਾਂ ਵਿੱਚ ਪਹਿਲੀ ਵਾਰ ਹੋਇਆ ਹੈ ਕਿ ਥਾਣੇ ਤੇ ਕਬਜ਼ਾ ਕਰ ਲਿਆ ਅਤੇ ਅੱਜ ਕਈ ਦਿਨ ਬੀਤ ਜਾਣ ਤੋਂ ਬਾਅਦ ਵੀ ਕੋਈ ਕਾਰਵਾਈ ਨਹੀਂ ਹੋਈ।

ਪਰ ਮੈਂ ਜਿਹੜੇ ਮੁੱਦੇ ਦੀ ਗੱਲ ਕਰਨੀ ਚਾਹੁੰਦਾ ਹਾਂ...

**ਮਾਨਯੋਗ ਸਪੀਕਰ** : ਠੀਕ ਹੈ ਜੀ। ਤੁਹਾਡੀ ਗੱਲ ਆ ਗਈ ਹੈ। (ਵਿਘਨ) ਰਾਜਾ ਜੀ, ਇਹ ਜ਼ੀਰੋ ਆਵਰ ਸਾਰਿਆਂ ਦਾ ਹੈ। (ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਇੱਕ ਸੈਕਿੰਡ ਸਰ। ਬਲਕੌਰ ਸਿੰਘ ਨੂੰ ਅੱਜ ਵੀ ਜਾਨੋਂ ਮਾਰਨ ਦੀਆਂ ਧਮਕੀਆਂ ਮਿਲ ਰਹੀਆਂ ਹਨ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਬੈਠੋ ਹੁਣ। (ਵਿਘਨ) (ਸ਼ੋਰ) ਡਾਕਟਰ ਨਛੱਤਰ ਪਾਲ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਸਿੱਧੂ ਮੂਸੇ ਵਾਲੇ ਦੇ ਪਿਤਾ ਜੀ ਨੇ ਚਾਰ ਵਾਰ ਐਸ.ਐਸ.ਪੀ. ਨੂੰ ਮਿਲ ਕੇ ਗੱਲ ਕਹਿ ਦਿੱਤਾ ਹੈ ਕਿ ਮੈਨੂੰ ਜਾਨੋਂ ਮਾਰਨ ਦੀਆਂ ਧਮਕੀਆਂ ਮਿਲ ਰਹੀਆਂ ਹਨ।

**ਮਾਨਯੋਗ ਸਪੀਕਰ** : ਬੈਠੋ ਜੀ, ਹੁਣ ਨਛੱਤਰ ਪਾਲ ਜੀ ਨੂੰ ਬੋਲ ਲੈਣ ਦਿਉ।

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ)** : ਧੰਨਵਾਦ ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮਾਨਯੋਗ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਪੰਜਾਬੀ ਟ੍ਰਿਬਿਊਨ ਵਿੱਚ ਬਹੁਤ ਵੱਡੀ ਖਬਰ ਲੱਗੀ ਹੈ। ਅਸੀਂ ਵੀ ਪਿੰਡਾਂ ਵਿੱਚ ਦੇਖਿਆ ਹੈ ਕਿ ਆਟਾ ਦਾਲ ਸਕੀਮ ਲਈ ਜਿਹੜੇ ਰਾਸ਼ਨ ਕਾਰਡ ਬਣੇ ਸਨ, ਉਸ ਦੀ ਤਸਦੀਕ ਹੋ ਰਹੀ ਹੈ ਅਤੇ ਜ਼ਿਆਦਾਤਰ ਦੇਖਿਆ ਹੈ ਕਿ ਜਿਹੜੇ ਲੋੜਵੰਦ ਲੋਕ ਹਨ, ਜਿਹੜੇ ਗਰੀਬ, ਦਿਹਾੜੀਦਾਰ ਅਤੇ ਮਜ਼ਦੂਰ ਲੋਕ ਹਨ, ਕਿਸੇ ਸਾਜ਼ਿਸ਼ ਤਹਿਤ ਉਨ੍ਹਾਂ ਦੇ ਰਾਸ਼ਨ ਕਾਰਡ ਫੋਟੋ ਦੇਖ

ਕੇ ਹੀ ਕੱਟ ਦਿੱਤੇ ਗਏ ਹਨ। ਤੁਹਾਡੇ ਮਾਧਿਅਮ ਰਾਹੀਂ ਮੇਰੀ ਸਰਕਾਰ ਨੂੰ ਅਪੀਲ ਹੈ ਕਿ ਲੋੜਵੰਦ ਲੋਕਾਂ ਨੂੰ ਇਸ ਸਕੀਮ ਤੋਂ ਵਾਂਝਾ ਨਾ ਕੀਤਾ ਜਾਵੇ। ਧੰਨਵਾਦ ਜੀ।

**ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ (ਅਮਰਗੜ੍ਹ)** : ਮਾਨਯੋਗ ਸਪੀਕਰ ਸਾਹਿਬ, ਮੈਂ ਪੰਜਾਬ ਦੀਆਂ ਬੈਲ ਗੱਡੀਆਂ ਦੀ ਗੱਲ ਕਰਨੀ ਚਾਹੁੰਦਾ ਹਾਂ। ਪਿਛਲੀ ਸਰਕਾਰ ਸਮੇਂ ਨੋਟੀਫਾਈ ਕੀਤਾ ਗਿਆ ਸੀ ਅਤੇ ਕਿਲਾ ਰਾਏਪੁਰ ਵਿੱਚ ਬੈਲ ਗੱਡੀਆਂ ਅਲਾਉ ਕੀਤੀਆਂ ਸਨ। ਇਹ ਮਸਲਾ ਪੰਜਾਬ ਦੇ ਲੋਕ ਹਿੱਤ ਨਾਲ ਜੁੜਿਆ ਹੋਇਆ ਹੈ। ਇਹ ਬਹੁਤ ਸਾਰੇ ਲੋਕਾਂ ਦਾ ਸ਼ੌਂਕ ਵੀ ਹੈ। ਅੱਜ ਜੇਕਰ ਕਿਤੇ ਕੋਈ ਬੈਲ ਗੱਡੀਆਂ ਦੀ ਪ੍ਰੈਕਟਿਸ ਵੀ ਕਰਦਾ ਹੈ ਤਾਂ ਝੱਟ ਪੁਲਿਸ ਪਹੁੰਚ ਜਾਂਦੀ ਹੈ। ਮੈਂ ਚਾਹੁੰਦਾ ਹਾਂ ਕਿ ਅੱਜ ਜਿਵੇਂ ਕਿ ਆਰ ਨਹੀਂ ਲਗਾਈ ਜਾਂਦੀ ਅਤੇ ਉਨ੍ਹਾਂ ਦੀ ਸੇਵਾ ਵੀ ਬਹੁਤ ਕੀਤੀ ਜਾਂਦੀ ਹੈ ਅਤੇ ਜਿੱਥੇ ਘੋੜਿਆਂ ਦੀ ਦੌੜ ਅਲਾਉਡ ਹੈ ਤਾਂ ਫਿਰ ਬਲਦ ਕਿਉਂ ਅਲਾਉ ਨਹੀਂ ਹਨ।

ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਕਹਿਣਾ ਚਾਹੁੰਦਾ ਹਾਂ ਕਿ ਇਸ ਗੱਲ ਦਾ ਨੋਟਿਸ ਲੈ ਕੇ ਬੈਲ ਗੱਡੀਆਂ ਅਲਾਉ ਕਰੀਏ ਤਾਂ ਜੋ ਪੰਜਾਬ ਦੇ ਲੋਕਾਂ ਲਈ ਇਹ ਇੱਕ ਮਾਣ ਵਾਲੀ ਗੱਲ ਹੋਵੇ ਕਿਉਂਕਿ ਇਹ ਸਾਡੇ ਵਿਰਸੇ ਨਾਲ ਜੁੜੀ ਗੱਲ ਹੈ। ਧੰਨਵਾਦ ਜੀ।

**ਸਰਦਾਰ ਮਨਵਿੰਦਰ ਸਿੰਘ ਗਿਆਸਪੁਰਾ (ਪਾਇਲ) (ਐਸ.ਸੀ.)** : ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਦੇ ਪਿੰਡਾਂ ਅਤੇ ਸ਼ਹਿਰਾਂ ਵਿੱਚ ਪ੍ਰਧਾਨ ਗਰੀਬ ਅੰਨ ਕਲਿਆਣ ਯੋਜਨਾ ਤਹਿਤ ਜਿਹੜੀ ਕਣਕ ਦਾ ਵਿਤਰਣ ਹੋ ਰਿਹਾ ਹੈ ਉਸ ਬਾਰੇ ਪਤਾ ਲੱਗਾ ਹੈ ਕਿ 30% ਦਾ ਕੱਟ ਲਗਾਇਆ ਗਿਆ ਹੈ ਅਤੇ ਪਿੰਡਾਂ ਦੇ ਗਰੀਬ ਲੋਕ ਬਹੁਤ ਪਰੇਸ਼ਾਨ ਹੋ ਰਹੇ ਹਨ।

ਅ.ਰ.

ਸ.ਸ.–ਸ਼ੁ.ਜੈ./11:10/6.3.2023

ਜਿਹੜਾ ਲਾਈਨ ਵਿੱਚ ਪਹਿਲਾਂ ਲੱਗ ਜਾਂਦਾ ਹੈ, ਉਸ ਨੂੰ ਕਣਕ ਮਿਲ ਜਾਂਦੀ ਹੈ। ਜਿਹੜਾ ਪਿੱਛੇ ਰਹਿ ਜਾਂਦਾ ਹੈ, ਉਹ 30% ਲੋਕ ਪਿੱਛੇ ਰਹਿ ਜਾਂਦੇ ਹਨ। ਸੋ, ਮੈਂ ਤੁਹਾਡੇ ਜ਼ਰੀਏ ਸਰਕਾਰ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਉਹ ਗਰੀਬ ਲੋਕ ਹਨ, ਉਨ੍ਹਾਂ ਦਾ ਕੀ ਕਸੂਰ ਹੈ? ਜੇਕਰ 30% ਕੱਟ ਲੱਗਿਆ ਹੈ ਤਾਂ ਉਨ੍ਹਾਂ ਸਾਰੇ ਗਰੀਬ ਲੋਕਾਂ ਨੂੰ ਕਣਕ ਮਿਲਣੀ ਚਾਹੀਦੀ ਹੈ। ਇਸ ਲਈ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੇਰੀ ਗੱਲ ਸਰਕਾਰ ਤੱਕ ਪਹੁੰਚਾਓਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ):** ਸ਼ੁਕਰੀਆ ਸਪੀਕਰ ਸਾਹਿਬ, ਪੰਚਾਇਤ ਮੰਤਰੀ ਜੀ ਨੇ ਇੱਕ ਅੱਛੀ ਮੁਹਿੰਮ ਚਲਾਈ ਹੈ ਕਿ ਜਿੰਨੀਆਂ ਵੀ ਪੰਚਾਇਤੀ ਜ਼ਮੀਨਾਂ ਨਜਾਇਜ਼ ਅਤੇ ਗੈਰ-ਕਾਨੂੰਨੀ ਤਰੀਕੇ ਨਾਲ ਤਾਕਤਵਰ ਲੋਕਾਂ ਦੇ ਕਬਜ਼ੇ ਵਿੱਚ ਹਨ, ਉਹ ਛੁਡਵਾਈਆਂ ਜਾਣ। ਕੁਝ ਛੁਡਵਾਈਆਂ ਵੀ ਗਈਆਂ ਹਨ ਲੇਕਿਨ ਹੁਣ ਰਫਤਾਰ ਕੁਝ ਮੱਧਮ ਹੈ। ਮੈਂ ਤੁਹਾਡੇ ਜ਼ਰੀਏ ਸਰਕਾਰ ਦੇ ਧਿਆਨ ਵਿੱਚ ਦੋ ਤਾਕਤਵਰ ਬੰਦਿਆਂ ਕੋਲ ਪਈ ਜ਼ਮੀਨ ਬਾਰੇ ਦੱਸਣਾ ਚਾਹੁੰਦਾ ਹਾਂ ਕਿ 100 ਕਰੋੜ ਰੁਪਏ ਦੀ 13 ਏਕੜ ਲਵਲੀ ਯੂਨੀਵਰਸਿਟੀ ਵਿਖੇ ਅਸ਼ੋਕ ਮਿੱਤਲ, ਮੈਂਬਰ, ਰਾਜ ਸਭਾ, ਆਮ ਆਦਮੀ ਪਾਰਟੀ ਕੋਲ ਯੂਨੀਵਰਸਿਟੀ ਦੇ ਅੰਦਰ ਜ਼ਮੀਨ ਹੈ। ਵਜ਼ੀਰ ਸਾਹਿਬ ਕਈ ਵਾਰ ਮੀਡੀਆ ਨੂੰ ਕਹਿ ਦਿੰਦੇ ਹਨ ਕਿ ਉਹ ਹਰਦਾਸਪੁਰੇ ਦੀ ਜ਼ਮੀਨ ਹੈ, ਜਿਹੜੀ ਤੁਸੀਂ ਕਹਿੰਦੇ ਹੋ ਕਿ 7 ਕੈਨਾਲ ਹੈ। ਇਹ 13 ਏਕੜ ਜ਼ਮੀਨ ਹੈ, ਇਹ ਚਹੇੜੂ ਪਿੰਡ ਅਤੇ ਨਾਨਕ ਨਗਰੀ ਦੀ ਹੈ। ਹੋਇਆ ਕੀ ਜੀ? ਇਨ੍ਹਾਂ ਦਾ ਪਹਿਲਾਂ ਲਵਲੀ ਯੂਨੀਵਰਸਿਟੀ ਦੇ ਅੰਦਰ ਜ਼ਮੀਨ ਤੇ ਕਬਜ਼ਾ ਸੀ, ਯੂਨੀਵਰਸਿਟੀ ਸਾਲ 2007-08 ਵਿੱਚ ਬਣਦੀ ਹੈ, ਉਸ ਜ਼ਮੀਨ ਤੇ proper exchange deed ਨਹੀਂ ਹੋਈ ਸੀ, ਉੱਥੇ ਮਲਟੀਸਟੋਰੀ ਬਿਲਡਿੰਗਜ਼ ਖੜ੍ਹੀਆਂ ਹੋ ਗਈਆਂ, ਕੋਈ ਚੇਂਜ ਆਫ ਲੈਂਡ ਯੂਜ਼ ਨਹੀਂ ਕੀਤਾ ਗਿਆ। ਬਿਲਡਿੰਗਾਂ ਸਾਲ 2007-08 ਵਿੱਚ ਬਣ ਗਈਆਂ ਅਤੇ ਤਬਾਦਲਾ ਸਾਲ 2016 ਵਿੱਚ ਜਾ ਕੇ ਹੋਇਆ। ਉਸ ਤਬਾਦਲੇ ਦੇ 40% ਸਟੇਕ-ਹੋਲਡਰਜ਼ ਨਾਨਕ ਨਗਰੀ ਪੰਚਾਇਤ ਦੇ ਹਨ, ਜਿਹੜੀ ਚਹੇੜੂ ਵਿੱਚੋਂ ਨਿਕਲੀ ਹੈ, ਉਸ ਦੀ ਅੱਜ ਤੱਕ ਪ੍ਰਵਾਨਗੀ ਨਹੀਂ ਹੋਈ। ਉਹ ਹਾਈ ਕੋਰਟ ਵਿੱਚ ਚਲੇ ਗਏ, ਉਹ ਤਾਕਤਵਰ ਬੰਦੇ ਸੀ, ਉਨ੍ਹਾਂ ਨੇ ਸਰਪੰਚ ਨੂੰ ਡਰਾ-ਧਮਕਾ ਕੇ ਉਹ ਰਿੱਟ ਵਾਪਸ ਕਰਵਾ ਲਈ।

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਇੱਕ ਮਿੰਟ ਜੀ, It's very important, just have patience.

**ਮਾਨਯੋਗ ਸਪੀਕਰ:** ਪੇਸ਼ੈਂਸ ਨਹੀਂ ਜੀ, ਹੋਰ ਮੈਂਬਰਜ਼ ਲਈ ਵੀ ਸਮਾਂ ਹੈ। ਤੁਹਾਡੀ ਗੱਲ ਆ ਗਈ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਹਾਲੇ ਤਾਂ 30 ਸਕਿੰਟ ਹੋਏ ਹਨ ਜੀ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਜੀ ਔਰ ਵਜ਼ੀਰ ਸਾਹਿਬ ਗੱਲ ਨੂੰ ਅੱਛੀ ਤਰ੍ਹਾਂ ਸੁਣ ਰਹੇ ਹਨ, ਸਮਝ ਰਹੇ ਹਨ। ਸਪੀਕਰ ਸਾਹਿਬ, ਉਹ ਰਿੱਟ ਵਿਦਡਰਾਅ ਹੋ ਗਈ।

**ਮਾਨਯੋਗ ਸਪੀਕਰ:** ਤੁਹਾਡਾ ਮੁੱਦਾ ਆ ਗਿਆ ਹੈ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਇੱਕ ਮਿੰਟ ਸਪੀਕਰ ਸਾਹਿਬ, ਅਜੇ ਤਾਂ ਦੂਜਾ ਵੀ ਆਉਣਾ ਹੈ।

**ਮਾਨਯੋਗ ਸਪੀਕਰ:** ਇਹ ਸਾਰਾ ਸਮਾਂ ਤੁਹਾਡੇ ਵਾਸਤੇ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਸੌ ਕਰੋੜ ਰੁਪਏ ਦੀਆਂ ਜ਼ਮੀਨਾਂ ਹਨ, ਚੇਂਜ ਆਫ ਲੈਂਡ ਯੂਜ਼ ਬਾਅਦ ਵਿੱਚ ਹੋਇਆ ਅਤੇ ਐਕਸਚੇਂਜ ਡੀਡ ਵੀ ਬਾਅਦ ਵਿੱਚ ਹੋਈ and that is under challenge.

**ਮਾਨਯੋਗ ਸਪੀਕਰ:** ਠੀਕ ਹੈ ਜੀ, ਬੈਠੋ, ਤੁਹਾਡੀ ਗੱਲ ਹੋ ਗਈ ਜੀ। ਸ਼੍ਰੀ ਸੰਦੀਪ ਜਾਖੜ ਜੀ, ਤੁਸੀਂ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਰ....

**ਮਾਨਯੋਗ ਸਪੀਕਰ:** ਤੁਹਾਡਾ ਮੁੱਦਾ ਆ ਗਿਆ ਹੈ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਰ, ਮੁੱਦਾ ਪੂਰਾ ਸੁਣਿਆ ਨਹੀਂ ਜੀ। ਜ਼ੀਰੋ ਆਵਰ ਇੱਕ ਘੰਟੇ ਦਾ ਹੁੰਦਾ ਹੈ। ਹਾਲੇ ਤਾਂ ਮੇਰਾ ਖਿਆਲ ਹੈ ਕਿ 12 ਮਿੰਟ ਹੋਏ ਹਨ ਜੀ।

**ਮਾਨਯੋਗ ਸਪੀਕਰ:** ਇਹ ਘੰਟਾ ਤੁਹਾਡੇ ਇਕੱਲਿਆਂ ਵਾਸਤੇ ਨਹੀਂ ਹੈ। 116 ਮੈਂਬਰ ਹਨ, ਪਲੀਜ਼ ਬੈਠੋ। (ਵਿਘਨ..ਸ਼ੋਰ) ਤੁਸੀਂ ਆਪਣੇ ਸਾਥੀ ਨੂੰ ਬੋਲਣ ਦਿਉ, ਜਾਖੜ ਸਾਹਿਬ ਬੋਲੋ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਲਗਾਤਾਰ ਬੋਲ ਰਹੇ ਸਨ ਪਰੰਤੂ ਉਨ੍ਹਾਂ ਦਾ ਮਾਈਕ ਬੰਦ ਹੋਣ ਕਰਕੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਮੈਂ ਫਿਰ ਅੱਗੇ ਸ਼ਿਫਟ ਕਰ ਦੇਵਾਂ?

**ਸ਼੍ਰੀ ਸੰਦੀਪ ਜਾਖੜ (ਅਬੋਹਰ):** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਇਹ ਗੱਲ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਵੀ ਕੋਈ ਹੜ੍ਹ ਆਉਂਦਾ ਹੈ। (ਵਿਘਨ..ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਲਗਾਤਾਰ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਤੁਸੀਂ ਨਹੀਂ ਬੋਲਣਾ ਚਾਹੁੰਦੇ? ਸ਼੍ਰੀ ਗੁਰਲਾਲ ਘਨੌਰ ਜੀ, ਤੁਸੀਂ ਬੋਲੋ।

(ਇਸ ਸਮੇਂ ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ, ਸਰਦਾਰ ਕੁਲਦੀਪ ਸਿੰਘ ਧਾਲੀਵਾਲ ਆਪਣੀ ਸੀਟ ਤੇ ਬੈਠੇ-ਬੈਠੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲੋਂ ਚੁੱਕੇ ਗਏ ਮਾਮਲੇ ਦਾ ਜਵਾਬ ਦੇਣ ਲਈ ਚੇਅਰ ਤੋਂ ਇਜਾਜ਼ਤ ਲੈ ਰਹੇ ਸਨ।)

**ਮਾਨਯੋਗ ਸਪੀਕਰ:** ਮੰਤਰੀ ਜੀ, ਵੈਸੇ ਜ਼ੀਰੋ ਆਵਰ ਵਿੱਚ ਬਹਿਸ ਨਹੀਂ ਹੁੰਦੀ। ਤੁਸੀਂ ਇਕੱਠਾ ਜਵਾਬ ਦੇ ਦਿਉ। ਇਨ੍ਹਾਂ ਦੀ ਗੱਲ ਆ ਗਈ ਹੈ। (ਵਿਘਨ..ਸ਼ੋਰ) ਇੱਕ ਮਿੰਟ ਮੰਤਰੀ ਜੀ। ਤੁਸੀਂ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ) ਗਵਰਨਰ ਐਡਰੈਸ ਤੇ ਬੋਲਣਾ

ਹੈ, ਬਜਟ ਤੇ ਬੋਲਣਾ ਹੈ, ਤੁਹਾਡੇ ਕੋਲ ਘੰਟਿਆਂ-ਬੱਧੀ ਟਾਈਮ ਹੋਵੇਗਾ। ਹੁਣ ਪੰਜਾਬ ਦੇ ਕੁਝ ਅਹਿਮ ਮਸਲੇ ਹਨ, ਉਨ੍ਹਾਂ ਨੂੰ ਆ ਜਾਣ ਦਿਉ।(ਵਿਘਨ..ਸ਼ੋਰ) ਸ਼੍ਰੀ ਗੁਰਲਾਲ ਜੀ, ਤੁਸੀਂ ਬੈਠੋ। ਇਆਲੀ ਸਾਹਿਬ, ਤੁਸੀਂ ਬੋਲੋ।

(ਇਸ ਸਮੇਂ ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ, ਸਰਦਾਰ ਕੁਲਦੀਪ ਸਿੰਘ ਧਾਲੀਵਾਲ ਆਪਣੀ ਸੀਟ ਤੇ ਬੈਠੇ-ਬੈਠੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ ਨਾਲ ਬਿਨਾਂ ਇਜਾਜ਼ਤ ਤੋਂ ਆਪਸ ਵਿੱਚ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਇੱਥੇ ਕਾਈਂਡਲੀ ਚੇਅਰ ਨੂੰ ਐਡਰੈਸ ਕੀਤਾ ਜਾਵੇ। ਹਾਊਸ ਦੀ ਗਰਿਮਾ ਬਣਾ ਕੇ ਰੱਖਣੀ ਹੈ ਔਰ ਜਿੰਨੇ ਵੱਧ ਤਜਰਬੇਕਾਰ ਮੈਂਬਰ ਸਾਹਿਬਾਨ ਹਨ, ਉਨ੍ਹਾਂ ਤੋਂ ਗਰਿਮਾ ਬਣਾ ਕੇ ਰੱਖਣ ਦੀ ਵੱਧ ਤਵੱਕੋ ਹੈ।

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਜ਼ੀਰੋ ਆਵਰ ਵਿੱਚ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਪ੍ਰੈਸ ਦੀ ਆਜ਼ਾਦੀ ਤੇ ਗੱਲ ਕਰਨੀ ਚਾਹਵਾਂਗਾ, ਲੋਕਤੰਤਰ ਦਾ ਚੌਥਾ ਥੰਮ੍ਹ ਮੀਡੀਆ ਹੈ। ਪਹਿਲਾਂ ਵੀ ਜ਼ਿਕਰ ਕੀਤਾ ਗਿਆ ਕਿ ਜੋ ਪੰਜਾਬੀ ਦਾ ਲੰਬੇ-ਸਮੇਂ ਤੋਂ ਮਸ਼ਹੂਰ ਅਖਬਾਰ ਅਜੀਤ ਸੇਵਾਵਾਂ ਨਿਭਾ ਰਿਹਾ ਹੈ। ਇਹ ਦੇਸ਼ ਅਤੇ ਵਿਦੇਸ਼ ਵਿੱਚ ਸਭ ਤੋਂ ਵੱਧ ਪੜ੍ਹਿਆ ਜਾਣ ਵਾਲਾ ਅਖਬਾਰ ਹੈ। ਉਸ ਅਖਬਾਰ ਦੇ ਨਾਲ ਜੋ ਵਿਤਕਰਾ ਹੋ ਰਿਹਾ ਹੈ, ਇੱਕ ਤਾਂ ਸਰਕਾਰ ਵੱਲੋਂ ਇਸ਼ਤਿਹਾਰ ਬੰਦ ਕੀਤੇ ਗਏ ਹਨ, ਟੈਂਡਰ ਨੋਟਿਸ ਵੀ ਬੰਦ ਕੀਤੇ ਗਏ ਹਨ।

**ਅ.ਰਿ.**

**ਮ.ਰ. ਸ਼ੁ.ਜੈ/11.15/06.03.2023**

ਹੁਣ ਵਿਧਾਨ ਸਭਾ ਵਿੱਚ ਵੀ ਜਿਹੜੇ ਉਨ੍ਹਾਂ ਦੇ ਰਿਪੋਰਟਰਜ਼, ਕੈਮਰਾਮੈਨ ਜਾਂ ਵੀਡਿਓਗ੍ਰਾਫਰਜ਼ ਹਨ, ਉਨ੍ਹਾਂ ਨੂੰ ਅੰਦਰ ਆਉਣ ਤੋਂ ਰੋਕ ਲਗਾਈ ਗਈ ਹੈ। ਸੋ, ਮੈਂ ਸਮਝਦਾ ਹਾਂ ਕਿ ਬੜੀ ਮਾੜੀ ਗੱਲ ਹੈ। ਇਹ ਆਮ ਆਦਮੀ ਪਾਰਟੀ ਦੀ ਸਰਕਾਰ ਹੈ ਔਰ ਲੋਕਾਂ ਨੇ ਇੱਕ ਬਦਲਾਅ ਲਈ ਸਰਕਾਰ ਬਣਾਈ ਹੈ। ਸਰਕਾਰ ਤੋਂ ਬਹੁਤ ਵੱਡੀਆਂ ਆਸਾਂ ਹਨ। ਜੇਕਰ ਅੱਜ ਮੀਡੀਆ ਨਾਲ ਧੱਕਾ ਹੋ ਰਿਹਾ ਹੈ ਤਾਂ ਆਮ ਲੋਕਾਂ ਨਾਲ ਕੀ ਹੋਵੇਗਾ? ਇਸ ਲਈ ਮੈਂ ਸਖਤ ਸ਼ਬਦਾਂ ਵਿੱਚ ਇਸ ਦੀ ਨਿਖੇਧੀ ਕਰਦਾ ਹਾਂ। ਸਪੀਕਰ ਸਾਹਿਬ, ਜਿਹੜਾ ਇਹ ਪੱਖਪਾਤ ਹੋ ਰਿਹਾ ਹੈ, ਉਸ ਨੂੰ ਜਲਦੀ ਤੋਂ ਜਲਦੀ ਬੰਦ ਕੀਤਾ ਜਾਵੇ ਅਤੇ ਪ੍ਰੈਸ ਦੀ ਆਜ਼ਾਦੀ ਨੂੰ ਬਹਾਲ ਰੱਖਿਆ ਜਾਵੇ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਨੰਬਰ ਇੱਕ, ਚੇਅਰ ਤੇ ਕੋਈ ਕੁਐਸਚਨ ਨਹੀਂ ਹੋ ਸਕਦਾ ਹੈ, ਇਹ ਵਿਧਾਨ ਸਭਾ ਦਾ ਦਸਤੂਰ ਹੈ, ਵਿਧਾਨ ਸਭਾ ਦਾ ਰੂਲ ਹੈ। ਨੰਬਰ ਦੋ, ਅਜੀਤ ਅਖਬਾਰ ਦੇ ਦੋ ਨੁਮਾਇੰਦਿਆਂ ਨੂੰ ਪੱਕੀਆਂ ਸੀਟਾਂ ਪ੍ਰੈਸ ਗੈਲਰੀ ਵਿੱਚ ਸ਼੍ਰੀ ਹਰਕੰਵਲਜੀਤ ਸਿੰਘ ਅਤੇ ਸਰਦਾਰ ਵਿਕਰਮਜੀਤ ਸਿੰਘ ਮਾਨ ਜੀ ਨੂੰ

ਅਲਾਟ ਕੀਤੀਆਂ ਗਈਆਂ ਹਨ। ਸੋ, ਕੋਈ procedural delay ਸੀ। ਪੀ.ਟੀ.ਸੀ. ਨੂੰ ਵੀ ਦੋ ਪਾਸ ਜਾਰੀ ਕੀਤੇ ਗਏ ਹਨ। ਹਾਂ ਜੀ, ਗੁਰਲਾਲ ਸਿੰਘ ਜੀ।

**ਸ਼੍ਰੀ ਗੁਰਲਾਲ ਘਨੌਰ (ਘਨੌਰ):** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਜੀ। ਪੰਜਾਬ ਦੀ ਖੇਤੀ ਨਾਲ ਪੰਜਾਬ ਦਾ ਕਿਸਾਨ ਜੁੜਿਆ ਹੋਇਆ ਹੈ। ਪੰਜਾਬ ਵਿੱਚ ਕਈ ਥਾਵਾਂ ਤੇ ਜਾਅਲੀ ਕੀਟਨਾਸ਼ਕ ਦਵਾਈ, ਜਾਅਲੀ ਪੈਸਟੀਸਾਈਡ ਅਤੇ ਜਾਅਲੀ ਸੀਡ/ਬੀਜ ਬਹੁਤ ਵੱਡੀ ਗਿਣਤੀ ਵਿੱਚ ਵਿਕਦੇ ਹਨ। ਪਿੱਛੇ ਜਿਹੇ ਮੇਰੇ ਹਲਕੇ ਘਨੌਰ ਵਿੱਚ ਸੂਰਜਮੁਖੀ ਦਾ ਜਾਅਲੀ ਬੀਜ ਫਰਵਰੀ, 2022 ਵਿੱਚ ਵਿਕਿਆ। ਪੰਜ ਪਿੰਡਾਂ ਦੇ ਕਿਸਾਨਾਂ ਦੀ ਸੂਰਜਮੁਖੀ ਦੀ ਫਸਲ ਖਰਾਬ ਹੋ ਗਈ ਸੀ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਜਾਅਲੀ ਪੈਸਟੀਸਾਈਡ, ਕੀਟਨਾਸ਼ਕ ਦਵਾਈ ਉੱਤੇ ਕਾਨੂੰਨ ਬਣਿਆ ਹੋਇਆ ਹੈ, ਉਹ ਸਾਨੂੰ ਜਾਅਲੀ ਸੀਡ/ਬੀਜਾਂ ਉੱਤੇ ਵੀ ਬਣਾਉਣਾ ਚਾਹੀਦਾ ਹੈ ਕਿਉਂਕਿ ਜਾਅਲੀ ਬੀਜਾਂ ਉੱਤੇ ਜੋ ਕਾਨੂੰਨ ਬਣਿਆ ਹੋਇਆ ਹੈ, ਉਹ ਬਹੁਤ ਹੀ flexible ਹੈ, ਬੰਦੇ ਵੇਚਦੇ ਹਨ ਅਤੇ ਬਾਅਦ ਵਿੱਚ ਧੜੱਲੇ ਨਾਲ ਬਾਹਰ ਫਿਰਦੇ ਹਨ ਕਿਉਂਕਿ ਪੰਜਾਬ ਦੇ ਕਿਸਾਨ ਇਸ ਦੀ ਮਾਰ ਝੱਲਦੇ ਹਨ। ਕਦੇ ਸਾਡੇ ਪੰਜਾਬ ਦੇ ਕਿਸਾਨਾਂ ਦੀਆਂ ਟਰਾਲੀਆਂ ਉੱਤੇ ਜੈ ਜਵਾਨ, ਜੈ ਕਿਸਾਨ ਦਾ ਨਾਅਰਾ ਲਿਖਿਆ ਹੁੰਦਾ ਸੀ । ਸੋ, ਅਸੀਂ ਕਿਸਾਨਾਂ ਦੇ ਪੁੱਤ ਹਾਂ ਅਤੇ ਸਾਨੂੰ ਕਿਸਾਨਾਂ ਦੇ ਹੱਕਾਂ ਲਈ ਖੜ੍ਹਨਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਬੀਜਾਂ ਦੇ ਉੱਤੇ ਇੱਕ ਇਹੋ-ਜਿਹਾ ਕਾਨੂੰਨ ਬਣਾਈਏ ਕਿ ਜਿਹੜੀ ਸਾਡੀ ਫਸਲ ਹੈ, ਉਹ ਖਰਾਬ ਨਾ ਹੋਵੇ। ਮੈਂ ਵੀ ਸੂਰਜਮੁਖੀ ਦੀ ਫਸਲ ਬੀਜੀ ਸੀ ਅਤੇ ਸੂਰਜਮੁਖੀ ਨਿਕਲੀ ਨਹੀਂ । ਮੰਤਰੀ ਸਾਹਿਬ ਧਰਨਾ ਚੁਕਾ ਕੇ ਆਏ ਸਨ ਪਰੰਤੂ ਬੰਦੇ ਅਜੇ ਵੀ ਬਾਹਰ ਵੀ ਫਿਰਦੇ ਹਨ, ਸੋ ਉਨ੍ਹਾਂ ਤੇ ਕਾਰਵਾਈ ਕਰਵਾ ਦਿਓ। ਮੇਰੇ ਪੰਜ ਪਿੰਡ ਮਦਨਪੁਰ ਝਲੇੜੀ, ਸੂਰਜਗੜ੍ਹ ਆਦਿ ਦੇ ਸਨ। ਮੈਂ ਚਾਹੁੰਦਾ ਹਾਂ ਕਿ ਆਪਾਂ ਉਨ੍ਹਾਂ ਬੰਦਿਆਂ ਨੂੰ ਬਾਹਰ ਨਾ ਫਿਰਨ ਦੇਈਏ। ਸੋ, ਬਹੁਤ-ਬਹੁਤ ਧੰਨਵਾਦ ਜੀ।

**ਰਾਣਾ ਇੰਦਰ ਪ੍ਰਤਾਪ ਸਿੰਘ (ਸੁਲਤਾਨਪੁਰ ਲੋਧੀ):** ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲੇ ਦਿਨ ਮੈਂ ਸਦਨ ਵਿੱਚ ਪੰਜਾਬ ਦੇ ਵਿੱਚੋਂ ਲੰਘ ਰਹੇ ਦਿੱਲੀ-ਕੱਟੜਾ-ਅੰਮ੍ਰਿਤਸਰ ਜਾਣ ਲਈ ਦੋ ਹਾਈਵੇਅਜ਼ ਦਾ ਇਸ਼ੂ ਚੁੱਕਿਆ ਸੀ, ਪੰਜਾਬ ਦੇ ਜ਼ਿਮੀਂਦਾਰਾਂ ਦੀਆਂ ਜ਼ਮੀਨਾਂ ਪੰਜ ਲੱਖ ਤੋਂ ਲੈ ਕੇ ਦਸ ਲੱਖ ਦੇ ਵਿੱਚ ਐਕੁਆਇਰ ਹੋਈਆਂ ਅਤੇ ਐਵਾਰਡ ਵੀ ਫਾਈਨਲ ਹੋ ਗਏ। ਇੱਕ ਟਿੱਬਾ ਪਿੰਡ ਵਿੱਚ ਤਿੰਨ ਰੇਟ ਦਿੱਤੇ ਗਏ। ਪੰਜ ਲੱਖ ਤੋਂ ਲੈ ਕੇ 17 ਲੱਖ ਰੁਪਿਆ ਇੱਕ ਖਸਰੇ ਦਾ ਦਿੱਤਾ ਗਿਆ। ਸਪੀਕਰ ਸਾਹਿਬ, ਤੁਹਾਡੇ ਰਾਹੀਂ arbitrator appoint ਕੀਤੇ ਜਾਣ ਦੀ ਬੇਨਤੀ ਕੀਤੀ ਸੀ। Arbitrator Central Government ਵੱਲੋਂ appoint ਹੋ ਗਿਆ। ਅੱਜ ਉਸ arbitrator appoint ਹੋਏ ਨੂੰ ਛੇ ਮਹੀਨੇ ਤੋਂ ਵੱਧ ਦਾ ਸਮਾਂ ਹੋ ਚੁੱਕਿਆ ਹੈ

ਅਤੇ ਸਰਕਾਰ ਆਈ ਨੂੰ ਵੀ ਇੱਕ ਸਾਲ ਹੋ ਚੱਲਿਆ ਹੈ। ਇਸ ਦਾ ਡਿਸੀਜਨ ਅੱਜ ਤੱਕ ਨਹੀਂ ਹੋਇਆ ਹੈ। ਮੈਂ ਤੁਹਾਡੇ ਮਾਰਫਤ ਇਹ ਚਾਹੁੰਦਾ ਹਾਂ ਕਿ ਸਰਕਾਰ ਦੱਸੇ ਕਿ ਇਸ ਦਾ ਡਿਸੀਜਨ ਕਦੋਂ ਤੱਕ ਹੋਵੇਗਾ। ਸਪੀਕਰ ਸਾਹਿਬ, ਮੈਂ ਇੱਕ ਚੀਜ਼ ਹੋਰ ਕਹਿਣੀ ਚਾਹੁੰਦਾ ਹਾਂ ਕਿ ਜੋ ਡਿਸੀਜ਼ਨ ਹੋਣਾ ਹੈ ਅਤੇ ਰੇਟ ਰਿਵਾਈਜ਼ ਸਰਕਾਰ ਨੇ ਕਰਨੇ ਹਨ ਔਰ ਪੰਜਾਬ ਸਰਕਾਰ ਉੱਤੇ ਇੱਕ ਰੁਪਏ ਦਾ ਵੀ ਬੋਝ ਨਹੀਂ ਪੈਣਾ ਕਿਉਂਕਿ ਇਹ ਪੈਸੇ ਸੈਂਟਰ ਸਰਕਾਰ ਨੇ ਦੇਣੇ ਹਨ। ਮੈਂ ਚਾਹੁੰਦਾ ਹਾਂ ਕਿ ਆਪਾਂ ਨੂੰ ਜ਼ਿਮੀਂਦਾਰਾਂ ਦੇ ਹੱਕ ਵਿੱਚ ਖੜ੍ਹੇ ਹੋ ਕੇ ਉਨ੍ਹਾਂ ਨੂੰ ਜ਼ਮੀਨਾਂ ਦਾ ਸਹੀ ਭਾਅ ਦਿਵਾਉਣਾ ਚਾਹੀਦਾ ਹੈ। ਧੰਨਵਾਦ ਜੀ।

**ਸ਼੍ਰੀ ਵਿਕਰਮਜੀਤ ਸਿੰਘ ਚੌਧਰੀ (ਫਿਲੌਰ, ਐਸ.ਸੀ.):** ਸਪੀਕਰ ਸਾਹਿਬ, ਧੰਨਵਾਦ ਜੀ। ਸਪੀਕਰ ਸਾਹਿਬ, ਜਿਹੜਾ ਮੈਂ ਮੁੱਦਾ ਅੱਜ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਪੰਜਾਬ ਦੇ ਕਾਲਜਿਜ਼ ਵਿੱਚ ਟੀਚਰਜ਼ ਹਨ, ਉਨ੍ਹਾਂ ਉੱਤੇ ਜਿਹੜਾ 7ਵਾਂ ਪੇਅ ਕਮਿਸ਼ਨ ਲਾਗੂ ਕੀਤਾ ਹੈ ਔਰ ਇਸ ਦੇ ਨਾਲ-ਨਾਲ ਜਿਹੜੇ ਕਾਲਜਿਜ਼ ਦੀ backbone ਹੁੰਦੀ ਹੈ, ਜਿਸ ਵਿੱਚ non-teaching staff ਹੈ, ਜਿਸ ਵਿੱਚ ਕਲਰਕ, ਸੁਪਰਡੰਟ ਵਗੈਰਾ ਆ ਜਾਂਦੇ ਹਨ। ਇਨ੍ਹਾਂ ਦਾ ਕਾਲਜਿਜ਼ ਅਤੇ ਸਕੂਲਜ਼ ਨੂੰ ਚਲਾਉਣ ਲਈ ਬਹੁਤ ਵੱਡਾ ਯੋਗਦਾਨ ਹੁੰਦਾ ਹੈ। ਇੱਕ ਪਾਸੇ ਆਪਾਂ ਟੀਚਰਜ਼ ਉੱਤੇ 7ਵਾਂ ਪੇਅ ਕਮਿਸ਼ਨ ਲਾਗੂ ਕਰ ਦਿੱਤਾ ਹੈ। ਇੱਥੇ ਮਨਿਸਟਰ ਸਾਹਿਬ ਬੈਠੇ ਹਨ ਅਤੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ non-teaching staff ਹੈ,

ਅ.ਰਿ.

GK/Abhishek 11.206-3--2023

ਉਨ੍ਹਾਂ ਦਾ 6ਵਾਂ ਪੇਅ ਕਮਿਸ਼ਨ ਹਾਲੇ ਤੱਕ ਲਾਗੂ ਨਹੀਂ ਹੋਇਆ। ਉਨ੍ਹਾਂ ਦੀ ਇਸ ਜਾਇਜ਼ ਮੰਗ ਨੂੰ ਵੀ ਪੂਰਾ ਕੀਤਾ ਜਾਵੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਸਰਦਾਰ ਮਨਜੀਤ ਸਿੰਘ ਬਿਲਾਸਪੁਰ ਜੀ।

**ਸਰਦਾਰ ਮਨਜੀਤ ਸਿੰਘ ਬਿਲਾਸਪੁਰ (ਨਿਹਾਲ ਸਿੰਘ ਵਾਲਾ, ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਜੀ। ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਬੋਲਣ ਦਾ ਮੌਕਾ ਦਿੱਤਾ। ਸਾਡੇ ਪੰਜਾਬ ਦੇ ਪਿੰਡਾਂ ਵਿੱਚ ਅਨ-ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰ ਹਨ ਜਿਹੜੇ ਆਮ ਲੋਕਾਂ ਲਈ ਬਹੁਤ ਵਧੀਆ ਕੰਮ ਕਰਦੇ ਹਨ। ਕਿਉਂਕਿ ਜਿਹੜੇ ਆਮ ਲੋਕ ਹਨ ਜਦੋਂ ਰਾਤ ਨੂੰ ਉਨ੍ਹਾਂ ਨੂੰ ਕੋਈ ਦੁੱਖ-ਤਕਲੀਫ ਹੁੰਦੀ ਹੈ ਉਹ ਗੱਡੀ ਕਰਵਾ ਕੇ ਸ਼ਹਿਰ ਨਹੀਂ ਜਾ ਸਕਦੇ। ਉਨ੍ਹਾਂ ਦੇ ਲਈ ਇੱਕ ਵਧੀਆ ਫਸਟਏਡ ਦਾ ਕੰਮ ਕਰਦੇ ਹਨ। ਮੇਰੀ ਬੇਨਤੀ ਹੈ ਕਿ ਅਨ-ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰਾਂ ਨੂੰ ਪਾਰਟ ਟਾਈਮ ਟ੍ਰੇਨਿੰਗ ਦੇ ਕੇ ਕਾਨੂੰਨੀ ਮਾਨਤਾ ਦਿੱਤੀ ਜਾਵੇ

ਜਿਵੇਂ ਕਿ ਪੱਛਮੀ ਬੰਗਾਲ, ਬਿਹਾਰ ਅਤੇ ਰਾਜਸਥਾਨ ਵਿੱਚ ਸਰਕਾਰਾਂ ਵੱਲੋਂ ਉਪਰਾਲੇ ਕੀਤੇ ਗਏ ਹਨ। ਪੰਜਾਬ ਸਰਕਾਰ ਨੂੰ ਵੀ ਇਸ ਸਬੰਧੀ ਉਪਰਾਲੇ ਕਰਨੇ ਚਾਹੀਦੇ ਹਨ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਸਰਦਾਰ ਹਰਦੇਵ ਸਿੰਘ ਲਾਡੀ ਜੀ।

**ਸਰਦਾਰ ਹਰਦੇਵ ਸਿੰਘ ਲਾਡੀ (ਸ਼ਾਹਕੋਟ):** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇੱਥੇ ਸਕੂਲਾਂ ਦੀ ਗੱਲ ਕੀਤੀ ਜਾ ਰਹੀ ਹੈ। ਪ੍ਰਿੰਸੀਪਲਾਂ ਨੂੰ ਟ੍ਰੇਨਿੰਗ ਲਈ ਸਿੰਗਾਪੁਰ ਵੀ ਭੇਜਿਆ ਜਾ ਰਿਹਾ ਹੈ ਪਰ ਜਿਹੜੇ ਗਰੀਬ ਲੋਕਾਂ ਦੇ ਬੱਚੇ ਸਕੂਲਾਂ ਵਿੱਚ ਪੜ੍ਹਦੇ ਹਨ ਉੱਥੇ ਕੋਈ ਟੀਚਰ ਹੀ ਨਹੀਂ ਹੈ। ਸਾਡਾ ਮੰਡ ਏਰੀਆ ਦਰਿਆ ਦੇ ਨਾਲ ਪੈਂਦਾ ਹੈ। ਜਿਹੜੇ ਇੱਕ-ਇੱਕ ਜਾਂ ਦੋ-ਦੋ ਟੀਚਰ ਸਕੂਲ ਨੂੰ ਚਲਾ ਰਹੇ ਸਨ ਉਨ੍ਹਾਂ ਵਿੱਚੋਂ ਰਿਟਾਇਰਮੈਂਟ ਵੀ ਹੋ ਰਹੀ ਹੈ। ਫਿਰ ਦੁਬਾਰਾ ਉੱਥੇ ਪੋਸਟ ਨਹੀਂ ਭਰੀ ਜਾ ਰਹੀ। ਜਿਹੜੀਆਂ ਕਾਫੀ ਪੋਸਟਾਂ ਸਨ ਉਹ ਵੀ ਉਥੋਂ ਚੁੱਕੀਆਂ ਗਈਆਂ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਜਿਵੇਂ ਅਸੀਂ ਐਜੂਕੇਸ਼ਨ ਤੇ ਗੱਲ ਕਰਦੇ ਹਾਂ ਤਾਂ ਹੇਠਲੇ ਪੱਧਰ ਤੇ ਐਜੂਕੇਸ਼ਨ ਬਿਲਕੁਲ ਖਤਮ ਹੋ ਰਹੀ ਹੈ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣ ਦੀ ਬਹੁਤ ਲੋੜ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ।ਰਾਜ ਕੁਮਾਰ ਜੀ।

**ਡਾਕਟਰ ਰਾਜ ਕੁਮਾਰ (ਚੱਬੇਵਾਲ, ਐਸ.ਸੀ.):** ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਸਦਨ ਦਾ ਧਿਆਨ ਇੱਕ ਬਹੁਤ ਹੀ ਭਿਆਨਕ ਬਿਮਾਰੀ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਵੇਲੇ ਪੰਜਾਬ ਵਿੱਚ ਕਾਲਾ ਪੀਲੀਆ ਹੈਪੇਟਾਈਟਸ-ਸੀ ਬਹੁਤ ਜ਼ਿਆਦਾ ਭਾਰੂ ਹੋ ਚੁੱਕਾ ਹੈ। ਇਸ ਜਨਵਰੀ ਤੱਕ ਕਰੀਬ 16 ਹਜਾਰ 136 ਕੇਸ ਹੋ ਚੁੱਕੇ ਹਨ। ਹੈਰਾਨੀ ਦੀ ਗੱਲ ਇਹ ਹੈ ਕਿ ਸਭ ਤੋਂ ਜ਼ਿਆਦਾ ਕਾਲਾ ਪੀਲੀਆ ਹੈਪੇਟਾਈਟਸ-ਸੀ 67% ਜੇਲ੍ਹ ਇਨਮੇਟਸ ਵਿੱਚ ਹੈ। 67% ਕੈਦੀਆਂ ਨੂੰ ਅੱਜ ਕਾਲਾ ਪੀਲੀਆ ਹੈ। ਸਭ ਤੋਂ ਪਹਿਲਾਂ ਪੰਜਾਬ ਵਿੱਚ ਕਾਲਾ ਪੀਲੀਆ ਨੂੰ ਆਇਡੈਂਟੀਫਾਈ ਕਰਨ ਦੀ ਸਕਰੀਨਿੰਗ ਹੋਈ ਸੀ ਪਰ ਹੈਰਾਨੀ ਦੀ ਗੱਲ ਇਹ ਹੈ ਕਿ ਜੇਲ੍ਹਾਂ ਵਿੱਚ ਸਭ ਤੋਂ ਵੱਧ ਕਾਲਾ ਪੀਲੀਆ ਹੋਣਾ ਇਹ ਦਰਸਾਉਂਦਾ ਹੈ ਕਿ ਡਰੱਗ ਦੀ ਭਿਆਨਕ ਬਿਮਾਰੀ ਪੰਜਾਬ ਵਿੱਚ ਤਾਂ ਹੈ ਪਰ ਜੇਲ੍ਹਾਂ ਵਿੱਚ ਬਹੁਤ ਵੱਡੀ ਗਿਣਤੀ ਵਿੱਚ ਵੱਡੀ ਤਾਦਾਦ ਵਿੱਚ ਇਹ ਬਿਮਾਰੀ ਅਜੇ ਵੀ ਹੈ। ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੈਪੇਟਾਈਟਸ ਦੀ ਪਰਾਪਰ ਸਕਰੀਨਿੰਗ ਅਤੇ ਹੈਪੇਟਾਈਟਸ-ਸੀ ਸੀ. ਐਮ. ਰੀਲੀਫ ਫੰਡ ਜੋ ਕਿ ਅੱਜ ਤੱਕ ਯੂਜ਼ ਹੀ ਨਹੀਂ ਕੀਤਾ ਗਿਆ ਉਸ ਫੰਡ ਨੂੰ ਜ਼ਰੂਰ ਵਰਤਿਆ ਜਾਵੇ ਅਤੇ ਹੈਪੇਟਾਈਟਸ-ਸੀ ਤੇ ਕੰਟਰੋਲ ਕੀਤਾ ਜਾਵੇ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਸ਼੍ਰੀ ਦਿਨੇਸ਼ ਚੱਢਾ ਜੀ।

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਦਿਨੇਸ਼ ਕੁਮਾਰ ਚੱਢਾ ਆਪਣੀ ਸੀਟ ਛੱਡ ਕੇ ਮਾਨਯੋਗ ਮੈਂਬਰ ਸ਼੍ਰੀ ਜਗਦੀਪ ਕੰਬੋਜ ਗੋਲਡੀ ਦੀ ਸੀਟ ਤੋਂ ਖੜ੍ਹੇ ਹੋ ਕੇ ਬੋਲਣ ਲੱਗੇ ।)

**ਸ਼੍ਰੀ ਦਿਨੇਸ਼ ਕੁਮਾਰ ਚੱਢਾ (ਰੂਪਨਗਰ):** ਮੈਂ ਆਪ ਜੀ ਦੇ ਮਾਧਿਅਮ ਰਾਹੀਂ ਸਰਕਾਰ ਦਾ ਧਿਆਨ ਸਿਹਤ ਸਹੂਲਤਾਂ ਦੇ ਜ਼ਰੂਰੀ ਵਿਸ਼ੇ ਵੱਲ ਦਿਵਾਉਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਤੁਸੀਂ ਆਪਣੀ ਸੀਟ ਤੇ ਨਹੀਂ ਹੋ । ਆਪਣੀ ਸੀਟ ਤੇ ਜਾਓ। ਹੁਣ ਬੈਠੋ। This is indiscipline. ਹਾਂ ਜੀ। ਸਰਦਾਰ ਗੁਰਪ੍ਰੀਤ ਸਿੰਘ ਬਨਾਂਵਾਲੀ।

**ਸਰਦਾਰ ਗੁਰਪ੍ਰੀਤ ਸਿੰਘ ਬਨਾਂਵਾਲੀ (ਸਰਦੂਲਗੜ੍ਹ):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਜਿੱਥੇ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਪੰਜਾਬੀ ਨੂੰ ਪੰਜਾਬ ਵਿੱਚ ਸਖਤੀ ਨਾਲ ਲਾਗੂ ਕੀਤਾ ਜਾ ਰਿਹਾ ਹੈ। ਚਾਹੇ ਉਹ ਸਰਕਾਰੀ ਦਫਤਰ ਹਨ ਚਾਹੇ ਉਹ ਹੋਰ ਸਰਕਾਰੀ ਅਦਾਰੇ ਹਨ ਜਾਂ ਪ੍ਰਾਈਵੇਟ ਅਦਾਰੇ ਹਨ ਪੰਜਾਬੀ ਨੂੰ ਤਰਜੀਹ ਦੇਣ ਲਈ ਸਖਤੀ ਨਾਲ ਲਾਗੂ ਕੀਤਾ ਜਾ ਰਿਹਾ ਹੈ ਇਸ ਦੇ ਲਈ ਪੰਜਾਬ ਸਰਕਾਰ ਦਾ ਧੰਨਵਾਦ ਕਰਦਾ ਹਾਂ। ਮੈਂ ਦੂਜੀ ਬੇਨਤੀ ਕਰਦਾ ਹਾਂ ਅਤੇ ਸਾਰਾ ਸਦਨ ਵੀ ਸਹਿਮਤ ਹੋਵੇਗਾ ਕਿ ਪੰਜਾਬੀ ਸੂਬਾ ਪੰਜਾਬ ਤੇ ਅਧਾਰਿਤ ਬਣਿਆ ਹੈ। ਜਿਹੜੀਆਂ ਅਦਾਲਤਾਂ ਹਨ ਚਾਹੇ ਹੇਠਲੀਆਂ ਅਦਾਲਤਾਂ ਹਨ, ਜ਼ਿਲ੍ਹਾ ਅਦਾਲਤਾਂ ਹਨ ਜਾਂ ਅ.ਰ.

**11.25 06.03.2023 RK/AG**

ਹਾਈਕੋਰਟ ਹੈ, ਉਸ ਵਿੱਚ ਵੀ ਪੰਜਾਬੀ ਨੂੰ ਲਾਗੂ ਕੀਤਾ ਜਾਵੇ। ਪੰਜਾਬੀ ਦੇ ਵਿੱਚ ਬਹਿਸ ਹੋਵੇ। ਜੇਕਰ ਕੋਈ ਪੰਜਾਬੀ ਦੀ ਵਿੱਚ ਗਵਾਹੀ ਦੇਣਾ ਚਾਹੁੰਦਾ ਹੈ, ਉਸ ਲਈ ਵੀ ਪੰਜਾਬੀ ਨੂੰ ਤਰਜੀਹ ਦਿੱਤੀ ਜਾਵੇ। ਮੈਂ ਸਦਨ ਦੇ ਵਿੱਚ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਦਾਲਤਾਂ ਵੱਲ ਵੀ ਜ਼ਰੂਰ ਧਿਆਨ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਸੰਦੀਪ ਜੀ, ਤੁਹਾਨੂੰ ਪਹਿਲਾਂ ਮੌਕਾ ਮਿਲ ਗਿਆ ਸੀ। ਦੁਬਾਰਾ ਮੌਕਾ ਦੇਣਾ ਬਣਦਾ ਨਹੀਂ ਹੈ, ਅੱਜ ਤੁਹਾਨੂੰ ਮੌਕਾ ਦੇ ਦਿੰਦੇ ਹਾਂ, ਅਗਲੀ ਵਾਰ ਤੋਂ ਮੌਕਾ ਨਹੀਂ ਦਿੱਤਾ ਜਾਵੇਗਾ।

**ਸ਼੍ਰੀ ਸੰਦੀਪ ਜਾਖੜ (ਅਬੋਹਰ):** ਸਪੀਕਰ ਸਾਹਿਬ, ਧੰਨਵਾਦ ਜੀ। ਮੈਂ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਵੀ ਕੋਈ ਹੜ੍ਹ ਆਉਂਦਾ ਹੈ ਜਾਂ ਬੇਵਕਤ ਮੀਂਹ ਪੈ ਜਾਂਦਾ ਹੈ, ਝੱਖੜ ਆ ਜਾਂਦੇ ਹਨ ਤਾਂ ਸਰਕਾਰ ਮੁਆਵਜ਼ੇ ਦੇ ਰਾਹੀਂ, ਸਪੈਸ਼ਲ ਗਿਰਦਾਵਰੀ ਦੇ ਰਾਹੀਂ ਕਿਸਾਨਾਂ ਨੂੰ ਥੋੜ੍ਹਾ ਬਹੁਤ ਸਹਾਰਾ ਦਿੰਦੀ ਹੈ ਲੇਕਿਨ ਜੇਕਰ ਮੈਂ ਨਰਮੇ ਦੀ ਫਸਲ ਦੀ ਗੱਲ ਕਰਾਂ, ਕਿੰਨੂ ਦੀ ਫਸਲ ਦੀ ਗੱਲ ਕਰਾਂ ਤਾਂ ਜਿਹੜੀ

ਨਰਮੇ ਦੀ ਚੁਗਾਈ ਵਾਲੀ ਲੇਬਰ ਹੈ, ਕਿੰਨੂ ਦੀ ਕਟਾਈ ਲਈ ਜਿਹੜੀ ਲੇਬਰ ਹੈ, ਇਸ ਸਬੰਧੀ ਸਰਕਾਰ ਦੇ ਕੋਲ ਕੋਈ ਮੈਕਾਨਿਜ਼ਮ ਨਹੀਂ ਹੈ ਉਸ ਲੇਬਰ ਨੂੰ ਅਡੈਂਟੀਫਾਈ ਕਰਨ ਦਾ ਕਿਉਂਕਿ ਜਦੋਂ ਕਿਸਾਨ ਦੀ ਨਰਮੇ ਦੀ ਜਾਂ ਕਿੰਨੂ ਦੀ ਫਸਲ ਖਰਾਬ ਹੋ ਗਈ ਤਾਂ ਉਸ ਦੇ ਨਾਲ-ਨਾਲ ਜਿਹੜੀ ਲੇਬਰ ਹੈ, ਚੁਗਾਈ ਵਾਲੀ ਲੇਬਰ ਹੈ, ਉਨ੍ਹਾਂ ਦਾ ਸੀਜ਼ਨ ਮਰ ਜਾਂਦਾ ਹੈ। ਇਸ ਸਬੰਧੀ ਸਰਕਾਰ ਨੂੰ ਜ਼ਰੂਰ ਉਪਰਾਲਾ ਕਰਨਾ ਚਾਹੀਦਾ ਹੈ ਕਿ ਇਸ ਸਬੰਧੀ ਕੋਈ ਸਿਸਟਮ ਹੋਣਾ ਚਾਹੀਦਾ ਹੈ ਕਿ ਜਿਸ ਰਾਹੀਂ ਆਪਾਂ ਉਸ ਲੇਬਰ ਨੂੰ ਅਡੈਂਟੀਫਾਈ ਕਰੀਏ ਤਾਂ ਕਿ ਕਿਸਾਨ ਦੀ ਫਸਲ ਤਾਂ ਮਾਰੀ ਹੀ ਜਾਂਦੀ ਹੈ ਅਤੇ ਨਾਲ ਹੀ ਲੇਬਰ ਕਲਾਸ ਦਾ ਵੀ ਧਿਆਨ ਰੱਖਿਆ ਜਾਵੇ, ਉਨ੍ਹਾਂ ਨੂੰ ਵੀ ਕੋਈ ਨਾ ਕੋਈ ਮੁਆਵਜ਼ਾ ਦਿੱਤਾ ਜਾਵੇ।

**ਸ਼੍ਰੀ ਰਜਨੀਸ਼ ਕੁਮਾਰ ਦਹੀਯਾ (ਫਿਰੋਜ਼ਪੁਰ ਦਿਹਾਤੀ)(ਐਸ.ਸੀ):** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ, ਤੁਸੀਂ ਮੈਨੂੰ ਇਸ ਸਦਨ ਵਿੱਚ ਬੋਲਣ ਲਈ ਸਮਾਂ ਦਿੱਤਾ। ਪੰਜਾਬ ਦੀ ਜਿਹੜੀ ਰੀੜ੍ਹ ਦੀ ਹੱਡੀ ਹੈ, ਉਹ ਸਾਡੀ ਖੇਤੀਬਾੜੀ ਹੈ। ਸਮੇਂ-ਸਮੇਂ ਤੇ ਸਰਕਾਰਾਂ ਕਿਸਾਨਾਂ ਲਈ ਹਮੇਸ਼ਾ ਉਪਰਾਲੇ ਕਰਦੀਆਂ ਵੀ ਆਇਆਂ ਹਨ, ਕਰ ਵੀ ਰਹੀਆਂ ਹਨ ਅਤੇ ਕਰਦੀਆਂ ਵੀ ਰਹਿਣਗੀਆਂ। ਸਰ, ਮੇਰੇ ਹਲਕੇ ਫਿਰੋਜ਼ਪੁਰ ਦਿਹਾਤੀ ਦੇ ਵਿੱਚ ਇੱਕ ਪੋਸਟ ਦੋਨਾ ਤੇਲੂ ਮੱਲ ਪੈਂਦੀ ਹੈ। ਸਰ, ਸੈਂਟਰਲ ਗੌਰਮਿੰਟ ਦੀ ਕਈ ਹਜ਼ਾਰਾਂ ਏਕੜ ਜ਼ਮੀਨ ਪੰਜਾਬ ਦੇ ਸਰਹੱਦੀ ਜ਼ਿਲ੍ਹਿਆਂ ਦੇ ਵਿੱਚ ਪਈ ਹੈ। ਜਿਹੜੀਆਂ ਸੈਂਟਰਲ ਗੌਰਮਿੰਟ ਦੀਆਂ ਜ਼ਮੀਨਾਂ ਹਨ, ਪੰਜਾਬ ਸਰਕਾਰ ਉਨ੍ਹਾਂ ਜ਼ਮੀਨਾਂ ਦੀ ਕਸਟੋਡੀਅਨ ਹੈ। ਇਹ ਜ਼ਮੀਨਾਂ ਵਿਹਲੀਆਂ ਪਈਆਂ ਰਹਿੰਦੀਆਂ ਹਨ। ਮੇਰੇ ਹਲਕੇ ਫਿਰੋਜ਼ਪੁਰ ਦਿਹਾਤੀ ਦੇ ਵਿੱਚ ਮਮਦੋਟ ਸੈਕਟਰ ਅਤੇ ਪੋਸਟ ਦੋਨਾ ਤੇਲੂ ਮੱਲ ਦੇ ਵਿੱਚ 1100-1200 ਏਕੜ ਜ਼ਮੀਨ ਵਿਹਲੀ ਪਈ ਹੈ। ਉੱਥੇ ਕੁਝ ਕਾਸ਼ਤਕਾਰ ਸੀ, ਜਿਨ੍ਹਾਂ ਨੂੰ ਉਨ੍ਹਾਂ ਨੇ ਆਬਾਦ ਕੀਤਾ ਸੀ। ਇਹ ਕਾਸ਼ਤਕਾਰ ਕਈ ਸਾਲ ਉੱਥੇ ਕਾਸ਼ਤ ਕਰਦੇ ਰਹੇ। ਅੱਜ ਕੱਲ੍ਹ ਉੱਥੇ ਇੱਕ ਕ੍ਰਾਈਸਿਜ਼ ਪੈਦਾ ਹੋਇਆ ਹੈ। ਸਾਡੇ ਪਿਛਲੇ ਡਿਪਟੀ ਕਮਿਸ਼ਨਰ ਸਾਹਿਬ ਅਤੇ ਮੈਂ ਇੱਕ ਪਾਲਿਸੀ ਬਣਾ ਕੇ ਐਫ.ਸੀ.ਆਰ. ਨੂੰ ਭੇਜੀ ਸੀ, ਥੋੜ੍ਹੀ ਦੇਰ ਪਹਿਲਾਂ ਇੱਥੇ ਕੇ.ਏ.ਪੀ. ਸਿਨਹਾ ਜੀ ਇੱਥੇ ਬੈਠੇ ਸੀ, ਹੁਣ ਸ਼ਾਇਦ ਉਹ ਚਲੇ ਗਏ। ਇਸ ਪਾਲਿਸੀ ਉੱਤੇ ਇੱਕ ਫਾਈਨਲ ਡਿਸੀਜ਼ਨ ਆਉਣਾ ਅਜੇ ਬਾਕੀ ਹੈ। ਮੈਂ ਇਸ ਸਦਨ ਦੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਕੋਈ ਪਾਲਿਸੀ ਬਣਾਈ ਜਾਵੇ ਕਿ ਜਿਹੜੀ ਵਿਹਲੀ ਪਈ ਜ਼ਮੀਨ ਹੈ, ਉਸ ਨੂੰ ਜਿਹੜੇ ਬੇਜ਼ਮੀਨੇ ਕਿਸਾਨ ਹਨ, ਉਨ੍ਹਾਂ ਨੂੰ ਦਿੱਤੀ ਜਾਵੇ। ਇਸ ਨਾਲ ਸਰਕਾਰ ਨੂੰ ਕੋਈ ਆਮਦਨ ਹੋਵੇਗੀ ਅਤੇ ਉਨ੍ਹਾਂ ਬੇਜ਼ਮੀਨੇ ਕਿਸਾਨਾਂ ਦੀ ਵੀ ਰੋਟੀ-ਰੋਜ਼ੀ ਚਲਦੀ ਰਹੇਗੀ। ਧੰਨਵਾਦ ਸਰ।

**ਮਾਨਯੋਗ ਸਪੀਕਰ :** ਥੈਂਕ ਯੂ। ਅਵਤਾਰ ਸਿੰਘ ਜੂਨੀਅਰ।

**ਸ਼੍ਰੀ ਅਵਤਾਰ ਸਿੰਘ ਜੂਨੀਅਰ (ਜਲੰਧਰ ਉੱਤਰੀ):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਮੈਂ ਤੁਹਾਡੀ ਮਾਰਫਤ ਸਰਕਾਰ ਦੇ ਜ਼ਿਹਨ ਦੇ ਵਿੱਚ ਲੈ ਕੇ ਆਉਣਾ ਚਾਹੁੰਦਾ ਹਾਂ ਕਿ ਮੇਰੇ ਤੋਂ ਪਹਿਲਾਂ ਬੋਲਦੇ ਹੋਏ ਸਤਿਕਾਰਯੋਗ ਐਮ.ਐਲ.ਏ. ਸ਼੍ਰੀ ਵਿਕਰਮ ਚੌਧਰੀ ਜੀ ਨੇ ਵੀ ਇਹ ਮੁੱਦਾ ਥੋੜ੍ਹਾ ਜਿਹਾ ਚੁੱਕਿਆ। ਅੱਜ ਜਿਹੜੇ ਏਡਿਡ ਕਾਲਜ ਹਨ, ਉਨ੍ਹਾਂ ਵਿੱਚ ਜਿਹੜੇ ਪ੍ਰੋਫੈਸਰ ਸਾਹਿਬਾਨ ਹਨ, ਇਸ ਸਰਕਾਰ ਨੇ ਉਨ੍ਹਾਂ ਦੀ ਜਿਹੜੀ ਰਿਟਾਇਰਮੈਂਟ ਏਜ ਹੈ, ਉਹ 60 ਸਾਲ ਤੋਂ ਘਟਾ ਕੇ 58 ਸਾਲ ਕਰ ਦਿੱਤੀ ਹੈ। ਇਸ ਦੇ ਨਾਲ-ਨਾਲ ਏਡਿਡ ਕਾਲਜਾਂ ਦੇ ਵਿੱਚ ਸਰਕਾਰ 95% ਏਡ ਦਿੰਦੀ ਸੀ, ਉਸ ਨੂੰ ਵੀ ਘਟਾ ਕੇ 75% ਕਰ ਦਿੱਤਾ ਹੈ। ਆਖਿਰ ਵਿੱਚ ਜਿਹੜਾ ਇਹ ਵਿੱਤੀ ਬੋਝ ਹੈ, ਉਹ ਉੱਥੇ ਪੜ੍ਹਦੇ ਵਿਦਿਆਰਥੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਤੇ ਪਵੇਗਾ। ਸਰ, ਜਿਹੜੀ ਨਵੀਂ ਰਿਕਰੂਟਮੈਂਟ ਹੋ ਰਹੀ ਹੈ, ਉਹ 75% ਦੇ ਨਾਲ ਹੋ ਰਹੀ ਹੈ। ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਦੇ ਜ਼ਿਹਨ ਦੇ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਆਪਣੇ ਬੱਚੇ ਪਹਿਲਾਂ ਹੀ 10ਵੀਂ, 12ਵੀਂ ਕਰਨ ਤੋਂ ਬਾਅਦ ਬਾਹਰ ਜਾ ਰਹੇ ਹਨ।ਅਗਰ ਸਰਕਾਰ ਨੂੰ ਕੋਈ ਇੰਨਾ ਬੋਝ ਨਹੀਂ ਹੈ ਤਾਂ ਇਹ ਦੁਬਾਰਾ ਤੋਂ 95% ਕੀਤੀ ਜਾਵੇ। ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ :** ਸਰਦਾਰ ਮਨਜਿੰਦਰ ਸਿੰਘ ਲਾਲਪੁਰਾ ਜੀ। ਅੱਜ ਮੁਹੰਮਦ ਜਮੀਲ ਜੀ ਨੇ ਹੱਥ ਖੜ੍ਹਾ ਨਹੀਂ ਕੀਤਾ। (ਹਾਸਾ)

**ਸਰਦਾਰ ਮਨਜਿੰਦਰ ਸਿੰਘ ਲਾਲਪੁਰਾ (ਖਡੂਰ ਸਾਹਿਬ) :** ਧੰਨਵਾਦ, ਸਪੀਕਰ ਸਾਹਿਬ। ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਅਤੇ ਬਿਜਲੀ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ ਬਹੁਤ ਸਾਰੇ ਪਿੰਡਾਂ ਦੇ ਵਿੱਚ ਜਿਹੜੇ ਘਰ ਹਨ, ਉਨ੍ਹਾਂ ਘਰਾਂ ਦੇ ਉੱਪਰ ਦੀ 11 ਕੇ.ਵੀ. ਦੀਆਂ ਤਾਰਾਂ ਲੰਘਦੀਆਂ ਹਨ। ਸਪੀਕਰ ਸਾਹਿਬ, ਕਈ ਵਾਰ ਅਜਿਹੇ ਹਾਦਸੇ ਹੁੰਦੇ ਹਨ, ਜਿਨ੍ਹਾਂ ਰਾਹੀਂ ਬਹੁਤ ਸਾਰੀਆਂ ਜਾਨਾਂ ਚਲੀਆਂ ਜਾਂਦੀਆਂ ਹਨ। ਬਹੁਤ ਛੋਟੇ-ਛੋਟੇ ਬੱਚਿਆਂ ਦੀਆਂ ਜਾਨਾਂ ਚਲੀਆਂ ਜਾਂਦੀਆਂ ਹਨ। ਉਹ ਤਾਰਾਂ ਐਨ ਘਰਾਂ ਦੇ ਉੱਪਰ ਦੀ ਹੋ ਕੇ ਲੰਘਦੀਆਂ ਹਨ।

ਅਰਿ

**1.**

ਕ.ਕ/ਹ.ਸ.ਟ. 11.30 6.03.2023

ਸਪੀਕਰ ਸਾਹਿਬ, ਜਦੋਂ ਉਹ ਲੋਕ ਕਹਿੰਦੇ ਹਨ ਕਿ ਸਾਡੇ ਘਰਾਂ ਦੇ ਉੱਪਰੋਂ ਇਹ ਤਾਰਾਂ ਪਾਸੇ ਕੀਤੀਆਂ ਜਾਣ ਤਾਂ ਬਿਜਲੀ ਬੋਰਡ ਵੱਲੋਂ ਜਿਹੜਾ ਉਸ ਦਾ ਐਸਟੀਮੇਟ ਬਣਾਇਆ ਜਾਂਦਾ ਹੈ, ਉਹ ਲੱਖਾਂ ਦੇ ਵਿੱਚ ਬਣਦਾ ਹੈ। ਗਰੀਬ ਲੋਕ, ਆਮ ਲੋਕ ਲੱਖਾਂ ਰੁਪਏ ਨਹੀਂ ਦੇ ਸਕਦੇ। ਸੋ, ਮੈਂ ਚਾਹੁੰਦਾ ਹਾਂ ਕਿ ਪੂਰੇ ਪੰਜਾਬ ਭਰ ਵਿੱਚ

ਜਿੱਥੋਂ-ਜਿੱਥੋਂ ਵੀ ਘਰਾਂ ਦੇ ਉੱਪਰ ਦੀ ਤਾਰਾਂ ਲੰਘਦੀਆਂ ਹਨ ਉਹ ਸਰਕਾਰ ਆਪਣੇ ਪੱਧਰ ਤੇ ਕੋਈ ਇਸ ਤਰ੍ਹਾਂ ਦੀ ਤਜਵੀਜ਼ ਲੈ ਕੇ ਆਵੇ ਕਿ ਉਨ੍ਹਾਂ ਤਾਰਾਂ ਨੂੰ ਪਾਸੇ ਕੀਤਾ ਜਾ ਸਕੇ। ਮੈਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਵੀ ਕਰੋੜਾਂ ਦੀ ਪ੍ਰਾਪਰਟੀ ਬੰਦਾ ਖਰੀਦਦਾ ਹੈ ਕਿ ਕੋਈ ਕਾਰੋਬਾਰ ਕਰਾਂਗੇ।

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਹੈ ਲਾਲਪੁਰਾ ਸਾਹਿਬ। ਥੈਂਕ ਯੂ। ਕੁੰਵਰ ਵਿਜੈ ਪ੍ਰਤਾਪ ਜੀ।

**ਕੁੰਵਰ ਵਿਜੈ ਪ੍ਰਤਾਪ ਸਿੰਘ (ਅੰਮ੍ਰਿਤਸਰ ਉੱਤਰੀ):** ਮਾਨਯੋਗ ਸਪੀਕਰ ਸਾਹਿਬ, ਅੰਮ੍ਰਿਤਸਰ ਸ਼ਹਿਰ ਵਿੱਚ ਅਵਾਰਾ ਕੁੱਤਿਆਂ ਦੀ ਬਹੁਤ ਵੱਡੀ ਸਮੱਸਿਆ ਹੈ। ਕੋਈ ਵੀ ਬੱਚਾ ਜਾਂ ਲੇਡੀ ਆਪਣੀ ਗਲੀ ਦੇ ਵਿੱਚ ਹੀ, ਆਪਣੀ ਲੋਕੈਲਿਟੀ ਦੇ ਵਿੱਚ ਹੀ ਅਵਾਰਾ ਕੁੱਤਿਆਂ ਦੇ ਡਰ ਤੋਂ ਤੁਰ-ਫਿਰ ਨਹੀਂ ਸਕਦੇ ਹਨ। ਪਿਛਲੇ ਦੋ ਤਿੰਨ ਮਹੀਨਿਆਂ ਦੇ ਵਿੱਚ ਬਹੁਤ ਮਾੜੀਆਂ ਘਟਨਾਵਾਂ ਹੋਈਆਂ ਹਨ। ਜੇਕਰ ਕਈ ਵਾਰ ਕਾਰਪੋਰੇਸ਼ਨ ਨੂੰ ਕਿਹਾ ਜਾਂਦਾ ਹੈ ਤਾਂ ਉਹ male dogs ਦੀ castration ਕਰ ਦਿੰਦੇ ਹਨ। ਇਸ ਨਾਲ ਸਮੱਸਿਆ ਦਾ ਸਮਾਧਾਨ ਨਹੀਂ ਹੁੰਦਾ ਹੈ। ਅੰਮ੍ਰਿਤਸਰ ਸ਼ਹਿਰ ਦੇ ਵਿੱਚ ਇਹ ਸਮੱਸਿਆ ਬਹੁਤ ਜ਼ਿਆਦਾ ਚੱਲ ਰਹੀ ਹੈ। ਇਸ ਕਰਕੇ ਬੇਨਤੀ ਹੈ ਕਿ ਅਵਾਰਾ ਕੁੱਤਿਆਂ ਲਈ ਕੋਈ ਇਨਕਲੋਜ਼ਰ ਬਣਾ ਕੇ ਉਨ੍ਹਾਂ ਨੂੰ ਉੱਥੇ ਰੱਖਿਆ ਜਾਵੇ। ਇਸ ਸਮੱਸਿਆ ਦਾ permanent solution ਕੱਢਿਆ ਜਾਵੇ। ਥੈਂਕ ਯੂ, ਸਰ।

**ਸ਼੍ਰੀ ਬਲਕਾਰ ਸਿੰਘ ਸਿੱਧੂ (ਰਾਮਪੁਰਾ ਫੂਲ):** ਮਾਨਯੋਗ ਸਪੀਕਰ ਸਾਹਿਬ, ਸਤਿ ਸ਼੍ਰੀ ਅਕਾਲ ਜੀ।

**ਮਾਨਯੋਗ ਸਪੀਕਰ:** ਸਤਿ ਸ਼੍ਰੀ ਅਕਾਲ ਜੀ।

**ਸ਼੍ਰੀ ਬਲਕਾਰ ਸਿੰਘ ਸਿੱਧੂ:** ਸਰ, ਬਠਿੰਡਾ ਤੋਂ ਬਰਨਾਲਾ ਨੈਸ਼ਨਲ ਹਾਈਵੇਜ਼ ਨੰਬਰ 7 ਤੋਂ ਜਦੋਂ ਉੱਥੋਂ ਉਤਰਦੇ ਹਾਂ ਤਾਂ ਮੌੜਾਂ ਤੋਂ ਆਉਣ ਵਾਲੀ ਰੋਡ ਉੱਪਰ ਹਰ ਰੋਜ਼ ਐਕਸੀਡੈਂਟ ਹੁੰਦੇ ਹਨ। ਅਸੀਂ ਕਈ ਵਾਰ ਡੀ.ਸੀ. ਸਾਹਿਬ ਨਾਲ ਮਿਲ ਕੇ ਨੈਸ਼ਨਲ ਹਾਈਵੇਅ ਨੂੰ ਕਹਿ ਚੁੱਕੇ ਹਾਂ ਕਿ ਇਸ ਦਾ ਕੋਈ ਹੱਲ ਕੀਤਾ ਜਾਵੇ। ਹਰ ਰੋਜ਼ ਉੱਥੇ ਐਕਸੀਡੈਂਟਾਂ ਨਾਲ ਡੈੱਥ ਹੁੰਦੀ ਹੈ। ਉਸ ਦਾ ਪੁਲ ਦੇ ਥੱਲੇ ਤੋਂ ਗੱਡੀਆਂ ਲੰਘਣ ਲਈ ਰਸਤਾ ਵੀ ਹੈ। ਇਸ ਸਬੰਧੀ ਮੇਰੀ ਬੇਨਤੀ ਹੈ ਕਿ ਇਸ ਦਾ ਹੱਲ ਕੀਤਾ ਜਾਵੇ।

**ਡਾਕਟਰ ਵਿਜੈ ਸਿੰਗਲਾ (ਮਾਨਸਾ):** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਨਾਲ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਪ੍ਰਾਈਵੇਟ ਥਰਮਲ ਪਲਾਂਟ ਬਣੇ ਸੀ ਤਾਂ ਉਨ੍ਹਾਂ ਦਾ ਸਰਕਾਰ ਨਾਲ ਇੱਕ ਐਗਰੀਮੈਂਟ ਹੋਇਆ ਸੀ ਕਿ ਆਪਣੇ 50 ਕਿਲੋਮੀਟਰ ਦੇ ਰੇਡੀਅਸ ਵਿੱਚ ਜੋ ਵੀ ਟਾਊਨਜ਼, ਛੋਟੇ ਜਾਂ ਵੱਡੇ ਸ਼ਹਿਰ ਪੈਂਦੇ ਹਨ, ਉਨ੍ਹਾਂ ਦਾ ਸੀਵਰੇਜ ਟ੍ਰੀਟਮੈਂਟ ਜੋ ਐਸ.ਟੀ.ਪੀ. ਤੋਂ ਪਾਣੀ ਟਰੀਟ ਕੀਤਾ ਹੋਇਆ ਪਾਣੀ ਵਰਤਣਗੇ। ਲੇਕਿਨ ਸਾਡੇ ਤੋਂ 15 ਕਿਲੋਮੀਟਰ ਦੂਰ ਤਲਵੰਡੀ ਸਾਬੋ ਪਾਵਰ ਲਿਮਟਿਡ ਦਾ ਪਲਾਂਟ ਹੈ। ਉਸ ਨੂੰ

ਲੱਗੇ ਨੂੰ 15 ਸਾਲ ਹੋ ਗਏ ਹਨ। ਮੇਰਾ ਸ਼ਹਿਰ ਮਾਨਸਾ ਤੋਂ ਇਲਾਵਾ ਹੋਰ ਵੀ ਜਿਹੜੇ ਕਸਬੇ ਹਨ, ਉਨ੍ਹਾਂ ਵਿੱਚ ਸੀਵਰੇਜ ਟ੍ਰੀਟਮੈਂਟ ਪਲਾਂਟ ਦੀ ਸਟੋਰੇਜ ਕਪੈਸਿਟੀ ਬਹੁਤ ਘੱਟ ਹੈ। ਲੇਕਿਨ ਉਹ ਥਰਮਲ ਵਾਲੇ ਹਰ ਵਾਰ ਆਨਾ-ਕਾਨੀ ਕਰ ਰਹੇ ਹਨ। ਇਰੀਗੇਸ਼ਨ ਵਾਟਰ ਸਬੰਧੀ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ 3 ਕਿਊਸਿਕ ਵਾਟਰ ਪਰ ਸੈਕਿੰਡ ਉਨ੍ਹਾਂ ਨੂੰ ਦਿੱਤਾ ਜਾ ਰਿਹਾ ਹੈ ਜਿਸ ਨਾਲ ਲਗਭਗ 30 ਹਜ਼ਾਰ ਕਿੱਲਾ ਸਿੰਚਾਈ ਕੀਤੀ ਜਾ ਸਕਦੀ ਹੈ। ਅਗਰ ਉਹ ਸੀਵਰੇਜ ਟ੍ਰੀਟਮੈਂਟ ਪਲਾਂਟ ਤੋਂ ਆਪਣੇ ਬੋਆਇਲਰਜ਼ ਲਈ ਪਾਣੀ ਵਰਤਣ ਤਾਂ ਸਾਰੇ ਸ਼ਹਿਰਾਂ ਦੀ ਸੀਵਰੇਜ ਦੀ ਸਮੱਸਿਆ ਹੱਲ ਹੋ ਜਾਵੇਗੀ। ਇਸ ਦੇ ਨਾਲ ਹੀ 30 ਹਜ਼ਾਰ ਕਿੱਲੇ ਦਾ ਸਿਰਫ 12 ਕਰੋੜ ਰੁਪਿਆ ਉਨ੍ਹਾਂ ਵੱਲੋਂ ਦਿੱਤਾ ਜਾਂਦਾ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਬੇਨਤੀ ਕਰਦਾ ਹਾਂ ਕਿ ਇਸ ਦਾ ਹੱਲ ਕੀਤਾ ਜਾਵੇ ਤਾਂ ਜੋ ਉਹ ਟ੍ਰੀਟ ਹੋਇਆ ਪਾਣੀ ਲੈ ਕੇ ਜਾਣ।

**ਮਾਨਯੋਗ ਸਪੀਕਰ:** ਥੈਂਕ ਯੂ। ਤੁਹਾਡਾ ਸੁਝਾਅ ਬੜਾ ਅੱਛਾ ਹੈ। ਸ਼੍ਰੀ ਬੁੱਧ ਰਾਮ ਜੀ।

**ਸ਼੍ਰੀ ਬੁੱਧ ਰਾਮ (ਬੁੱਢਲਾਡਾ, ਐਸ.ਸੀ.) :** ਸਪੀਕਰ ਸਾਹਿਬ, ਧੰਨਵਾਦ ਜੀ। ਸਪੀਕਰ ਸਾਹਿਬ ਮੈਂ ਕੈਂਸਰ ਦੇ ਮਰੀਜ਼ਾਂ ਸਬੰਧੀ ਗੱਲ ਕਰਨਾ ਚਾਹੁੰਦਾ ਹਾਂ। ਪਹਿਲਾਂ ਤੁਸੀਂ ਵੀ ਇਹ ਮਸਲਾ ਕਾਫੀ ਚੁੱਕਦੇ ਰਹੇ ਹੋ।

**ਮਾਨਯੋਗ ਸਪੀਕਰ:** ਹੁਣ ਮੇਰੇ ਵਾਲੇ ਮੁੱਦੇ ਤੁਸੀਂ ਚੁੱਕ ਲਿਆ ਕਰੋ।

**ਸ਼੍ਰੀ ਬੁੱਧ ਰਾਮ:** ਸਪੀਕਰ ਸਾਹਿਬ, ਕੈਂਸਰ ਦੇ ਮਰੀਜ਼ਾਂ ਨੂੰ ਦਵਾਈ ਲੈਣ ਲਈ ਕਿਤੇ ਫਰੀਦਕੋਟ ਜਾਣਾ ਪੈਂਦਾ ਹੈ ਜਾਂ ਫਿਰ ਚੰਡੀਗੜ੍ਹ ਆਉਣਾ ਪੈਂਦਾ ਹੈ। ਸਰ, ਮੇਰੀ ਬੇਨਤੀ ਹੈ ਕਿ ਡਾਕਟਰਾਂ ਵੱਲੋਂ ਉਨ੍ਹਾਂ ਦੇ ਸਲਿੱਪ ਦੇ ਕੇ ਬੱਸ ਪਾਸ ਬਣਾ ਦਿੱਤੇ ਜਾਣ।

**ਮਾਨਯੋਗ ਸਪੀਕਰ:** ਮੇਰਾ ਖਿਆਲ ਹੈ ਕਿ ਕੈਂਸਰ ਦੇ ਮਰੀਜ਼ਾਂ ਦੇ ਬੱਸ ਪਾਸ ਬਣਦੇ ਹਨ।

**ਸ਼੍ਰੀ ਬੁੱਧ ਰਾਮ:** ਮੇਰੇ ਕੋਲ ਮਰੀਜ਼ ਆਏ ਹਨ, ਇਸ ਲਈ ਹੀ ਮੈਂ ਕਹਿ ਰਿਹਾ ਹਾਂ। ਸਰ, ਉਨ੍ਹਾਂ ਨੇ, ਉਨ੍ਹਾਂ ਨੂੰ ਜਵਾਬ ਦੇ ਦਿੱਤਾ ਹੈ। ਸਰ, ਮੇਰੀ ਬੇਨਤੀ ਹੈ ਕਿ ਸਦਨ ਤੋਂ ਇੱਕ ਪੱਕੀ ਲੈਟਰ ਆਪਾਂ ਉਨ੍ਹਾਂ ਨੂੰ ਜਾਰੀ ਕਰ ਦੇਈਏ ਕਿ ਕੈਂਸਰ ਦੇ ਮਰੀਜ਼ ਅਤੇ ਉਸ ਦੇ ਨਾਲ ਜਾਣ ਵਾਲੇ ਸਹਾਇਕ ਦੇ ਲਈ ਬੱਸ ਪਾਸ ਬਣਾ ਦਿੱਤੇ ਜਾਣ ਤਾਂ ਜੋ ਉਨ੍ਹਾਂ ਨੂੰ ਦਵਾਈਆਂ ਲਿਆਉਣ ਲਈ ਆਉਣ-ਜਾਣ ਲਈ ਇਹ ਸਹੂਲਤ ਦਿੱਤੀ ਜਾ ਸਕੇ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਟਰਾਂਸਪੋਰਟ ਮੰਤਰੀ ਸਾਹਿਬ, ਇਹ ਇਸ਼ੂ ਬਹੁਤ ਜ਼ਰੂਰੀ ਹੈ। ਇਸ ਸਬੰਧੀ ਦੇਖ ਲਿਆ ਜਾਵੇ।

**ਸ਼੍ਰੀ ਗੁਰਦੇਵ ਸਿੰਘ ਦੇਵ ਮਾਨ (ਨਾਭਾ, ਐਸ.ਸੀ.):** ਸਪੀਕਰ ਸਾਹਿਬ, ਜ਼ੀਰੋ ਆਵਰ ਦੇ ਵਿੱਚ ਸਮਾਂ ਦੇਣ ਲਈ ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਵਿਸ਼ੇਸ਼ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪੂਰੇ ਪੰਜਾਬ ਦੇ ਵਿੱਚ

ਟੈਕਸੀ ਡਰਾਈਵਰ ਹਨ, ਚਾਹੇ ਉਹ ਗੱਡੀਆਂ ਚਲਾਉਂਦੇ ਹਨ, ਆਟੋ ਰਿਕਸ਼ਾ ਚਲਾਉਂਦੇ ਹਨ। ਢੋਆ-ਢੁਆਈ ਦਾ ਸਮਾਨ ਲੈ ਕੇ ਜਾਂਦੇ ਹਨ। ਉਨ੍ਹਾਂ ਲਈ ਬੈਠਣ ਲਈ ਕਿਤੇ ਵੀ ਜਗ੍ਹਾ ਨਹੀਂ ਹੈ। ਪੰਜਾਬ ਦੇ ਅਲੱਗ-ਅਲੱਗ ਛੋਟੇ-ਵੱਡੇ ਸ਼ਹਿਰਾਂ ਵਿੱਚ ਉਹ ਕਦੇ ਕਿਤੇ ਬੈਠਦੇ ਹਨ, ਕਦੇ ਕਿਤੇ ਬੈਠਦੇ ਹਨ। ਮੈਂ ਤੁਹਾਡੇ ਜ਼ਰੀਏ ਇਹ ਬੇਨਤੀ ਕਰਦਾ ਹਾਂ ਕਿ ਸਾਰੇ ਡਰਾਈਵਰ ਭਰਾਵਾਂ ਲਈ ਬੈਠਣ ਅਤੇ ਪੀਣ ਵਾਲੇ ਪਾਣੀ ਦੀ ਸੁਵਿਧਾ ਕੀਤੀ ਜਾਵੇ ਤਾਂ ਕਿ ਉਨ੍ਹਾਂ ਨੂੰ ਆਰਾਮ ਮਿਲ ਸਕੇ।

**Mr. Speaker:** Thank you. ਹਾਂ ਜੀ, ਸਰਦਾਰ ਕੁਲਵੰਤ ਸਿੰਘ ਸਿੱਧੂ ਜੀ।

ਅ.ਰਿ

ਪ.ਸ਼./ਹ.ਸ.ਟ/11.35/06.03.2023

**ਸਰਦਾਰ ਕੁਲਵੰਤ ਸਿੰਘ ਸਿੱਧੂ (ਆਤਮ ਨਗਰ)**: ਸਪੀਕਰ ਸਾਹਿਬ, ਮੈਨੂੰ ਸਮਾਂ ਦੇਣ ਲਈ ਤੁਹਾਡਾ ਬਹੁਤ ਬਹੁਤ ਧੰਨਵਾਦ। ਸਭ ਤੋਂ ਪਹਿਲਾਂ ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ, ਪੰਜਾਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਸੀਵਰੇਜ ਅਤੇ ਸਫਾਈਮੈਨ, ਜਿਹੜੇ ਲੰਮੇ ਸਮੇਂ ਤੋਂ ਕੱਚੇ ਸਨ, ਉਨ੍ਹਾਂ ਨੂੰ ਪੱਕੇ ਕਰਕੇ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਪ੍ਰਮਾਤਮਾ ਨੇ ਆਪ ਬਹੁੜ ਕੇ ਜਿਹੜੀ ਪੰਜਾਬ ਦੇ ਵਿੱਚ ਆਮ ਆਦਮੀ ਪਾਰਟੀ ਦੀ ਸਰਕਾਰ ਬਣਾਈ ਹੈ, ਇਹ ਸਿਰਫ ਪੰਜਾਬ ਦੇ ਭਲੇ ਲਈ ਹੀ ਆਈ ਹੈ। ਮੈਂ ਇੱਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇੱਕ ਭਲੇ ਦਾ ਕੰਮ ਮੇਰੇ ਹਲਕੇ ਆਤਮ ਨਗਰ ਦੇ ਵਿੱਚ ਹੋਣਾ ਵਾਲਾ ਹੈ। ਮੇਰੇ ਹਲਕੇ ਆਤਮ ਨਗਰ ਦੇ ਵਿੱਚ ਇੱਕ ਅੰਬੇਦਕਰ ਨਗਰ ਹੈ, ਉਹ ਸਾਢੇ 27 ਏਕੜ ਦੇ ਕਰੀਬ ਜਗ੍ਹਾ ਹੈ। ਉੱਥੇ ਬਿਜਲੀ ਅਤੇ ਪਾਣੀ ਦੇ ਬਿਲ ਵੀ ਆਉਂਦੇ ਹਨ, ਪਰ ਮਾਲਕੀ ਦਾ ਕੋਈ ਹੱਕ ਨਹੀਂ ਹੈ। ਇਹ ਜਗ੍ਹਾ ਇੰਪਰੂਵਮੈਂਟ ਟਰੱਸਟ ਦੀ ਸੁਸਾਇਟੀਆਂ ਨੂੰ ਦਿੱਤੀ ਸੀ ਪਰ ਰਵਾਇਤੀ ਪਾਰਟੀਆਂ ਨੇ ਉੱਥੇ ਲੋਕ ਬਿਠਾ ਦਿੱਤੇ। ਅਸੀਂ ਉਨ੍ਹਾਂ ਨੂੰ ਵੀ ਮਾਲਕੀ ਦੇ ਹੱਕ ਦੇ ਕੇ ਖੁਸ਼ੀਆਂ ਪ੍ਰਾਪਤ ਕਰੀਏ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਸਰਦਾਰ ਕੁਲਜੀਤ ਸਿੰਘ ਰੰਧਾਵਾ (ਡੇਰਾ ਬੱਸੀ)**: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ। ਮੈਂ ਇੱਕ ਗੱਲ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਮੈਂ ਪਿਛਲੇ ਸਦਨ ਵਿੱਚ ਆਪ ਦੇ ਰਾਹੀਂ ਪੰਜਾਬ ਸਰਕਾਰ ਨੂੰ ਅਪੀਲ ਕੀਤੀ ਸੀ ਕਿ ਜੇ ਅਸੀਂ ਜਿਉਂਦੇ ਰਹਾਂਗੇ ਤਾਂ ਹੀ ਸਦਨ ਹੋਣਗੇ, ਸਮਾਜ ਹੋਵੇਗਾ ਅਤੇ ਪੰਜਾਬ ਹੋਵੇਗਾ। ਮੈਂ ਡੇਰਾ ਬੱਸੀ ਹਲਕੇ ਤੋਂ ਆਉਂਦਾ ਹਾਂ। ਅੱਜ ਡੇਰਾ ਬੱਸੀ ਦੇ ਅੰਦਰ ਇਹ ਹਾਲਾਤ ਹਨ ਕਿ ਸਾਡੇ ਕੋਲ ਪੀਣ ਵਾਲਾ ਪਾਣੀ ਨਹੀਂ ਹੈ। ਜਿਹੜੇ ਲੋਕ ਚੰਡੀਗੜ੍ਹ, ਪੰਚਕੂਲੇ ਤੋਂ ਨੌਕਰੀ ਕਰਨ ਆਉਂਦੇ ਹਨ, ਉਹ ਬੋਤਲਾਂ ਦੇ ਵਿੱਚ ਪਾਣੀ ਭਰ ਕੇ ਲੈ ਕੇ ਆਉਂਦੇ ਹਨ। ਡੇਰਾ ਬੱਸੀ ਹਲਕੇ ਦੇ ਵਿੱਚ ਕਿੰਨੇ ਕੈਮੀਕਲ ਪਲਾਂਟ ਲੱਗੇ ਹੋਏ ਹਨ। ਸਾਲ ਵਿੱਚ ਚਾਰ ਵਾਰ ਪ੍ਰਦੂਸ਼ਣ ਵਿਭਾਗ ਸਰਵੇਖਣ ਕਰ ਚੁੱਕਿਆ

ਹੈ ਲੇਕਿਨ ਪਾਣੀ ਦੇ ਹਾਲਾਤ ਮਾੜੇ ਹੁੰਦੇ ਜਾ ਰਹੇ ਹਨ। ਜਿਵੇਂ ਜ਼ੀਰਕਪੁਰ ਹੈ, ਡੇਰਾ ਬੱਸੀ ਹੈ, ਸਾਡਾ ਪੀਣ ਵਾਲਾ ਪਾਣੀ ਘੱਟੋ ਘੱਟ ਕਜੋਲੀ ਵਾਟਰ ਵਰਕਸ ਨਾਲ ਜੋੜਿਆ ਜਾਵੇ ਤਾਂ ਕਿ ਪੰਜਾਬ ਸਰਕਾਰ ਲੋਕਾਂ ਦੀ ਜਾਨਾਂ ਬਚਾ ਸਕੇ। ਅੱਜ ਇਹ ਮੰਗ ਹਲਕਾ ਡੇਰਾ ਬੱਸੀ ਕਰ ਰਿਹਾ ਹੈ।

**ਸਰਦਾਰ ਸੁਖਵਿੰਦਰ ਸਿੰਘ ਕੋਟਲੀ (ਆਦਮਪੁਰ, ਐਸ.ਸੀ) :** ਤੁਹਾਡਾ ਬਹੁਤ ਬਹੁਤ ਧੰਨਵਾਦ ਸਪੀਕਰ ਸਾਹਿਬ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ, ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਵੀ ਇੱਥੇ ਬੈਠੇ ਹਨ ਕਿ ਮਾਰਚ 2022 ਤੱਕ ਸ਼ਗਨ ਸਕੀਮਾਂ ਦਾ ਪੈਸਾ ਦਿੱਤਾ ਗਿਆ ਹੈ ਪਰ ਜਦੋਂ ਦੀ ਆਮ ਆਦਮੀ ਪਾਰਟੀ ਦੀ ਸਰਕਾਰ ਬਣੀ ਹੈ, ਮਾਰਚ 2022 ਤੋਂ ਇੱਕ ਸਾਲ ਹੋ ਗਿਆ ਹੈ, ਸ਼ਗਨ ਸਕੀਮਾਂ ਦਾ ਪੈਸਾ ਨਹੀਂ ਦਿੱਤਾ ਗਿਆ। ਮੈਂ ਤੁਹਾਡੇ ਰਾਹੀਂ ਫਾਈਨਾਂਸ ਮਨਿਸਟਰ ਸਾਹਿਬ ਐਂਰ ਪੰਜਾਬ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਕ ਸਾਲ ਦਾ ਸਮਾਂ ਬਹੁਤ ਹੁੰਦਾ ਹੈ। ਇੱਕ ਗਰੀਬ ਨੂੰ ਬਹੁਤ ਆਸ ਹੁੰਦੀ ਹੈ ਕਿ ਮੈਨੂੰ ਇਹ ਪੈਸੇ ਮਿਲ ਜਾਣਗੇ ਅਤੇ ਜੇਕਰ ਉਸ ਨੇ ਪੈਸੇ ਕਿਸੇ ਤੋਂ ਉਧਾਰੇ ਲਏ ਹਨ, ਤਾਂ ਇਨ੍ਹਾਂ ਪੈਸਿਆਂ ਦੇ ਨਾਲ ਮੈਂ ਉਨ੍ਹਾਂ ਦੇ ਪੈਸੇ ਵਾਪਸ ਕਰਾਂਗਾ। ਮੇਰੀ ਤੁਹਾਡੇ ਮਾਰਫਤ ਪੰਜਾਬ ਸਰਕਾਰ ਨੂੰ ਬੇਨਤੀ ਹੈ ਕਿ ਜਿਹੜਾ ਇੱਕ ਸਾਲ ਤੱਕ ਦਾ ਪੈਸਾ ਸ਼ਗਨ ਸਕੀਮਾਂ ਦਾ ਬਕਾਇਆ ਪਿਆ ਹੈ, ਉਹ ਤੁਰੰਤ ਜਾਰੀ ਕਰਵਾਇਆ ਜਾਵੇ। ਬਹੁਤ ਬਹੁਤ ਧੰਨਵਾਦ।

**ਸ਼੍ਰੀ ਦਿਨੇਸ਼ ਕੁਮਾਰ ਚੱਢਾ (ਰੂਪਨਗਰ):** ਮਾਨਯੋਗ ਸਪੀਕਰ ਸਾਹਿਬ, ਪਿਛਲੇ 10 ਸਾਲਾਂ ਦੇ ਵਿੱਚ 4000 ਮਾਹਿਰ ਡਾਕਟਰਾਂ ਦਾ ਹੱਕ ਪੰਜਾਬੀਆਂ ਕੋਲੋਂ ਖੋਅ ਲਿਆ ਗਿਆ ਹੈ। ਜਿਹੜੀ ਜਾਣਕਾਰੀ un-starred question ਮੁਤੱਲਕ ਸਿਹਤ ਮਹਿਕਮੇ ਤੋਂ ਮਿਲੀ ਹੈ, ਜਿਹੜੇ ਪੋਸਟ ਗ੍ਰੈਜੂਏਟ ਕਰਨ ਲਈ ਸਟੂਡੈਂਟ ਸਰਕਾਰੀ ਕਾਲਜਾਂ ਵਿੱਚ ਦਾਖਲਾ ਲੈਂਦੇ ਹਨ, ਉਨ੍ਹਾਂ ਨਾਲ ਇੱਕ ਬਾਂਡ ਸਾਈਨ ਕੀਤਾ ਜਾਂਦਾ ਹੈ ਕਿ ਉਹ ਸਰਕਾਰ ਹਸਪਤਾਲ ਦੇ ਵਿੱਚ ਸੇਵਾ ਨਿਭਾਉਣਗੇ ਪਰ ਪਿਛਲੇ 10 ਸਾਲਾਂ ਦੇ ਵਿੱਚ ਉਨ੍ਹਾਂ ਕੋਲੋਂ ਸੇਵਾਵਾਂ ਲਈਆਂ ਨਹੀਂ ਗਈਆਂ ਸਗੋਂ ਮਿਲੀਭੁਗਤ ਦੇ ਨਾਲ ਉਨ੍ਹਾਂ ਨੂੰ ਅਲਾਓ ਕਰ ਦਿੱਤਾ ਗਿਆ ਹੈ ਕਿ ਉਹ ਪ੍ਰਾਈਵੇਟ ਹਸਪਤਾਲਾਂ ਦੇ ਵਿੱਚ ਜਾ ਕੇ ਸੇਵਾਵਾਂ ਨਿਭਾਉਣ। ਸਾਡੇ ਜਿਹੜੇ ਹਸਪਤਾਲ ਹਨ, ਉਹ ਖਾਲੀ ਰਹਿ ਗਏ ਅਤੇ ਇੰਟਰਵਿਊ ਲੈਣ ਦੇ ਬਾਵਜੂਦ ਵੀ ਡਾਕਟਰ available ਨਹੀਂ ਹੋਏ। ਇਹ ਸਭ ਕੁਝ ਪਿਛਲੀਆਂ ਸਰਕਾਰਾਂ ਵੇਲੇ ਸਿਆਸੀ ਲੋਕਾਂ ਅਤੇ ਅਫਸਰਾਂ ਦੀ ਮਿਲੀਭੁਗਤ ਦੇ ਨਾਲ ਹੋਇਆ ਹੈ, ਉਨ੍ਹਾਂ ਖਿਲਾਫ ਕਾਰਵਾਈ ਕਰਨੀ ਬਣਦੀ ਹੈ।

**ਮਾਨਯੋਗ ਸਪੀਕਰ:** ਇਹ ਜ਼ੀਰੋ ਆਵਰ ਦਾ ਮਸਲਾ ਨਹੀਂ ਹੈ। ਤੁਸੀਂ ਇਹ ਡਿਸਕਸ਼ਨ ਦੇ ਵਿੱਚ ਬੋਲ ਸਕਦੇ ਹੋ।

**ਸਰਦਾਰ ਦਲਜੀਤ ਸਿੰਘ ਗਰੇਵਾਲ (ਭੋਲਾ)(ਲੁਧਿਆਣਾ ਪੂਰਬੀ):** ਮਾਨਯੋਗ ਸਪੀਕਰ ਸਾਹਿਬ, ਮੈਨੂੰ ਸਮਾਂ ਦੇਣ ਲਈ ਤੁਹਾਡਾ ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਮੈਂ ਲੁਧਿਆਣਾ ਪੂਰਬੀ ਤੋਂ ਸੇਵਾਦਾਰ ਹਾਂ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਲੁਧਿਆਣਾ ਪੂਰਬੀ ਦੇ ਵਿੱਚ ਬਹੁਤ ਸੰਘਣੀ ਆਬਾਦੀ ਹੈ ਅਤੇ ਬਹੁਤ ਹੀ ਮਿਹਨਤਕਸ਼ ਲੋਕ ਰਹਿੰਦੇ ਹਨ। ਇੱਥੇ 70 ਪਰਸੈਂਟ ਤੋਂ ਵੱਧ ਲੇਬਰ ਏਰੀਆ ਹੈ। ਉੱਥੇ ਜਿਹੜੀ ਆਮ ਆਦਮੀ ਪਾਰਟੀ ਵੱਲੋਂ ਕਲੀਨਿਕਾਂ ਬਣਾ ਕੇ ਇੱਕ ਲਹਿਰ ਚਲਾਈ ਗਈ ਹੈ, ਉਸ ਕਰਕੇ ਉਨ੍ਹਾਂ ਨੂੰ ਬਹੁਤ ਸੁਵਿਧਾ ਮਿਲ ਰਹੀ ਹੈ। ਮੇਰੇ ਹਲਕੇ ਵਿੱਚ 30-30 ਬੈੱਡਾਂ ਦੀਆਂ ਦੋ ਬਹੁਤ ਵਧੀਆ ਬਿਲਡਿੰਗਾਂ ਬਣੀਆਂ ਹਨ ਪਰ ਉਸ ਵਿੱਚ ਜਿਹੜੀ ਇੱਕ ਬਿਲਡਿੰਗ ਸੁਭਾਸ਼ ਨਗਰ ਵਿਖੇ ਹੈ, ਉਥੇ ਸਿਰਫ ਟੀਕਾਕਰਨ ਹੁੰਦਾ ਹੈ ਅਤੇ ਦੂਸਰੀ ਬਿਲਡਿੰਗ ਦੇ ਵਿੱਚ ਸਿਰਫ ਜੱਚਾ ਬੱਚਾ ਹਸਪਤਾਲ ਚੱਲਦਾ ਹੈ।

ਅ.ਰਿ

**11.40/ਜਸਪਾਲ/6.3.2023/ਬਰਿੰਦਰਾ**

ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਉਥੇ ਲੋੜਵੰਦ ਲੋਕਾਂ ਲਈ ਦੋਨੋਂ 30-30 ਬੈਡਜ਼ ਦੇ ਹਸਪਤਾਲ ਚਲ ਪੈਣ ਕਿਉਂਕਿ ਆਮ ਆਦਮੀ ਪਾਰਟੀ ਦਾ ਜਿਹੜਾ ਵਧੀਆ ਤੇ ਫਰੀ ਦਵਾਈ ਦੇਣਾ ਮਿਸ਼ਨ ਹੈ, ਉਹ ਮਿਸ਼ਨ ਕਾਮਯਾਬ ਹੋ ਸਕਦਾ ਹੈ । ਸੋ, ਕਿਰਪਾ ਕਰਕੇ ਪਹਿਲ ਦੇ ਆਧਾਰ ਤੇ ਅਤੇ ਜਲਦੀ ਤੋਂ ਜਲਦੀ ਉਥੇ ਸੁਵਿਧਾਵਾਂ ਦਿੱਤੀਆਂ ਜਾਣ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਸਰਦਾਰ ਦਵਿੰਦਰਜੀਤ ਸਿੰਘ ਲਾਡੀ ਢੋਸ ਜੀ।

**ਸਰਦਾਰ ਦਵਿੰਦਰਜੀਤ ਸਿੰਘ ਲਾਡੀ ਢੋਸ (ਧਰਮਕੋਟ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਜ਼ੀਰੋ ਆਵਰ ਵਿਚ ਬੋਲਣ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਧਰਮਕੋਟ ਦੇ ਵਿਚ ਜਿਹੜੀ ਕਣਕ ਗਰੀਬਾਂ ਵਿਚ ਵੰਡੀ ਜਾਂਦੀ ਹੈ, ਉਹ ਇਸ ਵਾਰ 30 ਪ੍ਰਤੀਸ਼ਤ ਘੱਟ ਆਈ ਹੈ ਕਿਉਂਕਿ ਪਿਛਲੀ ਸਰਕਾਰ ਨੇ ਜਿਹੜੀ ਉਹ ਖਰੀਦ ਕੀਤੀ ਹੈ, ਉਹ ਕੁਝ ਜ਼ਿਲ੍ਹਿਆਂ ਨੇ ਘੱਟ ਕੀਤੀ ਹੈ...

**ਮਾਨਯੋਗ ਸਪੀਕਰ :** ਇਹ ਇਸ਼ੂ ਪਹਿਲਾਂ ਆ ਗਿਆ ਹੈ।

**ਸਰਦਾਰ ਦਵਿੰਦਰਜੀਤ ਸਿੰਘ ਲਾਡੀ ਢੋਸ :** ਸਰ, ਮੇਰੇ ਹਲਕੇ ਦੇ ਵਿਚੋਂ ਕਣਕ ਦੂਸਰੇ ਜ਼ਿਲ੍ਹਿਆਂ ਵਿਚ ਸ਼ਿਫਟ ਹੋਈ ਹੈ, ਉਹ ਕਹਿੰਦੇ ਹਨ ਕਿ ਤੁਹਾਨੂੰ ਵਾਪਸ ਦਿੱਤੀ ਜਾਵੇਗੀ ਪਰ ਇਸ ਵਾਰ ਉਨ੍ਹਾਂ ਨੇ ਵਾਪਸ ਨਹੀਂ ਕੀਤੀ। ਸੋ, 30 ਪ੍ਰਤੀਸ਼ਤ ਕਣਕ ਦਾ ਕੋਟਾ ਘੱਟ ਗਿਆ ਹੈ ਤੇ ਜਿਹੜੇ ਗਰੀਬ ਲੋਕ ਹਨ, ਉਨ੍ਹਾਂ ਤੱਕ ਕਣਕ ਪਹੁੰਚ ਨਹੀਂ ਰਹੀ ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਹਾਂ ਜੀ, ਕਟਾਰੀਆ ਜੀ।

**ਸ਼੍ਰੀ ਨਰੇਸ਼ ਕਟਾਰੀਆ (ਜੀਰਾ) :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਵਿਚ ਜਿਹੜੇ ਪਾਣੀ ਵਾਲੇ ਖਾਲੇ ਹਨ, ਇਨ੍ਹਾਂ ਦੀ ਮੁਨਿਆਦ ਤੋਂ ਵੀ ਦੋ ਤਿੰਨ ਸਾਲ ਉਪਰ ਹੋ ਚੁੱਕੇ ਹਨ, ਕੁਝ ਤਾਂ ਖਾਲੇ ਢਹਿ ਗਏ, ਕੁਝ ਲੋਕਾਂ ਨੇ ਢਾਹ ਦਿੱਤੇ। ਸਪੀਕਰ ਸਾਹਿਬ, ਮੇਰੀ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇਹ ਜਿਹੜੇ ਖਾਲੇ ਹਨ, ਇਹ ਨਵੇਂ ਸਿਰਿਉਂ ਬਣਾਏ ਜਾਣ ਤਾਂ ਜੋ ਸਾਡੇ ਪੰਜਾਬ ਦਾ ਪਾਣੀ ਵੀ ਬਚ ਸਕੇ ਅਤੇ ਲੋਕਾਂ ਨੂੰ ਪਾਣੀ ਮਿਲ ਸਕੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਸਰਦਾਰ ਗੁਰਦਿੱਤ ਸਿੰਘ ਸੇਖੋਂ ।

**ਸਰਦਾਰ ਗੁਰਦਿੱਤ ਸਿੰਘ ਸੇਖੋਂ (ਫਰੀਦਕੋਟ) :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ ਇਕੋ ਇੱਕ ਝੀਲ ਹੈ, ਉਹ ਹਰੀਕੇ ਪੱਤਣ ਝੀਲ ਹੈ। ਪਿਛੋਂ ਰੇਤਾ ਰੁੜ ਕੇ ਆ ਜਾਂਦਾ ਹੈ, ਉਹ ਸਾਰਾ ਇਸ ਨਾਲ ਭਰਿਆ ਹੋਇਆ ਹੈ। ਉਥੋਂ ਤੱਕ ਜਿਹੜੇ ਉਨ੍ਹਾਂ ਦੇ ਗੇਟ ਹਨ ਉਥੇ ਤੱਕ ਵੀ ਰੇਤਾ ਪਹੁੰਚਿਆ ਹੋਇਆ ਹੈ। ਜਦੋਂ ਮੀਂਹ ਆਉਂਦੇ ਹਨ ਤਾਂ ਉਹ ਪਾਣੀ ਪਾਕਿਸਤਾਨ ਨੂੰ ਚਲਿਆ ਜਾਂਦਾ ਹੈ, ਜੇਕਰ ਉਸ ਨੂੰ ਸਟੋਰ ਕਰ ਲਿਆ ਜਾਵੇ, ਇਹ 10000 ਹੈਕਟੇਅਰ ਰਕਬੇ ਵਿਚ ਝੀਲ ਫੈਲੀ ਹੋਈ ਹੈ, ਉਸ ਨਾਲ ਬਹੁਤ ਸਾਰਾ ਪਾਣੀ ਇਕੱਠਾ ਕੀਤਾ ਜਾ ਸਕਦਾ ਹੈ, ਜ਼ਮੀਨ ਦੇ ਅੰਦਰ ਸੀਪੇਜ ਵੀ ਹੋਵੇਗੀ ਔਰ ਜਿਵੇਂ ਅੱਗੇ ਫਰੀਦਕੋਟ, ਫਿਰੋਜ਼ਪੁਰ, ਅਬੋਹਰ ਤੱਕ ਪਾਣੀ ਜਾਂਦਾ ਹੈ, ਇਥੋਂ ਤੱਕ ਰਾਜਸਥਾਨ ਨੂੰ ਉਸ ਵਿਚੋਂ ਪਾਣੀ ਜਾਂਦਾ ਹੈ, ਉਹ ਅਸੀਂ ਸਾਫ ਪਾਣੀ ਦੇ ਸਕਦੇ ਹਾਂ। ਇਸ ਵਾਸਤੇ ਉਸ ਝੀਲ ਦੀ ਸਫਾਈ ਜ਼ਰੂਰੀ ਹੈ। ਇਹ ਸਫਾਈ ਕਰਵਾਈ ਜਾਵੇ।

**ਮਾਨਯੋਗ ਸਪੀਕਰ:** ਧੰਨਵਾਦ । ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ ਜੀ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ (ਬਾਘਾ ਪੁਰਾਣਾ) :** ਸਪੀਕਰ ਸਾਹਿਬ, ਸਮਾਂ ਦੇਣ ਦੇ ਲਈ ਤੁਹਾਡਾ ਬਹੁਤ ਬਹੁਤ ਧੰਨਵਾਦ ਜੀ। ਸਰ, ਮੇਰੇ ਹਲਕਾ ਬਾਘਾ ਪੁਰਾਣਾ ਦੇ ਬਿਲਕੁਲ ਸੈਂਟਰ ਵਿਚ ਇੱਕ ਸ੍ਰੀ ਗੁਰੂ ਨਾਨਕ ਦੇਵ ਕਾਲਜ, ਰੋਡੇ ਮੇਰੇ ਹਲਕੇ ਦਾ ਇਕੋ ਇਕ ਸਰਕਾਰੀ ਕਾਲਜ ਹੈ ਜਿਥੇ ਜ਼ਿਆਦਾਤਰ ਗਰੀਬ ਪਰਿਵਾਰਾਂ ਦੇ ਬੱਚੇ ਪੜ੍ਹਦੇ ਹਨ । ਪਿਛਲੇ ਸਮੇਂ ਵਿੱਚ ਜਿਹੜਾ ਉਥੇ ਬੱਚਿਆਂ ਦਾ ਸੈਂਟਰ ਸੀ, ਉਹ ਉਥੋਂ ਸੈਂਟਰ ਸ਼ਿਫਟ ਹੋ ਕੇ ਮੋਗੇ ਚਲਿਆ ਗਿਆ ਹੈ, ਉਹ ਸਾਰੇ ਗਰੀਬ ਪਰਿਵਾਰਾਂ ਦੇ ਹੋਣ ਕਰਕੇ ਉਨ੍ਹਾਂ ਕੋਲ ਇੰਨੇ ਪੈਸੇ ਨਹੀਂ ਹੈ। ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ, ਮੈਂ ਤੁਹਾਡੇ ਥਰੂ ਵੀ ਕਈ ਵਾਰੀ ਬੇਨਤੀ ਕੀਤੀ ਸੀ, ਆਪਣੀ ਸਰਕਾਰ ਵੱਲੋਂ ਪਰਮਿਸ਼ਨ ਦੇ ਦਿੱਤੀ ਜਾਂਦੀ ਹੈ ਪਰ ਜਿਹੜੀ ਪੰਜਾਬ ਯੂਨੀਵਰਸਿਟੀ ਹੈ, ਉਸ ਦੇ ਜਿਹੜੇ ਵੀ.ਸੀ. ਹਨ ਉਥੇ

ਪ੍ਰਾਬਲਮ ਆ ਜਾਂਦੀ ਹੈ, ਉਹ ਪਹਿਲਾਂ yes ਕਰਦੇ ਹਨ ਜਦੋਂ ਬਿਲਕੁਲ ਟਾਈਮ ਆ ਜਾਂਦਾ ਹੈ ਤਾਂ ਉਦੋਂ ਦੁਬਾਰਾ ਫਿਰ ਨਾਂਹ ਕਰ ਦਿੰਦੇ ਹਨ, ਇਸ ਤਰ੍ਹਾਂ ਆਪਣੇ ਨਾਲ ਦੋ ਵਾਰੀ ਹੋ ਚੁੱਕਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਉਸ ਦਾ ਕਾਰਨ ਦੱਸ ਦਿੰਦੇ ਹਨ ਕਿ ਬੱਚੇ ਘੱਟ ਗਏ। ਸਰ, ਜੇ ਸੈਂਟਰ ਚੁੱਕਿਆ ਜਾਵੇਗਾ ਤਾਂ ਬੱਚੇ ਤਾਂ ਘੱਟ ਹੀ ਜਾਣਗੇ ਜੀ। ਜੇਕਰ ਉਥੇ ਸੈਂਟਰ ਹੋਵੇ ਤਾਂ ਉਥੇ ਬੱਚਿਆਂ ਦੀ ਸਟਰੈਂਥ ਵੀ ਵੱਧ ਜਾਵੇਗੀ। ਸਰ, ਮੈਂ ਇਹੀ ਬੇਨਤੀ ਕਰਦਾ ਹਾਂ ਕਿ ਉਥੇ ਸੈਂਟਰ ਬਣਾਇਆ ਜਾਵੇ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਡਾਕਟਰ ਅਜੇ ਗੁਪਤਾ।

**ਡਾਕਟਰ ਅਜੈ ਗੁਪਤਾ (ਅੰਮ੍ਰਿਤਸਰ ਕੇਂਦਰੀ) :** ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿਚ ਬੋਲਣ ਦਾ ਸਮਾਂ ਦਿੱਤਾ ਹੈ। ਅੰਮ੍ਰਿਤਸਰ ਵਿੱਚ ਇੱਕ ਵੱਡੀ ਸਮੱਸਿਆ, ਟਰੈਫਿਕ ਦੀ ਸਮੱਸਿਆ ਹੈ। ਸਰ, ਉਥੇ ਰੋਜ਼ ਬੜੇ ਵੱਡੇ ਵੱਡੇ ਜਾਮ ਲੱਗਦੇ ਹਨ, ਬੜੇ ਲੰਮੇ ਜਾਮ ਲੱਗਦੇ ਹਨ। ਸਪੀਕਰ ਸਾਹਿਬ, ਮੇਰੇ ਹਲਕੇ ਦੇ ਵਿੱਚ ਹੀ ਸ੍ਰੀ ਹਰਮਿੰਦਰ ਸਾਹਿਬ ਵੀ ਆਉਂਦਾ ਹੈ, ਉਥੇ ਤਕਰੀਬਨ ਇੱਕ ਲੱਖ ਟੂਰਿਸਟ ਰੋਜ਼ ਅੰਮ੍ਰਿਤਸਰ ਵਿਚ ਮੱਥਾ ਟੇਕਣ ਲਈ ਆਉਂਦਾ ਹੈ । ਸਰ, ਪ੍ਰਾਬਲਮ ਉਥੇ ਇਹ ਹੈ ਕਿ ਉਥੇ ਦੋ ਫਲਾਈ ਓਵਰ ਸੀ, ਇੱਕ ਭੰਡਾਰੀ ਪੁਲ ਤੇ ਇੱਕ ਰਿਗੋ ਬਰਿੱਜ। ਸਪੀਕਰ ਸਾਹਿਬ, ਰਿਗੋ ਬਰਿੱਜ ਨੂੰ ਬੰਦ ਹੋਇਆਂ ਤਕਰੀਬਨ ਤਿੰਨ ਮਹੀਨੇ ਹੋ ਗਏ ਹਨ, ਰਿਗੋ ਬਰਿੱਜ ਦੀ ਜਿਹੜੀ ਜ਼ਿੰਮੇਵਾਰੀ ਹੈ, ਉਹ ਰੇਲਵੇ ਦੀ ਹੈ। ਰੇਲਵੇ ਨੇ 1905 ਦੇ ਵਿਚ ਕਾਰਪੋਰੇਸ਼ਨ ਦੇ ਨਾਲ ਐਮ.ਓ.ਯੂ. ਸਾਈਨ ਕੀਤਾ ਸੀ ਜਿਸ ਦੀ ਮੁਨਿਆਦ 100 ਸਾਲ ਸੀ। ਉਹ ਐਕਸਪਾਇਰ ਹੋ ਗਿਆ ਹੈ। ਰੇਲਵੇ ਵਾਲਿਆਂ ਨੇ ਉਹ ਬਰਿੱਜ ਬੰਦ ਕਰ ਦਿੱਤਾ, ਉਸ ਕਰਕੇ ਟਰੈਫਿਕ ਨਾਲ ਉਥੇ ਵੱਡੇ ਵੱਡੇ ਜਾਮ ਲੱਗਦੇ ਹਨ। ਇਥੋਂ ਤੱਕ ਕਿ ਜਿਹੜੇ ਸ਼ਰਧਾਲੂ ਆਉਂਦੇ ਹਨ ਉਹ ਵੀ ਬਹੁਤ ਜ਼ਿਆਦਾ ਪ੍ਰਭਾਵਿਤ ਹੁੰਦੇ ਹਨ । ਇਸ ਦੇ ਨਾਲ ਕੋਈ ਐਂਬੂਲੈਂਸ ਜਾਣੀ ਹੋਵੇ ਜਾਂ ਕਿਸੇ ਨੂੰ ਸੀਰੀਅਸ ਐਮਰਜੈਂਸੀ ਹੋਵੇ ਤਾਂ ਉਹ ਵੀ ਉਸ ਜਾਮ ਵਿਚ ਫਸ ਜਾਂਦੇ ਹਨ। ਸੋ, ਮੇਰੀ ਇਹੀ ਰਿਕੁਐਸਟ ਹੈ ਕਿ ਜਿਹੜਾ ਵੀ ਪੈਸਾ ਕਾਰਪੋਰੇਸ਼ਨ ਨੇ ਰੇਲਵੇ ਨੂੰ ਦੇਣਾ ਹੈ, ਉਹ ਦੇ ਕੇ ਜਲਦੀ ਤੋਂ ਜਲਦੀ ਉਹ ਬਰਿੱਜ ਬਣਾਇਆ ਜਾਵੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਬੀਬੀ ਇੰਦਰਜੀਤ ਕੌਰ ਮਾਨ ਜੀ।

ਅ.ਰਿ.

ਬ.ਕ./ਬ.ਸ./6.3.23/11.45

**ਸ਼੍ਰੀਮਤੀ ਇੰਦਰਜੀਤ ਕੌਰ ਮਾਨ (ਨਕੋਦਰ)** : ਸ਼ੁਕਰੀਆ, ਸਪੀਕਰ ਸਾਹਿਬ। ਮੈਂ ਤੁਹਾਡੇ ਮਾਧਿਅਮ ਰਾਹੀਂ ਹੁਣ ਦਾ ਜਿਹੜਾ ਸਮਾਂ ਚੱਲ ਰਿਹਾ ਹੈ, ਇਸ ਬਾਰੇ ਕਹਿਣਾ ਚਾਹੁੰਦੀ ਹਾਂ ਕਿ ਹੁਣ ਬੱਚਿਆਂ ਦੇ ਐਗਜ਼ਾਮ ਹੋ ਰਹੇ

ਹਨ ਅਤੇ ਨਵੀਆਂ ਐਡਮਿਸ਼ਨਾਂ ਦਾ ਟਾਈਮ ਆ ਗਿਆ ਹੈ ਅਤੇ ਸਮਾਂ ਰਹਿੰਦਿਆਂ ਪ੍ਰਾਈਵੇਟ ਸਕੂਲਾਂ ਨੂੰ ਬਹੁਤ ਸਖਤੀ ਨਾਲ ਹਦਾਇਤਾਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਕਿ ਉਨ੍ਹਾਂ ਦੇ ਸਕੂਲ ਦੀਆਂ ਯੂਨੀਫਾਰਮਾਂ ਅਤੇ ਕਿਤਾਬਾਂ ਨੇੜਲੇ ਸਟੋਰਾਂ ਤੇ ਉਪਲਬਧ ਹੋਣ। ਸਕੂਲਾਂ ਦੇ ਇਸ 420 ਵਾਲੇ ਕੰਮ ਲਈ ਕ੍ਰਿਮੀਨਲ ਚਾਰਜ਼ਿਜ਼ ਬਣਦੇ ਹਨ। ਪਿਛਲੀ ਵਾਰ ਸਾਡੀ ਸਰਕਾਰ ਨੂੰ ਬਣਿਆਂ ਹਾਲੇ ਕੁਝ ਦਿਨ ਹੀ ਹੋਏ ਸਨ ਅਤੇ ਇਸ ਕਰਕੇ ਆਪਾਂ ਇਸ ਨੂੰ ਇੰਪਲੀਮੈਂਟ ਨਹੀਂ ਕਰ ਸਕੇ ਸੀ ਪਰ ਹੁਣ ਸਾਡੇ ਕੋਲ ਟਾਈਮ ਹੈ। ਸਰਕਾਰੀ ਸਕੂਲਾਂ ਦੇ ਬੱਚਿਆਂ ਕੋਲ ਕਿਤਾਬਾਂ ਪਹੁੰਚਾ ਦਿੱਤੀਆਂ ਗਈਆਂ ਹਨ ਪਰ ਪ੍ਰਾਈਵੇਟ ਸਕੂਲਾਂ ਵਾਲਿਆਂ ਨੂੰ ਇਹ ਰਾਹਤ ਜ਼ਰੂਰ ਦਿੱਤੀ ਜਾਵੇ। ਧੰਨਵਾਦ।

**ਸਰਦਾਰ ਜਗਦੀਪ ਸਿੰਘ ਕਾਕਾ ਬਰਾੜ (ਮੁਕਤਸਰ)** : ਸਪੀਕਰ ਸਾਹਿਬ, ਧੰਨਵਾਦ। ਮੈਂ ਮੁਕਸਤਰ ਹਲਕੇ ਨੂੰ ਬਿਲਾਂਗ ਕਰਦਾ ਹਾਂ, ਸਾਡੇ ਆਸੇ-ਪਾਸੇ ਕੋਟਕਪੂਰਾ ਤੋਂ ਲੈ ਕੇ ਮਲੋਟ, ਮੁਕਤਸਰ, ਲੰਬੀ ਵਿੱਚ ਇਕ ਵੱਡੀ ਸਮੱਸਿਆ ਸੇਮ ਨਾਲਿਆਂ ਦੀ ਹੈ। ਉਨ੍ਹਾਂ ਦੀ ਨਰੇਗਾ ਦੇ ਤਹਿਤ ਸਫਾਈ ਕਰਵਾਈ ਜਾਂਦੀ ਹੈ ਜੋ ਕਿ ਲੇਟ ਹੋ ਜਾਂਦੀ ਹੈ। ਉਸ ਵਾਸਤੇ ਪੰਜਾਬ ਸਰਕਾਰ ਨੂੰ ਕੋਈ ਸਪੈਸ਼ਲ ਬਜਟ ਰੱਖਣਾ ਚਾਹੀਦਾ ਹੈ ਤਾਂ ਕਿ ਟਾਈਮ ਸਿਰ ਸਫਾਈ ਹੋ ਸਕੇ।

ਦੂਜੀ ਸਮੱਸਿਆ ਖੇਤੀ ਵਾਸਤੇ ਪਾਣੀ ਦੀ ਹੈ। ਖਾਲਿਆਂ ਅਤੇ ਸੂਇਆਂ ਦੀ ਨਰੇਗਾ ਰਾਹੀਂ ਸਫਾਈ ਪਿਛਲੇ ਸਮੇਂ ਵਿੱਚ ਬਹੁਤ ਲੇਟ ਹੋਈ ਹੈ, ਜਿਸ ਕਾਰਨ ਕਿਸਾਨਾਂ ਦਾ ਬਹੁਤ ਵੱਡਾ ਨੁਕਸਾਨ ਹੋਇਆ ਹੈ। ਉਸ ਵਾਸਤੇ ਸਰਕਾਰ ਜ਼ਰੂਰ ਕੋਈ ਉਪਰਾਲਾ ਕਰੇ ਅਤੇ ਇਹ ਨਰੇਗਾ ਰਾਹੀਂ ਕਰਵਾਈ ਜਾਵੇ ਅਤੇ ਜਲਦੀ ਕਰਵਾਈ ਜਾਵੇ।

**ਸਰਦਾਰ ਕੁਲਵੰਤ ਸਿੰਘ ਬਾਜੀਗਰ (ਸ਼ੁਤਰਾਣਾ, ਐਸ.ਸੀ)** : ਧੰਨਵਾਦ, ਸਪੀਕਰ ਸਾਹਿਬ। ਮੈਂ ਪਿਛਲੀ ਵਾਰੀ ਵੀ ਵਿਧਾਨ ਸਭਾ ਵਿੱਚ ਬੋਲਿਆ ਸੀ ਕਿ ਸਾਡੀ ਸਰਕਾਰ ਖੇਤੀ ਨੂੰ ਲੈ ਕੇ ਬਹੁਤ ਚਿੰਤਤ ਹੈ, ਕਿਸਾਨਾਂ ਨੂੰ ਲੈ ਕੇ ਬਹੁਤ ਚਿੰਤਤ ਹੈ ਪਰ ਮੈਂ ਪਿਛਲੀ ਵਾਰੀ ਵੀ ਸਵਾਲ ਕੀਤਾ ਸੀ ਅਤੇ ਇਸ ਵਾਰ ਵੀ ਮਜ਼ਬੂਰੀ ਵਿੱਚ ਕਰਨਾ ਪਿਆ ਹੈ। ਸਾਡੇ ਜਿੰਨੇ ਵੀ ਸੂਏ ਹਨ, ਭਾਖੜਾ ਨਹਿਰ ਉਸ ਵਿਚੋਂ ਲੰਘ ਕੇ ਜਾਂਦੀ ਹੈ। ਕੋਈ ਅਫਸਰਸ਼ਾਹੀ ਹੱਥ ਧਰਾਉਣ ਨੂੰ ਤਿਆਰ ਨਹੀਂ ਹੈ, ਕਿਸੇ ਦੇ ਕੰਨ ਤੇ ਜੂੰ ਨਹੀਂ ਸਰਕਦੀ। ਮੈਂ ਬੜੀ ਵਾਰ ਕਹਿ ਕੇ ਦੇਖ ਲਿਆ ਹੈ ਪਰ ਨਾ ਸੂਇਆਂ ਦੀ ਸਫਾਈ ਦਾ ਕੰਮ ਹੋ ਰਿਹਾ ਹੈ, ਪਾਣੀ ਤਾਂ ਕਿਥੋਂ ਛੱਡਿਆ ਜਾਣਾ ਸੀ। ਮੇਰੀ ਬੜੇ ਜ਼ੋਰ ਦੇ ਨਾਲ ਬੇਨਤੀ ਹੈ ਕਿ ਸਾਡੇ ਸੂਇਆਂ ਵਿੱਚ ਪਾਣੀ ਲਿਆਂਦਾ ਜਾਵੇ ਤਾਂ ਕਿ ਸਾਡੀ ਖੇਤੀ ਬੱਚ ਸਕੇ। ਬਹੁਤ ਬਹੁਤ ਧੰਨਵਾਦ।

**ਸ਼੍ਰੀ ਮੁਹੰਮਦ ਜਮੀਲ ਉਰ ਰਹਿਮਾਨ (ਮਲੇਰਕੋਟਲਾ)** : ਸ਼ੁਕਰੀਆ, ਸਪੀਕਰ ਸਾਹਿਬ।

एक दो जख्म नहीं, जिस्म है पूरा छलनी

दर्द बेचारा परेशान है, कहां से उठे। (ਥੰਪਿੰਗ)

ਸਪੀਕਰ ਸਾਹਿਬ, ਪੰਜਾਬੀ ਮੇਰੀ ਮਾਂ ਬੋਲੀ ਹੈ, ਪੰਜਾਬੀ ਨੂੰ ਪ੍ਰਫੁਲਿਤ ਕਰਨ ਲਈ ਸਾਨੂੰ ਹਰ ਤਰ੍ਹਾਂ ਦੇ ਉਪਰਾਲੇ ਕਰਨੇ ਚਾਹੀਦੇ ਹਨ। ਉਰਦੂ ਮੇਰੀ ਮਹਿਬੂਬਾ ਹੈ ਅਤੇ ਮੇਰੀ ਮਹਿਬੂਬਾ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ।(ਹਾਸਾ) (ਥੰਪਿੰਗ) ਸਰਕਾਰੀ ਕਾਲਜ ਮਲੇਰਕੋਟਲਾ ਵਿੱਚ ਉਰਦੂ ਦੇ ਪੰਜ ਪ੍ਰੋਫੈਸਰ ਸਨ, ਜਿਨ੍ਹਾਂ ਵਿਚੋਂ ਤਿੰਨ ਪੋਸਟਾਂ ਬਦਲ ਕੇ ਹੋਰ ਸਬਜੈਕਟਾਂ ਨੂੰ ਦੇ ਦਿੱਤੀਆਂ ਗਈਆਂ ਹਨ। ਕਿਰਪਾ ਕਰਕੇ ਉਨ੍ਹਾਂ ਨੂੰ ਬਹਾਲ ਕੀਤਾ ਜਾਵੇ। ਸਰਕਾਰੀ ਬੀ.ਐਡ ਕਾਲਜ ਵਿੱਚ ਉਰਦੂ ਦੀ ਇਕ ਪੋਸਟ ਸੀ, ਉਹ ਵੀ ਦੂਸਰੇ ਸਬਜੈਕਟ ਵਿੱਚ ਕਨਵਰਟ ਕਰ ਦਿੱਤੀ ਗਈ। ਸਰਕਾਰੀ ਗਰਲਜ਼ ਕਾਲਜ ਵਿੱਚ ਇਕ ਪੋਸਟ ਸੀ, ਉਹ ਵੀ ਦੂਸਰੇ ਸਬਜੈਕਟ ਵਿੱਚ ਬਦਲ ਦਿੱਤੀ ਗਈ। ਗੁਰੂ ਗ੍ਰੰਥ ਸਾਹਿਬ ਵਿੱਚ ਉਰਦੂ, ਅਰਬੀ, ਫਾਰਸੀ ਦੇ ਬਹੁਤ ਸਾਰੇ ਅਲਫਾਜ਼ ਹਨ। ਉਰਦੂ ਉਹ ਭਾਸ਼ਾ ਹੈ ਜਿਸ ਨੇ '*ਇਨਕਲਾਬ ਜ਼ਿੰਦਾਬਾਦ*' ਦਾ ਨਾਅਰਾ ਦਿੱਤਾ ਪਰ ਅੱਜ ਮੈਂ ਦੇਖ ਰਿਹਾ ਹਾਂ ਕਿ ਉਰਦੂ ਜ਼ੁਬਾਨ ਦੇ ਨਾਲ ਇਨਸਾਫ ਨਹੀਂ ਕੀਤਾ ਜਾ ਰਿਹਾ। ਉਰਦੂ ਉਹ ਜ਼ੁਬਾਨ ਹੈ, ਜਿਸ ਨੇ ਕੰਵਰ ਮਹਿੰਦਰ ਸਿੰਘ ਬੇਦੀ ਸਾਹਿਬ ਵਰਗੇ, ਪ੍ਰਿੰਸੀਪਲ ਤਖਤ ਸਿੰਘ ਵਰਗੇ, ਅਜੀਤ ਸਿੰਘ ਹਸਰਤ ਵਰਗੇ, ਮੁਨਸ਼ੀ ਪ੍ਰੇਮ ਚੰਦ ਵਰਗੇ, ਕ੍ਰਿਸ਼ਨ ਚੰਦਰ ਵਰਗੇ ਲਿਖਾਰੀ ਪੈਦਾ ਕੀਤੇ। ਜਿਸ ਨੇ ਫੈਜ਼ ਅਹਿਮਦ ਫੈਜ਼, ਸਾਹਿਰ ਲੁਧਿਆਣਵੀ, ਅਲਾਮਾ ਇਕਬਾਲ, ਮਿਰਜ਼ਾ ਗਾਲਿਬ ਵਰਗੇ ਨਾਮਵਰ, ਸ਼ੋਹਰਾਵਰ ਪੈਦਾ ਕੀਤੇ। ਮੈਂ ਅਪੀਲ ਕਰਾਂਗਾ, ਬੇਨਤੀ ਕਰਾਂਗਾ, ਅਰਜ਼ ਕਰਾਂਗਾ ਕਿ ਉਰਦੂ ਜ਼ੁਬਾਨ ਨੂੰ ਉਸ ਦਾ ਬਣਦਾ ਹੱਕ ਦਿੱਤਾ ਜਾਵੇ ਅਤੇ ਜਿਹੜੀਆਂ ਉਰਦੂ ਦੀਆਂ ਪੋਸਟਾਂ ਅੱਜ ਤੋਂ 40 ਸਾਲ ਪਹਿਲਾਂ ਮਲੇਰਕੋਟਲਾ ਕਾਲਜ ਵਿੱਚ ਦਿੱਤੀਆਂ ਗਈਆਂ ਸਨ ਅਤੇ ਜਿਨ੍ਹਾਂ ਨੂੰ ਹੋਰ ਸਬਜੈਕਟਾਂ ਵਿੱਚ ਕਨਵਰਟ ਕੀਤਾ ਗਿਆ, ਉਨ੍ਹਾਂ ਨੂੰ ਮੁੜ ਬਹਾਲ ਕੀਤਾ ਜਾਵੇ ਅਤੇ ਉਰਦੂ ਨੂੰ ਉਸ ਦਾ ਬਣਦਾ ਹੱਕ ਦਿੱਤਾ ਜਾਵੇ।

ਅ.ਰ.

6.3.2023 ਕਕ ਰਕ 11.50

ਯਹ ਕਾਰ-ਏ-ਨੁਮਾਇਆਂ ਦਿਲ-ਏ-ਖੁਦ-ਦਾਰ ਕਰੇ ਹੈ
ਤੜਪੇ ਹੈ ਮਗਰ ਦਰਦ ਸੇ ਇਨਕਾਰ ਕਰੇ ਹੈ
ਤਕਰੀਰ ਸੇ ਮੁਮਕਿਨ ਹੈ ਨਾ ਤਹਿਰੀਰ ਸੇ ਮੁਮਕਿਨ
ਵੋਹ ਕਾਮ ਜੋ ਇਨਸਾਨ ਕਾ ਕਿਰਦਾਰ ਕਰੇ ਹੈ

(ਥੰਪਿੰਗ)

**ਮਾਨਯੋਗ ਸਪੀਕਰ:** ਕਿਆ ਬਾਤ ਹੈ। (ਥੰਪਿੰਗ) ਡਾਕਟਰ ਨਿੱਜਰ ਸਾਹਿਬ, ਤੁਸੀਂ ਵੀ ਕੁਝ ਕਹਿਣਾ ਚਾਹੁੰਦੇ ਹੋ ਕਿ ਅਗਲੀ ਆਈਟਮ ਲਈਏ?

**ਸੰਸਦੀ ਮਾਮਲੇ ਮੰਤਰੀ (ਡਾਕਟਰ ਇੰਦਰਬੀਰ ਸਿੰਘ ਨਿੱਜਰ):** ਸਰ, ਇਸ ਤਰ੍ਹਾਂ ਹੈ ਕਿ ਕੁਝ ਨਾ ਕੁਝ ਕਹਿ ਦਿੰਦੇ ਹਾਂ ਜੀ।

ਸਿਤਮ ਸਿਖਲਾਏਗਾ ਰਸਮ-ਏ-ਵਫਾ, ਐਸਾ ਨਹੀਂ ਹੋਤਾ,
ਸਨਮ ਦਿਖਲਾਏਂਗੇ ਰਾਹ-ਏ-ਖੁਦਾ, ਐਸਾ ਨਹੀਂ ਹੋਤਾ,
ਗਿਨੋਂ ਸਭ ਹਸਰਤੇਂ ਜੋ ਖੂਨ ਹੂਈ ਹੈਂ ਤਨ ਕੇ ਮੁਕਤਲ ਮੇਂ,
ਮੇਰੇ ਕਾਤਿਲ ਹਿਸਾਬ-ਏ-ਖੂਨ-ਬਹਾ, ਐਸਾ ਨਹੀਂ ਹੋਤਾ।

ਸਪੀਕਰ ਸਾਹਿਬ, ਅਸੀਂ ਜਿਵੇਂ ਅਸੀਂ ਬਲੱਡ ਮਨੀ ਬਾਰੇ ਕਹਿੰਦੇ ਹਾਂ। ਜੋ ਸਾਡੇ ਆਪਣੇ ਲੋਕਾਂ ਨਾਲ ਧੱਕਾ ਹੋਇਆ ਹੈ, ਅਸੀਂ ਉਸ ਦੇ ਲੌਸ ਦੀ ਗਿਣਤੀ ਪੈਸਿਆਂ ਵਿੱਚ ਕਰ ਲੈਂਦੇ ਹਾਂ। ਉਹ ਇਸ ਤਰ੍ਹਾਂ ਨਹੀਂ ਹੁੰਦਾ, ਜਿਹੜੀਆਂ ਹਸਰਤਾਂ ਜਾਂਦੀਆਂ ਹਨ, ਜਿਹੜੀਆਂ ਉਨ੍ਹਾਂ ਦੀਆਂ ਤਮੰਨਾਵਾਂ ਜਾਂਦੀਆਂ ਹਨ, ਉਨ੍ਹਾਂ ਦੀ ਵੀ ਗਿਣਤੀ ਹੋਣੀ ਚਾਹੀਦੀ ਹੈ। (ਥੰਪਿੰਗ)

**ਮਾਨਯੋਗ ਸਪੀਕਰ:** ਧੰਨਵਾਦ ਜੀ। ਪਰਮਾਤਮਾ ਕਰੇ ਕਿ ਆਪਾਂ ਸਾਰੇ ਰਲ਼ ਕੇ ਪੰਜਾਬੀਆਂ ਦੀਆਂ ਹਸਰਤਾਂ ਨੂੰ ਪੂਰਿਆਂ ਕਰੀਏ ਅਤੇ ਜਿਹੜੇ ਨੁਕਸਾਨ ਹੋਏ ਹਨ, ਉਨ੍ਹਾਂ ਨੂੰ ਪੂਰਾ ਕਰੀਏ। ਅੱਗੇ ਧਿਆਨ ਦਿਵਾਊ ਨੋਟਿਸ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ):** ਸਪੀਕਰ ਸਾਹਿਬ, ਐਸਾ ਕਿਹੜਾ ਮਸਲਾ ਹੋ ਗਿਆ ਕਿ ਮੈਂ ਤੁਹਾਨੂੰ ਲੱਭਦਾ ਫਿਰਦਾ ਹਾਂ? ਤੁਹਾਡੀ ਨਜ਼ਰੇ ਅਨਾਇਤ ਲਈ ਮੈਂ ਜਿਸ ਵੇਲੇ ਸਦਨ ਸ਼ੁਰੂ ਹੋਇਆ ਤਾਂ ਆਪਣਾ ਹੱਥ ਖੜ੍ਹਾ ਕੀਤਾ ਸੀ।

**ਮਾਨਯੋਗ ਸਪੀਕਰ:** ਤੁਸੀਂ ਇਵੇਂ ਕਰੋ ਕਿ ਦੋ ਮਿੰਟ ਦੀ ਬਜਾਏ ਚਾਰ ਮਿੰਟ ਬੋਲੋ ਜੀ।(ਵਾਹ-ਵਾਹ ਦੀਆਂ ਅਵਾਜ਼ਾਂ)

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਧੰਨਵਾਦ ਜੀ, ਤੁਹਾਡੀ ਇਜਾਜ਼ਤ ਨਾਲ ਮੈਂ ਫਿਰ ਸ਼ੇਅਰ ਦਾ ਜਵਾਬ ਦੇ ਦੇਵਾਂ ਜੀ?

**ਮਾਨਯੋਗ ਸਪੀਕਰ:** ਹਾਂ ਜੀ, ਦਿਉ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ :** ਵਕਤ ਕੀ ਫਿਕਰ ਕਰ ਨਾਦਾਨ, ਮੁਸੀਬਤ ਆਨੇ ਵਾਲੀ ਹੈ,
ਤੇਰੀ ਬਰਬਾਦੀਓਂ ਕੇ ਚਰਚੇ ਹੈਂ ਆਸਮਾਨੋਂ ਮੇਂ।

ਸਪੀਕਰ ਸਾਹਿਬ, ਤੁਹਾਡੀ ਬੜੀ ਮਿਹਰਬਾਨੀ ਕਿ ਤੁਹਾਡੀ ਨਜ਼ਰੇ ਅਨਾਇਤ ਮੈਂ ਗਾਣਾ ਗੁਣਗੁਣਾ ਰਿਹਾ ਸੀ ਕਿ ਆਖਿਰ ਐਸਾ ਕੀ ਹੋ ਗਿਆ ਕਿ ਤੁਹਾਡੀ ਨਜ਼ਰ ਮੇਰੇ ਤੇ ਪੈ ਨਹੀਂ ਰਹੀ। ਫਿਰ ਮੈਂ ਆਪਣੇ ਸਰੀਰ ਵੱਲ ਵੇਖਿਆ ਤੇ ਸੋਚਿਆ ਕਿ ਮੈਂ ਇੰਨਾ ਪਤਲਾ ਤਾਂ ਨਹੀਂ ਹੋਇਆ ਕਿ ਲੱਭ ਨਾ ਰਿਹਾ ਹੋਵਾਂ। ਸਪੀਕਰ ਸਾਹਿਬ, ਵਿਪਕਸ਼ ਦੇ ਨੇਤਾ ਨੇ 'ਅਜੀਤ ਅਖ਼ਬਾਰ' ਅਤੇ ਬਾਕੀ ਅਖਬਾਰਾਂ ਦੇ ਵਿਚਾਰਾਂ ਦੀ ਅਭੀਵਿਅਕਤੀ ਨਾਲ ਵਿਸ਼ਾ ਉਠਾਇਆ । ਹੁਣ ਇੱਥੇ ਆਮ ਆਦਮੀ ਪਾਰਟੀ ਦੀ ਸਰਕਾਰ ਹੈ। ਹਮੇਸ਼ਾ ਤੁਹਾਡੇ ਦੁਆਰਾ ਇਹ ਗੱਲ ਜ਼ਿਆਦਾ ਬੋਲੀ ਜਾਂਦੀ ਸੀ ਕਿ ਬੋਲਣ ਦੀ ਅਜ਼ਾਦੀ ਦੇ ਉਤੇ ਪ੍ਰਤੀਬੰਧ ਨਹੀਂ ਹੋਣਾ ਚਾਹੀਦਾ। ਉਹ ਵਿਸ਼ਾ ਆ ਗਿਆ ਅਤੇ ਤੁਸੀਂ ਦੱਸ ਵੀ ਦੱਸ ਦਿੱਤਾ ਕਿ ਅਸੀਂ ਐਂਟਰੀ ਦੇ ਦਿੱਤੀ। ਲੇਕਿਨ ਅਗਰ ਉਸ ਲੈਟਰ ਨੂੰ ਧਿਆਨ ਨਾਲ ਪੜ੍ਹੀਏ, ਸ਼੍ਰੀ ਬਲਜੀਤ ਜੀ ਇਹ ਲਿਖਣ ਲਈ ਮਜਬੂਰ ਹੋਏ ਹਨ, ਅੱਜ ਹਾਊਸ ਨੂੰ ਇਸ ਗੱਲ 'ਤੇ ਵਿਚਾਰ ਕਰਨਾ ਪਵੇਗਾ। ਇਹ ਇੱਕ ਪੇਪਰ ਦਾ ਸਵਾਲ ਨਹੀਂ ਹੈ। ਇੰਨੀ ਵੱਡੀ ਰਿਪੂਟਿਡ ਫੈਮਿਲੀ, ਜਿਨ੍ਹਾਂ ਨੇ ਇੰਨੇ ਲੰਬੇ ਸਮੇਂ ਤੋਂ ਸੇਵਾ ਕੀਤੀ ਹੈ, ਉਹ ਕਹਿ ਰਹੇ ਹਨ ਕਿ ਮੈਨੂੰ ਪੁਲਿਸ ਅਫ਼ਸਰ ਫਾਲਸ ਕੇਸ ਵਿੱਚ ਫਸਾ ਸਕਦੇ ਹਨ ਔਰ ਮੈਨੂੰ ਧਮਕਾਇਆ ਜਾ ਰਿਹਾ ਹੈ। ਉਥੇ ਹਿਊਮੀਲੇਟ ਸ਼ਬਦ ਪ੍ਰਯੋਗ ਹੋਇਆ ਹੈ। ਸਪੀਕਰ ਸਾਹਿਬ, ਇਸ ਕਰਕੇ ਤੁਹਾਡਾ ਧਿਆਨ ਇਸ ਗੱਲ ਵੱਲ ਜ਼ਰੂਰ ਜਾਣਾ ਚਾਹੀਦਾ ਹੈ। ਮੈਂ ਇਸ ਇਸ ਗੱਲ ਵੱਲ ਤੁਹਾਡਾ ਧਿਆਨ ਦਿਵਾਉਣਾ ਸੀ।

ਸਪੀਕਰ ਸਾਹਿਬ, ਦੂਸਰੀ ਗੱਲ ਹੈ ਕਿ ਜਿਹੜੇ ਕਾਰਡ ਕੱਟੇ ਗਏ ਹਨ। ਸਾਡੀ ਗਰੀਬਾਂ ਨੂੰ ਨਿਵਾਲਾ ਦੇਣ ਵਾਲੀ ਸਰਕਾਰ ਬਣੀ। ਜਿਹੜੇ ਕਾਡਰ ਕੱਟੇ ਗਏ ਹਨ, ਉਹ ਏ.ਸੀ. ਕਮਰਿਆਂ ਵਿੱਚ ਬਹਿ ਕੇ ਕੱਟੇ ਗਏ ਹਨ। ਜੇ ਤੁਸੀਂ ਮੈਨੂੰ ਕਹੋ, ਮੈਂ ਆਪਣੀ ਹੀ ਵਿਧਾਨ ਸਭਾ ਦੀ ਉਦਾਹਰਨ ਦੇ ਸਕਦਾ ਹਾਂ। ਇਸ ਦਾ ਮਤਲਬ ਬਾਕੀ ਪੰਜਾਬ ਵਿੱਚ ਕੀ ਹਾਲ ਹੋਵੇਗਾ, ਉਹ ਪਤਾ ਲੱਗ ਜਾਵੇਗਾ। ਮੈਂ ਆਪਣੀ ਹੀ ਵਿਧਾਨ ਸਭਾ ਦੇ ਇੱਕ-ਇੱਕ ਕਮਰੇ ਵਿੱਚ ਰਹਿਣ ਵਾਲੇ ਚਾਰ-ਚਾਰ ਜੀਆਂ ਦੀ ਫੋਟੋਗਰਾਫੀ ਵੀ ਸਦਨ ਦੇ ਅੰਦਰ ਪੇਸ਼ ਕਰ ਸਕਦਾ ਹਾਂ ਮਤਲਬ ਉਨ੍ਹਾਂ ਦੇ ਵੀ ਕਾਰਡ ਕੱਟੇ ਗਏ ਹਨ। ਇਸ ਸਬੰਧ ਵਿੱਚ ਮਾਪਦੰਡ ਕੀ ਹਨ, ਇਸ ਉਤੇ ਤੁਹਾਡਾ ਧਿਆਨ ਜਾਣਾ ਚਾਹੀਦਾ ਹੈ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਥੈਂਕਿਊ। ਧਿਆਨ ਦਿਵਾਊ ਨੋਟਿਸ। 1 (ਅਰ)

ਹਰਪ੍ਰੀਤ ਸਿੰਘ/ਰਜਨੀਸ਼ ਕੁਮਾਰ/11.55/06.03.2023

## CALLING ATTENTION NOTICES UNDER RULE 66

### (ਕ੍ਰਮ ਨੰਬਰ 7)

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦੀ ਹਾਂ ਅਰਥਾਤ ਜੋ ਬੱਚੇ ਪ੍ਰਮਾਤਮਾ ਦੀ ਕਿਸੇ ਰਜ਼ਾ ਕਰਕੇ ਅਕਸਰ ਹੀ ਅੰਗਹੀਣ ਪੈਦਾ ਹੁੰਦੇ ਹਨ ਜਾਂ ਦਿਮਾਗੀ ਤੌਰ ਤੇ ਵਿਕਸਿਤ ਨਹੀਂ ਹੁੰਦੇ ਉਹ ਆਪਣੇ ਮਾਂ-ਬਾਪ ਦੀ ਬੇਕਦਰੀ ਦਾ ਸ਼ਿਕਾਰ ਹੁੰਦੇ ਹਨ। ਅਜਿਹੇ ਬੱਚਿਆਂ ਦੀ ਹਾਲਤ ਸਮਾਜ ਵਿਚ ਬਹੁਤ ਹੀ ਤਰਸਯੋਗ ਹੁੰਦੀ ਹੈ। ਇਸਦੇ ਨਾਲ ਹੀ ਕੁੱਝ ਬੱਚੇ ਜਿਨ੍ਹਾਂ ਦੇ ਮਾਤਾ-ਪਿਤਾ ਦੀ ਮੌਤ ਹੋ ਜਾਂਦੀ ਹੈ ਉਨ੍ਹਾਂ ਦਾ ਵੀ ਜ਼ਿੰਦਗੀ ਜਿਊਣ ਦਾ ਕੋਈ ਵੀ ਸਹਾਰਾ ਨਾ ਹੋਣ ਕਰਕੇ ਉਹ ਵੀ ਅਕਸਰ ਸਮਾਜ ਵਿਚ ਬੇਕਦਰੀ ਦਾ ਸ਼ਿਕਾਰ ਹੋ ਜਾਂਦੇ ਹਨ। ਮੇਰੀ ਸਰਕਾਰੀ ਨੂੰ ਗੁਜ਼ਾਰਿਸ਼ ਹੈ ਕਿ ਇਨ੍ਹਾਂ ਬੱਚਿਆਂ ਦੀ ਇਸ ਤਰਸਯੋਗ ਹਾਲਤ ਨੂੰ ਵੇਖਦੇ ਹੋਏ ਹੈਂਡੀਕੈਪਡ ਮੈਂਟਰੀ ਰਿਟਾਇਰਡ ਬੱਚਿਆਂ ਦੇ ਜਨਮ ਸਮੇਂ, ਪੈਨਸ਼ਨ ਉਸੇ ਡਾਕਟਰ ਤੋਂ ਲਗਵਾ ਦਿੱਤੀ ਜਾਣੀ ਚਾਹੀਦੀ ਹੈ ਅਤੇ ਇਕ ਆਸ਼ਾ ਵਰਕਰ ਦੀ ਡਿਊਟੀ ਲੱਗ ਜਾਣੀ ਚਾਹੀਦੀ ਹੈ ਕਿ ਹਫ਼ਤੇ ਬਾਅਦ ਉਸ ਨੂੰ ਮੈਡੀਕਲੀ ਚੈੱਕਅੱਪ ਕਰਕੇ, ਉਸ ਨੂੰ ਦਵਾਈ ਦੇਵੇ। ਇਨ੍ਹਾਂ ਨੂੰ ਵਿਸ਼ੇਸ਼ ਪੈਨਸ਼ਨ ਜਾਂ ਮਾਲੀ ਸਹਾਇਤਾ ਦੀ ਸਹੂਲਤ ਬਿਨਾਂ ਕਿਸੇ ਸ਼ਰਤ ਦੇ ਪਹਿਲ ਦੇ ਅਧਾਰ ਤੇ ਮਿਲਣੀ ਚਾਹੀਦੀ ਹੈ। ਇਸ ਦੇ ਨਾਲ ਹੀ ਇਨ੍ਹਾਂ ਦੇ ਸਰੀਰਕ ਰੋਗ/ਬਿਮਾਰੀ ਦੇ ਇਲਾਜ ਲਈ ਵੀ ਇਕ ਅਲੱਗ ਤਰ੍ਹਾਂ ਦਾ ਫੰਡ ਹੋਣਾ ਚਾਹੀਦਾ ਹੈ ਤਾਂ ਜੋ ਉਹ ਵੀ ਸਮਾਜ ਵਿਚ ਆਮ ਨਾਗਰਿਕਾਂ ਦੀ ਤਰ੍ਹਾਂ ਸਹੀ ਜੀਵਨ ਜੀਅ ਸਕਣ।

ਸਬੰਧਿਤ ਮੰਤਰੀ ਜੀ ਮਾਮਲੇ ਦੀ ਅਤਿ ਮਹੱਤਤਾ ਨੂੰ ਵੇਖਦੇ ਹੋਏ ਸਦਨ ਵਿਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ।

**ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ (ਡਾਕਟਰ ਬਲਜੀਤ ਕੌਰ):** ਮਾਨਯੋਗ ਸਪੀਕਰ ਸਾਹਿਬ, ਇਸ ਕਾਲ ਅਟੈਂਸ਼ਨ ਨੋਟਿਸ ਵਿਚ ਬੇਸਹਾਰਾ ਅਤੇ ਡਿਸਏਬਲਡ ਬੱਚਿਆਂ ਦੀ ਗੱਲ ਕੀਤੀ ਗਈ ਹੈ। ਉਨ੍ਹਾਂ ਨੂੰ ਇਕ ਵਿਸ਼ੇਸ਼ ਮਾਲੀ ਸਹਾਇਤਾ ਅਤੇ ਉਨ੍ਹਾਂ ਨੂੰ ਬਿਨਾਂ ਸ਼ਰਤ ਤੋਂ ਪੈਨਸ਼ਨ ਲਗਾਉਣ ਦੀ ਗੱਲ ਕੀਤੀ ਗਈ ਹੈ। ਸਭ ਤੋਂ ਪਹਿਲਾਂ ਜੋ ਬੇਸਹਾਰਾ ਬੱਚੇ ਹਨ, ਜਿਨ੍ਹਾਂ ਦੇ ਮਾਤਾ ਪਿਤਾ ਦੀ ਮੌਤ ਹੋ ਚੁੱਕੀ ਹੈ ਜਾਂ ਉਹ ਮਾਤਾ ਪਿਤਾ ਤੋਂ ਕਿਸੇ ਤਰ੍ਹਾਂ ਬਹੁਤ ਲੰਮੇ ਸਮੇਂ ਤੋਂ ਪਾਸੇ ਰਹਿ ਰਹੇ ਹਨ ਜਾਂ ਮਾਤਾ ਪਿਤਾ ਦੋਨੋ ਹੈਂਡੀਕੈਪਡ ਹਨ। ਅਜਿਹੇ ਬੱਚਿਆਂ ਨੂੰ ਬਿਨਾਂ ਕਿਸੇ ਸ਼ਰਤ ਦੇ 1500 ਰੁਪਏ ਪ੍ਰਤੀ ਮਹੀਨਾ ਪੈਨਸ਼ਨ ਲਗਾਈ ਜਾਂਦੀ ਹੈ। ਜੇਕਰ ਇਹ ਬੱਚੇ ਮਾਤਾ ਪਿਤਾ ਤੋਂ ਬਗੈਰ ਕਿਸੇ ਗਾਰਡੀਅਨ ਕੋਲ ਵੀ ਰਹਿ ਰਹੇ ਹਨ ਤਾਂ ਗਾਰਡੀਅਨ ਦੀ ਸਾਲਾਨਾ ਇਨਕਮ ਵੀ ਨਹੀਂ ਵਿਚਾਰੀ ਜਾਂਦੀ ਯਾਨਿ ਕਿ ਬਿਨਾਂ ਕਿਸੇ ਸ਼ਰਤ ਤੋਂ ਇਨ੍ਹਾਂ ਨੂੰ ਪੈਨਸ਼ਨ ਲਗਾਈ ਜਾਂਦੀ ਹੈ।

ਇਸ ਤੋਂ ਬਾਅਦ ਜਿਹੜੇ ਹੈਂਡੀਕੈਪਡ ਬੱਚੇ ਹਨ, ਅਜਿਹੇ ਕੇਸਾਂ ਵਿਚ ਦੋ ਸ਼ਰਤਾਂ ਹਨ। ਇਕ ਤਾਂ ਡਿਸਏਬਿਲਟੀ 50 ਫੀਸਦੀ ਹੋਣੀ ਜ਼ਰੂਰੀ ਹੈ। ਦੂਸਰੀ ਗੱਲ ਮਾਤਾ ਪਿਤਾ ਦੋਹਾਂ ਦੀ ਇਨਕਮ 60 ਹਜ਼ਾਰ ਤੋਂ ਜ਼ਿਆਦਾ ਨਹੀਂ ਹੋਣੀ ਚਾਹੀਦੀ। ਇਸ ਦੇ ਵਿਚ ਜਿਵੇਂ ਮੈਂਟਲੀ ਹੈਂਡੀਕੈਪਡ ਬੱਚਿਆਂ ਦੀ ਖਾਸ ਤੌਰ ਤੇ ਗੱਲ ਕੀਤੀ ਗਈ ਹੈ ਕਿਉਂਕਿ ਅਜਿਹੇ ਬੱਚਿਆਂ ਦੀ ਸਾਂਭ ਸੰਭਾਲ ਮਾਤਾ ਪਿਤਾ ਲਈ ਵੀ ਬਹੁਤ ਜ਼ਿਆਦਾ ਔਖੀ ਤੇ ਚੈਲੰਜੇਬਲ ਹੈ। ਸੋ, ਇਸ ਤਰ੍ਹਾਂ ਦੇਖਿਆ ਗਿਆ ਹੈ ਕਿ ਅਜਿਹੇ ਮੈਂਟਲੀ ਹੈਂਡੀਕੈਪਡ ਬੱਚੇ ਸਾਂਭ ਸੰਭਾਲ ਤੋਂ ਵਾਂਝੇ ਰਹਿ ਜਾਂਦੇ ਹਨ। ਸੋ, ਇਨ੍ਹਾਂ ਬੱਚਿਆਂ ਤੇ ਐਨੁਅਕਲ ਇਨਕਮ ਦੀ ਸ਼ਰਤ ਹਟਾਉਣ ਬਾਰੇ ਸੋਚਿਆ ਜਾ ਸਕਦਾ ਹੈ। ਜਿਹੜੀ 50 ਫੀਸਦੀ ਡਿਸਏਬਿਲਟੀ ਦੀ ਸ਼ਰਤ ਹੈ, ਉਹ ਅਜਿਹੇ ਬੱਚਿਆਂ ਤੇ ਪਹਿਲਾਂ ਹੀ ਨਹੀਂ ਲਗਾਈ ਜਾਂਦੀ। ਮੈਂਟਲੀ ਡਿਸਏਬਲਡ ਬੱਚੇ ਚਾਹੇ ਕਿੰਨੇ ਫੀਸਦੀ ਡਿਸਏਬਲਡ ਹਨ, ਉਨ੍ਹਾਂ ਨੂੰ ਆਲਰੇਡੀ ਪੈਨਸ਼ਨ ਦਿੱਤੀ ਜਾ ਰਹੀ ਹੈ।ਸੋ, ਇਹ ਜਿਹੜਾ ਵਿਚਾਰ ਰੱਖਿਆ ਗਿਆ ਹੈ ਕਿ ਅਜਿਹੇ ਬੱਚਿਆਂ ਨੂੰ ਬਿਨਾਂ ਸ਼ਰਤ ਪੈਨਸ਼ਨ ਦਿੱਤੀ ਜਾਵੇ। ਇਸ ਤੇ ਵਿਚਾਰ ਕਰਾਂਗੇ ਤਾਂ ਕਿ ਮਾਤਾ ਪਿਤਾ ਨੂੰ ਇਕ ਕੰਨਟੀਨਿਊ ਸੈਂਸੇਟਾਈਜੇਸ਼ਨ ਮਿਲਦੀ ਰਹੇ that we are getting something because of our mentally retired child ਸੋ, ਇਨ੍ਹਾਂ ਨੂੰ ਕੋਈ ਵਿਸ਼ੇਸ਼ ਮਾਲੀ ਸਹਾਇਤਾ ਜਾਂ ਪੈਨਸ਼ਨ ਦੇਣ ਦਾ ਵਿਚਾਰ ਜ਼ਰੂਰ ਕੀਤਾ ਜਾਵੇਗਾ। ਇਸ ਤੋਂ ਬਾਅਦ ਗੱਲ ਕੀਤੀ ਗਈ ਕਿ ਇਨ੍ਹਾਂ ਦਾ early diagnosis ਸਰਟੀਫਿਕੇਟ ਜਲਦੀ ਬਣਾਇਆ ਜਾਵੇ। ਮੈਨੂੰ ਲਗਦਾ ਹੈ ਕਿ ਇਸ ਮਾਮਲੇ ਤੇ ਸਿਹਤ ਵਿਭਾਗ ਵੀ ਆਪਣੇ ਵਿਚਾਰ ਰੱਖੇਗਾ। ਸੋ, ਪਹਿਲਾਂ ਹੀ ਜੋ ਮੇਰੇ ਧਿਆਨ ਵਿਚ ਹੈ ਕਿ ਇਨ੍ਹਾਂ ਬੱਚਿਆਂ ਦਾ early interventional diagnosis ਕੀਤਾ ਜਾਂਦਾ ਹੈ। ਰਾਸ਼ਟਰੀ ਬਾਲ ਸਵਾਸਥ ਕਾਰਿਆਕ੍ਰਮ। ਆਰ.ਬੀ.ਐਸ.ਕੇ. ਦੀਆਂ ਡੈਡੀਕੇਟਿਡ ਹੈਲਥ ਟੀਮਜ਼ ਨਵੇਂ ਜਨਮੇ ਬੱਚਿਆਂ ਨੂੰ ਇਨਸਪੈਕਟ ਕਰਨ ਲਈ ਹਸਪਤਾਲਾਂ ਵਿਚ ਵਿਜ਼ਟ ਕਰਦੀਆਂ ਹਨ। ਆਂਗਨਵਾੜੀ ਸੈਂਟਰਜ਼ ਵਿਚ ਇਨਰੋਲਡ ਬੱਚਿਆਂ ਲਈ, ਸਰਕਾਰੀ ਸਕੂਲਾਂ ਵਿਚ, ਏਡਿਡ ਸਕੂਲਾਂ ਵਿਚ ਇਹ ਟੀਮਜ਼ ਰੈਗੁਲਰਲੀ ਜਾਂਦੀਆਂ ਹਨ। ਜਿੱਥੇ ਵੀ ਅਜਿਹੇ ਬੱਚੇ ਪਾਏ ਜਾਂਦੇ ਹਨ, ਉਨ੍ਹਾਂ ਬੱਚਿਆਂ ਨੂੰ ਸਰਕਾਰੀ ਹਸਪਤਾਲਾਂ, ਮੈਡੀਕਲ ਕਾਲਜਾਂ ਅਤੇ ਪੀ.ਜੀ.ਆਈ. ਵਿਚ ਰੈਫਰ ਕਰਨ ਦਾ ਪ੍ਰਬੰਧ ਕੀਤਾ ਜਾਂਦਾ ਹੈ।

ਅ.ਰ.

aman-monika/12.00/6.3.23

even empanelled hospitals ਦੇ ਵਿੱਚ ਵੀ ਇਨ੍ਹਾਂ ਨੂੰ ਇਲਾਜ ਮੁਫਤ ਮੁਹੱਈਆ ਕਰਵਾਇਆ ਜਾਂਦਾ ਹੈ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਪੀਕਰ ਸਾਹਿਬ, ਮੰਤਰੀ ਸਾਹਿਬ ਦਾ ਬਹੁਤ ਧੰਨਵਾਦ ਹੈ ਜੀ। ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਸਿਹਤ ਡਿਪਾਰਟਮੈਂਟ ਨਾਲ ਵੀ ਹੈ, ਬੱਚੇ ਲਈ ਇੱਕ ਤਾਂ 50% ਦੀ ਸ਼ਰਤ ਘਟਾਈ ਜਾਵੇ ਅਤੇ ਇਸ ਨੂੰ 40% ਕਰ ਦਿੱਤਾ ਜਾਵੇ। ਤੁਸੀਂ ਕਦੇ ਵੀ ਅਨਾਥ ਆਸ਼ਰਮ ਵਿੱਚ ਜਾ ਕੇ ਦੇਖੋ ਜਿਹੜੇ ਬੱਚਿਆਂ ਨੂੰ ਮਾਂ-ਬਾਪ ਦੀ ਗੋਦ ਚਾਹੀਦੀ ਹੁੰਦੀ ਹੈ ਉਹ ਆਪਣੇ ਸਮਾਜ ਵੱਲੋਂ ਕਿਸੇ ਨਾ ਕਿਸੇ ਤਰ੍ਹਾਂ ਦੁਰਕਾਰੇ ਜਾਂਦੇ ਹਨ। ਸਪੀਕਰ ਸਾਹਿਬ, ਤੁਸੀਂ ਮੇਰੇ ਨਾਲ ਇੱਕ ਜਗ੍ਹਾ ਵਿਜ਼ਿਟ ਕੀਤਾ ਸੀ। ਅਸੀਂ ਸਾਰਿਆਂ ਨੇ ਦੇਖਿਆ ਸੀ ਕਿ ਉਥੇ ਬੱਚਿਆਂ ਦੇ ਹਾਲਾਤ ਦੇਖੇ ਨਹੀਂ ਜਾਂਦੇ। ਬੱਚੇ ਨੂੰ ਮਾਂ ਦਾ ਆਸਰਾ ਚਾਹੀਦਾ ਹੈ ਪਰ ਉਸ ਬੱਚੇ ਨੂੰ ਕਿਤੇ ਨਾ ਕਿਤੇ ਸੁੱਟ ਦਿੱਤਾ ਜਾਂਦਾ ਹੈ। ਸਪੀਕਰ ਸਾਹਿਬ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇੱਕ ਤਾਂ ਪੈਨਸ਼ਨ ਦੀ ਪਰਸੈਂਟੇਜ ਘਟਾਈ ਜਾਵੇ ਕਿਉਂਕਿ ਬੱਚਿਆਂ ਨੂੰ ਜ਼ਰੂਰਤ ਹੈ।ਦੂਸਰੀ ਸਿਹਤ ਵਿਭਾਗ ਨਾਲ ਮਸਲਾ ਰਲਦਾ ਹੈ, ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਉਨ੍ਹਾਂ ਦੀ ਸਿਹਤ ਸੰਭਾਲ ਵਾਸਤੇ ਜ਼ਰੂਰ ਧਿਆਨ ਦਿੱਤਾ ਜਾਵੇ।

**ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਡਾਕਟਰ ਬਲਬੀਰ ਸਿੰਘ):** ਸਪੀਕਰ ਸਾਹਿਬ, ਇਹ ਇੱਕ ਬਹੁਤ ਹੀ ਅਹਿਮ ਮੁੱਦਾ ਹੈ। ਪੈਨਸ਼ਨ ਬਾਰੇ ਗੱਲ ਕੀਤੀ ਗਈ ਹੈ। ਇਸ ਐਸਪੈਕਟ ਤੇ ਕਦੇ ਧਿਆਨ ਨਹੀਂ ਦਿੱਤਾ ਗਿਆ ਹੈ। ਮੈਂ ਤੁਹਾਡੇ through ਸਾਰੇ ਹੀ ਮੈਂਬਰ ਸਾਹਿਬਾਨ ਜੀ ਦਾ ਅਤੇ ਉਚੇਚੇ ਤੌਰ ਤੇ ਕਿਉਂਕਿ ਜਿਹੜਾ ਸਾਡਾ live telecast ਹੈ, ਉਸ ਦੇ ਲਈ ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ। ਜਿਹੜੇ 3 ਕਰੋੜ ਪੰਜਾਬੀ ਹਨ , ਇਸ ਮੁੱਦੇ ਵੱਲ ਉਨ੍ਹਾਂ ਦਾ ਧਿਆਨ ਖਿੱਚਣਾ ਚਾਹੁੰਦਾ ਹਾਂ। ਸਾਨੂੰ ਇਹ ਦੇਖਣਾ ਪਵੇਗਾ ਕਿ ਅਪੰਗ ਬੱਚੇ ਕਿਉਂ ਪੈਦਾ ਹੁੰਦੇ ਹਨ? ਉਸ ਦੇ ਵਾਸਤੇ ਪੀ.ਜੀ.ਆਈ ਦੇ ਵਿੱਚ ਇੱਕੋ-ਇੱਕ genetic lab ਹੈ ਪਰ ਪੰਜਾਬ ਦੇ ਕਿਸੇ ਵੀ ਮੈਡੀਕਲ ਕਾਲਜ ਦੇ ਵਿੱਚ genetic lab ਨਹੀਂ ਹੈ। ਸਾਡੇ Union Health Minister, Patiala ਆਏ ਸੀ, ਮੈਂ ਉਨ੍ਹਾਂ ਨਾਲ ਮੀਟਿੰਗ ਕੀਤੀ ਹੈ। ਸਾਡੀ Proposals ਦੇ ਵਿੱਚ ਇੱਕ ਇਹ ਵੀ proposal ਸੀ ਕਿ ਸਾਨੂੰ ਘੱਟੋ-ਘੱਟ ਤਿੰਨੋਂ ਮੈਡੀਕਲ ਕਾਲਜਾਂ ਵਿੱਚ genetic lab ਚਾਹੀਦੀ ਹੈ। ਅਸੀਂ ਹੋਲੀ ਹੋਲੀ district level ਤੇ ਵੀ ਇਸ ਦੀ ਕੋਸ਼ਿਸ਼ ਕਰਾਂਗੇ। ਇੱਕ ਸਾਡੇ sub-divisional hospital level ਤੇ counsellors ਹੋਣੇ ਚਾਹੀਦੇ ਹਨ, ਟੈਸਟਿੰਗ ਚਾਹੇ ਸਾਡੇ medical colleges ਵਿੱਚ ਹੀ ਹੋਵੇ। ਇਸ ਦੇ ਵਿੱਚ common cause, German measles ਹੈ, ਇੱਕ ਮਾਮੂਲੀ ਜਿਹਾ ਬੁਖਾਰ ਜੇਕਰ ਔਰਤ ਨੂੰ ਪਹਿਲੇ trimester ਦੇ ਵਿੱਚ ਹੋ ਜਾਵੇ, ਉਸ ਦੇ ਕਾਰਨ ਬੱਚੇ ਅਪੰਗ ਪੈਦਾ ਹੁੰਦੇ ਹਨ। ਦੂਜੀ ਗੱਲ ਜੇਕਰ ਮਾਂ ਕਿਸੇ ਕਿਸਮ ਦਾ ਵੀ ਨਸ਼ਾ ਕਰਦੀ ਹੈ, smoking or drug ਲੈਂਦੀ ਹੈ ਤਾਂ ਇਸ ਤਰ੍ਹਾਂ ਹੁੰਦਾ ਹੈ। ਸਭ ਪਰਿਵਾਰਾਂ ਅਤੇ ਲੋਕਾਂ ਵਾਸਤੇ ਇਹ ਜਾਨਣਾ ਬਹੁਤ ਜ਼ਰੂਰੀ ਹੈ ਕਿ ਮਾਂ ਉਸ ਪੀਰੀਅਡ ਦੇ ਵਿੱਚ ਜੋ ਕਿ reproduction period ਹੈ ਅਤੇ ਸਾਡੀ ਅਗਲੀ ਪੀੜੀ ਦੇ ਨਾਲ ਜੁੜਿਆ ਹੋਇਆ ਮੁੱਦਾ ਹੈ, ਉਸ ਦੇ ਬਾਰੇ ਸਾਨੂੰ ਸਾਰਿਆਂ ਨੂੰ

ਜਾਣਕਾਰੀ ਹੋਣੀ ਚਾਹੀਦੀ ਹੈ। ਤੀਜੀ ਗੱਲ ਇਹ ਹੈ ਕਿ ਜਿਵੇਂ ਲੋਕਾਂ ਨੂੰ thalassemia ਹੈ, ਬਹੁਤ ਸਾਰੇ blood donation camp, thalassemia ਦੇ ਮਰੀਜ਼ਾਂ ਵਾਸਤੇ special NGO's dedicated ਹੈ। ਇਸੇ ਤਰ੍ਹਾਂ ਹੀ muscular dystrophy ਹੈ। ਥੋੜ੍ਹੇ ਸਮੇਂ ਪਹਿਲਾਂ ਮੇਰੇ ਕੋਲ ਇੱਕ ਕੇਸ ਆਇਆ ਸੀ। ਪੀ.ਜੀ.ਆਈ ਵਾਲਿਆਂ ਨੇ ਕਿਹਾ ਕਿ ਇਹ ਦਵਾਈ ਸਿਰਫ ਅਮਰੀਕਾ ਵਿੱਚ ਮਿਲਦੀ ਹੈ। ਤੁਸੀਂ ਸੋਚ ਵੀ ਨਹੀਂ ਸਕਦੇ ਕਿ ਇੱਕ ਬੱਚੇ ਵਾਸਤੇ ਉਸ ਦਵਾਈ ਦੀ ਕਾਸਟ 18 ਕਰੋੜ ਰੁਪਏ ਹੈ। ਸੋ ਇਸ ਦੀ ਟਰੀਟਮੈਂਟ ਬਹੁਤ ਕਾਸਟਲੀ ਹੈ। Ultimately, ਉਸ ਬੱਚੇ ਦੀ death ਹੋਣੀ ਹੈ। ਆਪਾਂ ਉਸ ਦੀ agony prolong ਕਰ ਸਕਦੇ ਹਾਂ, life prolong ਕਰ ਸਕਦੇ ਹਾਂ। ਜਿਸ ਤਰ੍ਹਾਂ thalassemia ਹੈ ਮਰੀਜ਼ ਨੂੰ blood ਦੇਈ ਜਾਓ ਤਾਂ ਉਸ ਦੀ agony prolong ਕਰ ਸਕਦੇ ਹਾਂ। ਜਿੰਨੇ ਵੀ developed countries ਹਨ, ਉਨ੍ਹਾਂ ਦੇ ਵਿੱਚ thalassemia ਖਤਮ ਹੋ ਚੁੱਕਿਆ ਹੈ, muscular dystrophy ਦੀ problem ਨਹੀਂ ਹੈ। ਉਨ੍ਹਾਂ ਨੇ ਸਾਰੇ environmental factors ਨੂੰ ਕੰਟ੍ਰੋਲ ਕੀਤਾ ਹੈ। ਸਾਡੇ ਕੋਲ ਵੀ rubella ਦੀ ਵੈਕਸੀਨ ਅਵੇਲੇਬਲ ਹੈ। ਇਹ ਸਾਰਿਆਂ ਵਾਸਤੇ ਹੀ ਹੈ ਕਿ ਜਿਹੜੀ ਵੀ ਔਰਤ ਹੈ ਉਹ ਪਹਿਲਾਂ ਆਪਣਾ ਮੈਡੀਕਲ ਚੈਕ-ਅੱਪ ਕਰਵਾਵੇ, ਡਾਕਟਰ ਨੂੰ ਮਿਲੇ ਕਿ ਅਸੀਂ ਬੱਚਾ ਪਲੈਨ ਕਰ ਰਹੇ ਹਾਂ ਮੈਨੂੰ ਦੱਸੋ ਕਿ ਕੀ ਕੁਝ ਕਰਨਾ ਚਾਹੀਦਾ ਹੈ।ਉਸ ਦਾ ਅਸੀਂ ਪੂਰਾ ਹੈਲਥ ਚੈੱਕ-ਅੱਪ ਕਰਦੇ ਹਾਂ, ਉਨ੍ਹਾਂ ਨੂੰ ਪੂਰੀ ਜਾਣਕਾਰੀ ਦਿੰਦੇ ਹਾਂ ਇਹ ਆਲਰੈਡੀ ਮੈਂ ਸੁਵਿਧਾ ਸ਼ੁਰੂ ਕਰ ਦਿੱਤੀ ਹੈ। ਬਹੁਤ ਜਲਦੀ genetic lab ਸ਼ੁਰੂ ਕਰ ਦਿੱਤੀ ਜਾਵੇਗੀ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਪੰਜਾਬ ਦੇ ਵਿੱਚ ਅਸੀਂ 36,493, ਰੱਬ ਨਾ ਕਰੇ ਪਰ ਜੇਕਰ ਬੱਚੇ ਵਿੱਚ ਕੋਈ ਵੀ ਕਮੀ ਹੈ ਤਾਂ ਅਸੀਂ ਪੈਨਸ਼ਨ ਵੀ ਦੇਵਾਂਗੇ, ਜਿਵੇਂ cleft lip ਹੈ, ਤਕਰੀਬਨ 31 ਇਹੋ ਜਹੀਆਂ problems ਹਨ, ਚਾਹੇ hearing aid ਦੀ problem ਹੈ, ਉਨ੍ਹਾਂ ਦਾ ਇਲਾਜ ਕੀਤਾ ਜਾ ਸਕਦਾ ਹੈ। 36,493 ਦਾ ਜਨਵਰੀ ਤੱਕ ਫਰੀ ਇਲਾਜ ਕੀਤਾ ਗਿਆ ਹੈ। ਸਕੂਲਾਂ ਵਿੱਚ ਵੀ, ਆਂਗਨਵਾੜੀ ਵਿੱਚ ਵੀ ਅਤੇ ਹਸਪਤਾਲਾਂ ਵਿੱਚ ਵੀ ਚੈੱਕ-ਅੱਪ ਹੁੰਦਾ ਹੈ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ਮਾਨ ਸਰਕਾਰ committed ਹੈ, ਜਿਹੜਾ ਮਰਜ਼ੀ ਬੱਚਾ ਹੋਵੇ, ਚਾਹੇ ਜਿਹੜੇ ਮਰਜ਼ੀ ਪ੍ਰਾਈਵੇਟ ਹਸਪਤਾਲ ਵਿੱਚ ਇਲਾਜ ਹੋਵੇ, ਜ਼ਰੂਰੀ ਨਹੀਂ ਕਿ ਗੌਰਮਿੰਟ ਵਿੱਚ ਹੀ ਇਲਾਜ ਕਰਨਾ ਹੈ। ਅਸੀਂ ਉਸ ਦਾ ਇਲਾਜ ਕਰਵਾ ਕੇ ਦੇਵਾਂਗੇ। ਅਸੀਂ ਕੋਸ਼ਿਸ਼ ਕਰਾਂਗੇ ਕਿ ਜਿਸ ਤਰ੍ਹਾਂ ਐਡਵਾਂਸ ਦੇਸ਼ਾਂ ਦੇ ਵਿੱਚ ਹੁੰਦਾ ਹੈ, ਅਸੀਂ ਇੰਡੀਆ ਨੂੰ ਨੰਬਰ ਵਨ ਬਨਾਉਣਾ ਹੈ ਤੇ ਉਸ ਦੇ ਵਾਸਤੇ ਕਿਸੇ ਵੀ ਦੇਸ਼ ਵਿੱਚ ਜਿਹੜੀ ਐਡਵਾਂਸ ਸਹੂਲਤ ਅਵੇਲੇਬਲ ਹੈ, ਉਹ ਇੱਥੇ ਅਵੇਲੇਬਲ ਕਰਵਾਵਾਂਗੇ ਅਤੇ ਇਨ੍ਹਾਂ 4 ਸਾਲਾਂ ਦੇ ਵਿੱਚ ਹੀ ਕਰਵਾ ਦਿਆਂਗੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਸਿਰਫ ਇੱਕ ਹੀ ਸਪਲੀਮੈਂਟਰੀ ਹੁੰਦੀ ਹੈ।

ਤ.ਸ./ਮ.ਸ਼. /12.05 / 06.03.2023

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ** : ਸਿਰਫ ਇੱਕ ਮਿੰਟ ਜੀ। ਪਬਲਿਕ ਹਿੱਤ ਦੀ ਗੱਲ ਕਰਨੀ ਹੈ।

**ਮਾਨਯੋਗ ਸਪੀਕਰ** : ਸਾਰਿਆਂ ਨੇ ਹੀ ਪਬਲਿਕ ਹਿੱਤ ਦੀ ਗੱਲ ਕਰਨੀ ਹੈ ਜੀ। ਪਲੀਜ਼। ਤੁਸੀਂ ਤਜਰਬੇਕਾਰ ਹੋ। ਪਲੀਜ਼ ਬੈਠੋ। ਨਹੀਂ ਜੀ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ** : ਮੈਂ ਸਿਰਫ ਇਹੋ ਕਹਿਣਾ ਚਾਹੁੰਦੀ ਹਾਂ ਕਿ ਬੱਚਿਆਂ ਦੀਆਂ ਅੱਖਾਂ ਨੂੰ ਅਟੈਸਟ ਕਰਕੇ ਉਨ੍ਹਾਂ ਦਾ ਇੱਕ ਆਧਾਰ ਕਾਰਡ ਬਣ ਜਾਵੇ। ਜੇਕਰ ਕੋਈ ਪੇਰੈਂਟਸ ਆਪਣੇ ਬੱਚੇ ਨੂੰ ਸੁੱਟਦੇ ਹਨ ਜਾਂ ਅਨਾਥ ਆਸ਼ਰਮ ਵਿੱਚ ਪਾਉਂਦੇ ਹਨ ਤਾਂ ਉਨ੍ਹਾਂ ਲਈ ਸਖਤ ਸਜ਼ਾ ਤੈਅ ਕੀਤੀ ਜਾਵੇ। ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ** : ਬੀਬਾ ਜੀ, ਤੁਹਾਡਾ ਬਹੁਤ ਧੰਨਵਾਦ। ਤੁਹਾਡਾ ਇਸ਼ੂ ਵੀ ਬਹੁਤ ਵਧੀਆ ਹੈ ਪਰ ਵਿਧਾਨ ਸਭਾ ਦੀ ਜੋ ਕਾਰਵਾਈ ਹੁੰਦੀ ਹੈ, ਇਹ ਕਾਇਦੇ ਕਾਨੂੰਨ ਨਾਲ ਚੱਲਦੀ ਹੈ। ਇਹ ਗੱਲਾਂ ਡਿਬੇਟ ਵਿੱਚ ਪੈ ਜਾਂਦੀਆਂ ਹਨ। ਤੁਸੀਂ ਮੰਤਰੀ ਜੀ ਨੂੰ ਮਿਲ ਕੇ ਜਿੰਨੀਆਂ ਮਰਜ਼ੀ ਸੁਜੈਸ਼ਨਜ਼ ਦਿਉ ਅਤੇ ਮੈਨੂੰ ਲੱਗਦਾ ਹੈ ਕਿ ਮੰਤਰੀ ਜੀ ਓਪਨ ਹਨ।

ਅਗਲੀ ਕਾਲ ਅਟੈਂਸ਼ਨ। ਸਰਦਾਰ ਗੁਰਦਿੱਤ ਸਿੰਘ ਸੇਖੋਂ ਜੀ।

-------

**(ਕ੍ਰਮ ਨੰਬਰ 11)**

**ਸਰਦਾਰ ਗੁਰਦਿੱਤ ਸਿੰਘ ਸੇਖੋਂ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਦੋਰਾਹਾ ਤੋਂ ਲੁਧਿਆਣਾ ਬਾਈਪਾਸ (ਚੰਡੀਗੜ੍ਹ ਰੋਡ ਤੋਂ ਦੋਰਾਹਾ ਅਤੇ ਦੋਰਾਹਾ ਤੋਂ ਲੁਧਿਆਣਾ-ਮੋਗਾ ਰੋਡ) ਦੀ ਕੁੱਲ ਲੰਬਾਈ 30 ਕਿਲੋਮੀਟਰ ਬਣਦੀ ਹੈ, ਦੀ ਹਾਲਤ ਬਹੁਤ ਖਰਾਬ ਹੈ। ਇਸ ਸੜਕ ਉਪਰ ਵੱਡੇ-ਵੱਡੇ ਟੋਏ ਪਏ ਹੋਏ ਹਨ ਜਿਸ ਕਾਰਨ ਇਸ ਸੜਕ ਉਪਰ ਅਕਸਰ ਦੁਰਘਟਨਾਵਾਂ ਵਾਪਰਦੀਆਂ ਰਹਿੰਦੀਆਂ ਹਨ। ਇਸ ਸੜਕ ਦੀ ਮੁਰੰਮਤ ਕਰਨ ਦੀ ਜ਼ਰੂਰਤ ਹੈ ਜੀ। ਸਰਕਾਰ ਇਸ ਬਾਈਪਾਸ ਦੀ ਕਦੋਂ ਤੱਕ ਰਿਪੇਅਰ ਕਰਵਾ ਦੇਵੇਗੀ ਜੀ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ (ਸਰਦਾਰ ਹਰਭਜਨ ਸਿੰਘ)**: ਮਾਨਯੋਗ ਸਪੀਕਰ ਸਾਹਿਬ, ਚੰਡੀਗੜ੍ਹ ਰੋਡ ਤੋਂ ਦੋਰਾਹਾ ਸੜਕ ODR 25 ਦੀ ਲੰਬਾਈ ਲਗਭਗ ਸਾਢੇ 9 ਕਿਲੋਮੀਟਰ ਹੈ, ਇਸ ਸੜਕ ਦੀ

ਮੁਰੰਮਤ ਦਾ ਕੰਮ ਅਲਾਟਮੈਂਟ ਅਧੀਨ ਹੈ। ਦੋਰਾਹਾ-ਲੁਧਿਆਣਾ ਬਾਈਪਾਸ NH-44 ਤੋਂ ਸ਼ੁਰੂ ਹੋ ਕੇ ਫਿਰੋਜ਼ਪੁਰ NH-5 ਨੂੰ ਜੋੜਦਾ ਹੈ, ਜਿਸ ਦੀ ਕੁੱਲ ਲੰਬਾਈ ਲਗਭਗ 27 ਕਿਲੋਮੀਟਰ ਹੈ। ਇਸ ਸੜਕ ਦੀ ਸਪੈਸ਼ਲ ਰਿਪੇਅਰ ਅਤੇ ਓਵਰਲੇਅ ਲਈ ਪ੍ਰਵਾਨਗੀ 23.1.23 ਨੂੰ ਦਿੱਤੀ ਜਾ ਚੁੱਕੀ ਹੈ। ਟੈਂਡਰਾਂ ਦਾ ਪ੍ਰਾਸੈਸ ਪੂਰਾ ਹੋਣ ਉਪਰੰਤ ਕੰਮ ਏਜੰਸੀਆਂ ਨੂੰ ਅਲਾਟ ਕਰਕੇ ਜਲਦੀ ਹੀ ਸ਼ੁਰੂ ਕਰਵਾ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ** : ਧੰਨਵਾਦ। ਅਗਲੀ ਕਾਲ ਅਟੈਂਸ਼ਨ।

-----

**(ਕ੍ਰਮ ਨੰਬਰ 12)**

**ਸਰਦਾਰ ਗੁਰਦਿੱਤ ਸਿੰਘ ਸੇਖੋਂ** : ਸ਼੍ਰੀਮਾਨ ਜੀ, ਮੈਂ ਸਰਦਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਮੋਗਾ-ਤਲਵੰਡੀ ਰੋਡ ਉਪਰ ਪਿੰਡ ਡਗਰੂ ਵਾਲੇ ਫਾਟਕਾਂ ਉਪਰ ਇੱਕ ਪੁਲ ਲਗਭਗ ਪਿਛਲੇ 12 ਸਾਲ ਤੋਂ ਉਸਾਰੀ ਅਧੀਨ ਹੈ। ਇਸ ਦਾ ਕੰਮ ਪਿਛਲੇ 12 ਸਾਲਾਂ ਤੋਂ ਰੁਕਿਆ ਪਿਆ ਹੈ। ਜਿਸ ਨਾਲ ਇਸ ਸੜਕ ਤੇ ਚੱਲਣ ਵਾਲੀ ਟ੍ਰੈਫਿਕ ਨੂੰ ਬਹੁਤ ਵੱਡੀ ਸਮੱਸਿਆ ਪੇਸ਼ ਆਉਂਦੀ ਹੈ ਕਿਉਂਕਿ ਇਹ ਫਾਟਕ ਰੇਲਵੇ ਟ੍ਰੈਫਿਕ ਜ਼ਿਆਦਾ ਹੋਣ ਕਰਕੇ ਅਕਸਰ ਬੰਦ ਰਹਿੰਦੇ ਹਨ ਅਤੇ ਲੋਕਾਂ ਨੂੰ ਫਾਟਕ ਖੁੱਲ੍ਹਣ ਦੀ ਲੰਮਾ ਸਮਾਂ ਉਡੀਕ ਕਰਨੀ ਪੈਂਦੀ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਇਸ ਪੁਲ ਦੀ ਉਸਾਰੀ ਜਲਦੀ ਤੋਂ ਜਲਦੀ ਮੁਕੰਮਲ ਕਰਵਾਈ ਜਾਵੇ ਜੀ ਤਾਂ ਜੋ ਲੋਕਾਂ ਨੂੰ ਇਸ ਸਮੱਸਿਆ ਤੋਂ ਨਿਜਾਤ ਮਿਲ ਸਕੇ ਜੀ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ (ਸਰਦਾਰ ਹਰਭਜਨ ਸਿੰਘ)** : ਮਾਨਯੋਗ ਸਪੀਕਰ ਸਾਹਿਬ, ਮੋਗਾ-ਤਲਵੰਡੀ ਸੜਕ NH-5 ਨੈਸ਼ਨਲ ਹਾਈਵੇਅ ਅਥਾਰਟੀ ਆਫ ਇੰਡੀਆ, ਭਾਰਤ ਸਰਕਾਰ ਅਧੀਨ ਹੈ। ਨੈਸ਼ਨਲ ਹਾਈਵੇਅ ਅਥਾਰਟੀ ਆਫ ਇੰਡੀਆ ਨੇ ਸੂਚਿਤ ਕੀਤਾ ਹੈ ਕਿ ਲੁਧਿਆਣਾ ਤਲਵੰਡੀ ਸੜਕ ਦੇ ਆਰ.ਡੀ. 92 ਤੋਂ ਲੈ ਕੇ 170 ਤੱਕ ਨੂੰ ਚਹੁੰ ਮਾਰਗੀ ਕਰਨ ਦਾ ਕੰਮ ਮੈਸਰਜ਼ ਅਸੈਲ ਲੁਧਿਆਣਾ ਤਲਵੰਡੀ ਰੋਡਜ਼ ਪ੍ਰਾਈਵੇਟ ਲਿਮਿਟਿਡ ਨੂੰ 16.12.2010 ਨੂੰ ਬੀ.ਓ.ਟੀ. ਦੇ ਆਧਾਰ ਤੇ ਅਲਾਟ ਕੀਤਾ ਗਿਆ ਸੀ। ਇਸ ਦਾ ਐਗਰੀਮੈਂਟ 20 ਜਨਵਰੀ, 2011 ਨੂੰ ਕੀਤਾ ਗਿਆ ਸੀ। ਇਹ ਕੰਮ ਮਿਤੀ 26 ਮਾਰਚ, 2012 ਨੂੰ ਸ਼ੁਰੂ ਹੋਇਆ ਸੀ ਅਤੇ ਮੁਕੰਮਲ ਕਰਨ ਦੀ ਮਿਤੀ 21 ਸਤੰਬਰ, 2014 ਸੀ। ਜਿਸ ਦੇ ਵਿੱਚ ਰੇਲਵੇ ਓਵਰਬਰਿੱਜ ਡਗਰੂ ਨੂੰ ਆਰ.ਡੀ. 156.953 ਕਿਲੋਮੀਟਰ ਤੇ ਵੀ ਪੂਰਾ ਕਰਨਾ ਸੀ। ਪਰੰਤੂ ਕੰਪਨੀ ਦੇ ਡਿਫਾਲਟਰ ਹੋਣ ਕਾਰਨ ਰੇਲਵੇ ਓਵਰ ਬਰਿੱਜ ਦਾ ਕੰਮ ਅਤੇ ਹੋਰ ਕੰਮ ਅਧਿਕਾਰਤ ਸਮੇਂ ਵਿੱਚ ਪੂਰੇ ਨਹੀਂ ਕੀਤੇ ਗਏ। ਇਸ

ਕਰਕੇ ਐਗਰੀਮੈਂਟ ਨੂੰ ਮਿਤੀ 9 ਨਵੰਬਰ, 2021 ਨੂੰ ਟਰਮੀਨੇਟ ਕਰ ਦਿੱਤਾ ਗਿਆ ਸੀ। ਰੇਲਵੇ ਓਵਰ ਬਰਿੱਜ ਦਾ ਬਾਕੀ ਰਹਿੰਦਾ ਕੰਮ ਹੁਣ ਨਵੀਂ ਏਜੰਸੀ ਮੈਸਰਜ਼ ਐਮ.ਸੀ.ਸੀ. ਮਹਾਂਦੇਵ ਕੰਸਟ੍ਰੱਕਸ਼ਨਜ਼ ਪ੍ਰਾਈਵੇਟ ਲਿਮਿਟਿਡ ਨੂੰ ਮਿਤੀ 10 ਅਕਤੂਬਰ, 2022 ਨੂੰ ਅਲਾਟ ਕੀਤਾ ਗਿਆ ਹੈ। ਰੇਲਵੇ ਓਵਰ ਬਰਿੱਜ ਦਾ ਬਾਕੀ ਰਹਿੰਦਾ ਕੰਮ ਮਿਤੀ 2 ਫਰਵਰੀ, 2023 ਨੂੰ ਸ਼ੁਰੂ ਕੀਤਾ ਗਿਆ ਹੈ ਅਤੇ ਮਿਤੀ 1 ਫਰਵਰੀ, 2024 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ। ਲੁਧਿਆਣਾ ਤਲਵੰਡੀ ਸੜਕ ਦੇ ਪ੍ਰਜੈਕਟ ਅਧੀਨ ਹੋਰ ਕੰਮ ਜਿਵੇਂ ਕਿ ਮੁੱਖ ਕੈਰੇਜ ਵੇਅ, ਸਰਵਿਸ ਸੜਕਾਂ, ਵਹੀਕਲ ਅੰਡਰ ਪਾਸਿਜ਼ ਦਾ ਕੰਮ ਨੈਸ਼ਨਲ ਹਾਈਵੇਅ ਅਥਾਰਟੀ ਵੱਲੋਂ ਪੂਰਾ ਕੀਤਾ ਜਾ ਚੁੱਕਾ ਹੈ।

**ਸਰਦਾਰ ਗੁਰਦਿੱਤ ਸਿੰਘ ਸੇਖੋਂ** : ਸਰ, ਮੈਂ ਆਪ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਉਸ ਰੋਡ ਤੇ ਟੋਲ ਲਗਾਉਣ ਦੀ ਵੀ ਤਿਆਰੀ ਕੀਤੀ ਜਾ ਰਹੀ ਹੈ। ਜੇਕਰ ਟੋਲ ਲਗਾਉਣਾ ਹੈ ਤਾਂ ਉਸ ਤੋਂ ਪਹਿਲਾਂ ਪੁਲ ਬਣਾ ਦਿੱਤੇ ਜਾਣ ਤਾਂ ਕਿ ਲੋਕਾਂ ਨੂੰ ਸਹੂਲਤ ਮਿਲੇ। ਹੋਰ ਵੀ ਜਿਹੜੇ ਪਹਿਲਾਂ ਪੁਲ ਬਣੇ ਹਨ, ਉਨ੍ਹਾਂ ਤੇ ਵੀ ਪਤਾ ਨਹੀਂ ਕੀ ਕਾਰਨ ਹੈ ਕਿ ਜੰਪ ਬਣੇ ਹੋਏ ਹਨ, ਉਨ੍ਹਾਂ ਨੂੰ ਵੀ ਚੈੱਕ ਕਰਵਾ ਲਿਆ ਜਾਵੇ।

**ਮਾਨਯੋਗ ਸਪੀਕਰ** : ਮੰਤਰੀ ਜੀ, ਕੀ ਬਿਨਾ ਸੜਕ ਪੂਰੀ ਕੀਤੇ ਹੀ ਟੋਲ ਲਗਾ ਦੇਣਾ ਹੈ?

ਸ.ਸ.-ਸ਼.ਜੈ./12:10/6.3.2023

**ਲੋਕ ਨਿਰਮਾਣ (ਭ ਤੇ ਮ) ਮੰਤਰੀ (ਸਰਦਾਰ ਹਰਭਜਨ ਸਿੰਘ):** ਨਹੀਂ ਜੀ, ਕੋਈ ਇਸ ਤਰ੍ਹਾਂ ਦਾ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਅਸੀਂ ਫਿਲਹਾਲ 2 ਫਰਵਰੀ, 2023 ਨੂੰ ਕੰਮ ਸ਼ੁਰੂ ਕਰ ਦਿੱਤਾ ਹੈ ਔਰ 1 ਫਰਵਰੀ, 2024 ਤੱਕ ਇਹ ਕੰਮ ਮੁਕੰਮਲ ਕਰ ਦੇਵਾਂਗਾ।

------

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ** : ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜੋ ਇਸ ਤਰ੍ਹਾਂ ਹੈ-

ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ, ਕਮੇਟੀ ਨੇ ਸਿਫਾਰਸ਼ ਕੀਤੀ ਕਿ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਮਿਤੀ 4 ਮਾਰਚ, 2023 ਤੋਂ ਮਿਤੀ 22 ਮਾਰਚ, 2023 ਤੱਕ ਨਿਮਨਲਿਖਿਤ ਕੰਮ-ਕਾਰ ਕੀਤਾ ਜਾਵੇਗਾ:

| | |
|---|---|
| ਸ਼ਨਿੱਚਰਵਾਰ, 04 ਮਾਰਚ, 2023<br>ਐਤਵਾਰ, 05 ਮਾਰਚ, 2023 | ਛੁੱਟੀਆਂ |
| ਸੋਮਵਾਰ, 06 ਮਾਰਚ, 2023<br>(10.00 ਵਜੇ ਸਵੇਰੇ) | ਰਾਜਪਾਲ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਅਤੇ ਰਾਜਪਾਲ ਦੇ ਭਾਸ਼ਣ ਤੇ ਬਹਿਸ। |
| ਮੰਗਲਵਾਰ, 07 ਮਾਰਚ, 2023<br>(10.00 ਵਜੇ ਸਵੇਰੇ) | i) ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕਰਨਾ।<br>(ਸਮਾਪਤ ਕੀਤੀ ਜਾਵੇਗੀ)<br>ii) ਸਾਲਾਂ 2015-16, 2016-17, 2017-18 ਅਤੇ 2018-19 ਲਈ ਗ੍ਰਾਂਟਾਂ ਅਤੇ ਨਮਿਤੱਣਾਂ ਤੋਂ ਵਾਧੂ ਮੰਗਾਂ ਪੇਸ਼ ਕਰਨਾ।<br>iii) ਸਾਲ 2021-22 ਲਈ ਭਾਰਤ ਦੇ ਕੰਪਟੋਲਰ ਅਤੇ ਆਡਿਟਰ ਜਨਰਲ ਦੀਆਂ ਆਡਿਟ ਰਿਪੋਰਟਾਂ ਅਤੇ ਵਿੱਤੀ ਅਤੇ ਨਮਿੱਤਣ ਲੇਖੇ।<br>iv) ਸਾਲ 2022-23 ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਪੇਸ਼ ਕਰਨਾ।<br>v) ਸਾਲ 2022-23 ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਨਮਿਤਣ ਬਿਲ; ਅਤੇ<br>vi) ਵਿਧਾਨਕ ਕੰਮ-ਕਾਰ ਜੇਕਰ ਕੋਈ ਹੋਇਆ। |
| ਬੁੱਧਵਾਰ, 08 ਮਾਰਚ, 2023 | ਛੁੱਟੀ |
| ਵੀਰਵਾਰ, 09 ਮਾਰਚ, 2023<br>(10.00 ਵਜੇ ਸਵੇਰੇ) | ਗੈਰ-ਸਰਕਾਰੀ ਕੰਮ-ਕਾਰ। |
| ਸ਼ੁੱਕਰਵਾਰ, 10 ਮਾਰਚ, 2023<br>(10.00 ਵਜੇ ਸਵੇਰੇ) | ਸਾਲ 2023-24 ਲਈ ਬਜਟ ਅਨੁਮਾਨ ਪੇਸ਼ ਕਰਨਾ। |

| | |
|---|---|
| ਸ਼ਨਿੱਚਰਵਾਰ, 11 ਮਾਰਚ, 2023<br>(10.00 ਵਜੇ ਸਵੇਰੇ) | i) ਸਾਲ 2023-24 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ।<br>(ਸਮਾਪਤ ਕੀਤੀ ਜਾਵੇਗੀ) |
| | ii) ਸਾਲ 2023-24 ਲਈ ਬਜਟ ਅਨੁਮਾਨਾਂ ਦੇ ਸਬੰਧ ਵਿਚ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ; ਅਤੇ |
| | iii) ਸਾਲ 2023-24 ਲਈ ਬਜਟ ਅਨੁਮਾਨਾਂ ਦੇ ਸਬੰਧ ਵਿੱਚ ਨਮਿਤਣ ਬਿੱਲ। |
| ਐਤਵਾਰ, 12 ਮਾਰਚ, 2023 | ਛੁੱਟੀ |
| ਸੋਮਵਾਰ, 13 ਮਾਰਚ, 2023 ਤੋਂ<br>ਸ਼ੁੱਕਰਵਾਰ, 17 ਮਾਰਚ, 2023 } | ਖ਼ਾਲੀ ਦਿਨ |
| ਸ਼ਨਿੱਚਰਵਾਰ, 18 ਮਾਰਚ, 2023<br>ਐਤਵਾਰ, 19 ਮਾਰਚ, 2023 } | ਛੁੱਟੀਆਂ |
| ਸੋਮਵਾਰ, 20 ਮਾਰਚ, 2023<br>ਮੰਗਲਵਾਰ, 21 ਮਾਰਚ, 2023 } | ਖ਼ਾਲੀ ਦਿਨ |
| ਬੁੱਧਵਾਰ, 22 ਮਾਰਚ, 2023<br>(10.00 ਵਜੇ ਸਵੇਰੇ) | i) ਸਾਲ 2023-24 ਲਈ ਪੰਜਾਬ ਵਿਧਾਨ ਸਭਾ ਦੀਆਂ ਚੁਣੀਆਂ ਗਈਆਂ ਕਮੇਟੀਆਂ ਦੇ ਗਠਨ ਸਬੰਧੀ ਪ੍ਰਸਤਾਵ;<br>ii) ਸਦਨ ਨੂੰ **ਅਣਮਿੱਥੇ ਸਮੇਂ** ਲਈ ਸਥੱਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ।<br>iii) ਵਿਧਾਨਕ ਕੰਮ-ਕਾਰ। |

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਏ/ਹੋਣ ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

**ਮਾਨਯੋਗ ਸਪੀਕਰ**: ਡਾਕਟਰ ਇੰਦਰਬੀਰ ਸਿੰਘ ਨਿੱਜਰ, ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨਗੇ।

**ਸੰਸਦੀ ਮਾਮਲੇ ਮੰਤਰੀ (ਡਾਕਟਰ ਇੰਦਰਬੀਰ ਸਿੰਘ ਨਿੱਜਰ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ):** ਸਪੀਕਰ ਸਾਹਿਬ, ਮੈਂ ਬੀ.ਏ.ਸੀ. ਦੀ ਰਿਪੋਰਟ ਤੇ ਦੋ ਗੱਲਾਂ ਕਹਾਂਗਾ। ਇੱਕ ਤਾਂ ਇਸ ਸਰਕਾਰ ਦਾ ਇੱਕ ਸਾਲ ਪੂਰਾ ਹੋ ਗਿਆ ਹੈ। ਜੇਕਰ ਤੁਸੀਂ ਰਿਕਾਰਡ ਕਢਵਾਓਗੇ ਤਾਂ ਸਾਰੇ ਵਿਧਾਨ ਸਭਾ ਦਾ ਇਹ ਸਭ ਤੋਂ shortest ਬਜਟ ਇਜਲਾਸ ਹੈ, ਸਿਰਫ 7 sittings ਹਨ। ਇਸ ਦੇ ਮੁਕਾਬਲੇ ਜਿਹੜਾ ਕਾਂਗਰਸ ਨੇ ਪਹਿਲਾ ਬਜਟ ਪੇਸ਼ ਕੀਤਾ ਕਿਉਂਕਿ ਸਰਕਾਰ ਨੂੰ ਹਾਲੇ ਇੱਕ ਸਾਲ ਹੀ ਹੋਇਆ ਹੈ। ਕਾਂਗਰਸ ਦੇ ਪਹਿਲੇ ਬਜਟ ਇਜਲਾਸ ਵਿੱਚ 14 sittings ਸਨ। ਪੁਰਾਣੇ ਲੀਡਰ ਆਫ ਦਿ ਆਪੋਜ਼ੀਸ਼ਨ, ਚੀਮਾ ਸਾਹਿਬ ਅਤੇ ਅਮਨ ਅਰੋੜਾ ਜੀ ਮੇਰੇ ਸਾਹਮਣੇ ਬੈਠੇ ਹਨ। ਮੈਂ ਵੀ ਜਦੋਂ ਲੀਡਰ ਆਫ ਦਿ ਆਪੋਜ਼ੀਸ਼ਨ ਸੀ, ਅਸੀਂ repeated representations ਚੇਅਰ ਨੂੰ ਦਿੰਦੇ ਸੀ, ਸ਼ਾਇਦ ਤੁਸੀਂ ਵੀ ਉਸ ਵਿੱਚ signatory ਹੋਵੋਗੇ, ਮੇਰੇ ਕੋਲ ਸਾਰੀਆਂ ਘੱਟੋ-ਘੱਟ ਇੱਕ ਦਰਜਨ ਦੇ ਕਰੀਬ representations ਪਈਆਂ ਹਨ। ਅਸੀਂ ਸਾਰੇ ਇਹੀ ਕਹਿੰਦੇ ਰਹੇ ਕਿ ਸਮਾਂ ਬਹੁਤ ਥੋੜ੍ਹਾ ਹੈ ਅਤੇ ਬੋਲਣ ਦਾ ਸਮਾਂ ਨਹੀਂ ਮਿਲਦਾ। ਇਸ ਲਈ sittings ਵਧਾਈਆਂ ਜਾਣ, ਸੈਸ਼ਨ ਲੰਬੇ ਕੀਤੇ ਜਾਣ ਕਿਉਂਕਿ ਨਾਰਮਲ ਸੈਸ਼ਨ 13-15 sittings ਦਾ ਹੁੰਦਾ ਰਿਹਾ ਹੈ। ਤੁਸੀਂ ਪੁਰਾਣੀਆਂ ਸਰਕਾਰਾਂ ਦਾ ਰਿਕਾਰਡ ਕਢਵਾ ਲਵੋ ਚਾਹੇ ਸ਼੍ਰੋਮਣੀ ਅਕਾਲੀ ਦਲ ਜਾਂ ਕਾਂਗਰਸ ਦੀ ਸਰਕਾਰ ਸਮੇਂ ਦਾ ਰਿਕਾਰਡ ਕਢਵਾ ਲਵੋ।

**ਮ.ਰ. ਸ਼ੁ.ਜੈ/12.15/06.03.2023**

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ ਫਿਰ ਆਪਾਂ ਅਲਟੀਮੇਟਲੀ instead of improving the sitting of the house we have decreased the sittings of the house. ਤਾਂ ਹੀ ਸਾਨੂੰ

ਬੋਲਣ ਦੀ ਮੁਸ਼ਕਿਲ ਆ ਰਹੀ ਹੈ। ਜਦੋਂ ਬੋਲਦੇ ਹਾਂ ਤਾਂ ਤੁਸੀਂ ਕਹਿ ਦਿੰਦੇ ਹੋ ਕਿ ਸਮਾਂ ਘੱਟ ਹੈ ਜੀ। ਇਸ ਲਈ ਮੇਰੀ ਤੁਹਾਨੂੰ ਨਿਮਰਤਾ ਨਾਲ ਬੇਨਤੀ ਹੈ ਕਿ ਚਲੋ, ਹੁਣ ਤਾਂ ਤੁਸੀਂ Business Advisory Committee ਦੀ ਅਪੂਰਵਲ ਦੇ ਚੁੱਕੇ ਹੋ ਪਰ ਅੱਗੋਂ ਤੋਂ ਸੈਸ਼ਨ ਦੀਆਂ ਸਿੰਟਿੰਗ ਵਧ ਰੱਖਿਆ ਕਰੋ। ਇਸ ਤੋਂ ਇਲਾਵਾ ਸਾਡਾ ਸਤੰਬਰ ਦਾ ਇਜਲਾਸ ਵੀ ਇਸੇ ਤਰ੍ਹਾਂ ਹੀ ਨਿਕਲ ਗਿਆ ਔਰ ਆਪਾਂ ਸਿੱਧਾ ਬਜਟ ਇਜਲਾਸ ਤੇ ਆ ਗਏ। ਇਸੇ ਤਰ੍ਹਾਂ ਆਪਣਾ Winter Session ਵੀ ਨਹੀਂ ਹੋਇਆ। ਮੇਰੀ ਤੁਹਾਨੂੰ ਬੇਨਤੀ ਹੈ ਕਿ ਜਿਹੜੀਆਂ ਗੱਲਾਂ ਸਰਕਾਰ ਬਤੌਰ ਆਪੋਜ਼ੀਸ਼ਨ ਵਿੱਚ ਕਹਿੰਦੀ ਰਹੀ ਹੈ ਕਿ ਸੈਸ਼ਨ ਦੀ ਸਿਟਿੰਗ ਦਾ ਸਮਾਂ ਵਧਾਉ ਕਿਉਂਕਿ ਹੁਣ ਆਪਣੇ ਕੋਲ brute majority ਹੈ, ਹੁਣ ਤਾਂ ਤੁਹਾਨੂੰ ਕੋਈ ਨਹੀਂ ਰੋਕ ਰਿਹਾ ਹੈ। ਸੋ, ਸਪੀਕਰ ਸਾਹਿਬ ਮੈਂ ਚਾਹੁੰਦਾ ਹਾਂ ਕਿ ਇਸ ਸਰਕਾਰ ਦੇ ਅਗਲੇ ਆਉਣ ਵਾਲੇ ਸੈਸ਼ਨ ਦੀ ਸਿਟਿੰਗਜ਼ ਵਧਾਈਆਂ ਜਾਣ। ਇਸ ਤੋਂ ਇਲਾਵਾ ਡਰੱਗਜ਼ ਵਰਗੇ ਮੁੱਦੇ ਉੱਤੇ ਪੂਰਾ ਇੱਕ ਦਿਨ ਬਹਿਸ ਵਿੱਚ ਲੱਗ ਸਕਦਾ ਹੈ। ਸਪੀਕਰ ਸਾਹਿਬ, ਚਾਰ ਰਿਪੋਰਟਾਂ ਹਾਈਕੋਰਟ ਵਿੱਚ ਸੀਲਡ ਕਵੱਰ ਬੰਦ ਪਈਆਂ ਹਨ। ਮਗਰਲੀਆਂ ਸਰਕਾਰਾਂ ਨੇ ਨਹੀਂ ਕਢਵਾਈਆਂ। ਇਨ੍ਹਾਂ ਰਿਪੋਰਟਾਂ ਨਾਲ ਤਾਕਤਵਰ ਬੰਦੇ ਭਾਵ ਡੀ.ਜੀ.ਪੀ. ਲੈਵਲ ਦੇ ਬੰਦੇ ਕੁਨੈਕਟਿਡ ਹਨ। ਇਹ ਰਿਪੋਰਟਾਂ ਬੰਦ ਪਈਆਂ ਹਨ ਅਤੇ ਬਹਿਸ ਕੋਈ ਨਹੀਂ ਹੁੰਦੀ ਹੈ। ਅਗਰ ਵਿਧਾਨ ਸਭਾ ਚਾਹੇ ਤਾਂ ਇਨ੍ਹਾਂ ਰਿਪੋਰਟਾਂ ਉੱਤੇ ਬਹਿਸ ਅਲਾਓ ਕਰਵਾਏ, ਬੇਅਦਬੀ ਤੇ ਬਹਿਸ ਅਲਾਓ ਕਰਵਾਏ ਕਿਉਂਕਿ ਤੁਹਾਡਾ ਆਪਣਾ ਮੈਂਬਰ ਸ਼੍ਰੀ ਵਿਜੈ ਕੁੰਵਰ ਪ੍ਰਤਾਪ ਸਿੰਘ ਜੀ ਐਸ.ਆਈ.ਟੀ. ਦੇ ਹੈੱਡ ਵੀ ਰਹੇ ਹਨ, ਇਸ ਉੱਤੇ ਪਰਾਪਰ ਬਹਿਸ ਕਰਵਾਏ ਔਰ ਪਤਾ ਕੀਤਾ ਜਾਵੇ ਕਿ ਪੰਜਾਬ ਵਿੱਚ ਇਸ ਦੀ ਜੜ੍ਹ ਕਿੱਥੇ ਸੀ। ਸਪੀਕਰ ਸਾਹਿਬ, ਐਵੇਂ ਨਹੀਂ ਕਿਸੇ ਨੇ ਉੱਠ ਕੇ ਬੇਅਦਬੀਆਂ ਕਰ ਦਿੱਤੀਆਂ। It all started from 2007 ਕਿਵੇਂ ਪੁਸ਼ਾਕ ਪਹਿਨੀ ਗਈ, ਕਿਵੇਂ ਗੁਰੂ ਸਾਹਿਬ ਦੇ ਨਾਲ ਤੁਲਨਾ ਕੀਤੀ ਗਈ। ਕਿਸ ਤਰ੍ਹਾਂ ਉਸ ਉੱਤੇ 295 ਦਾ ਪਰਚਾ ਦਰਜ ਹੋਇਆ, ਕਿਸ ਤਰ੍ਹਾਂ ਉਸ ਵੇਲੇ ਦੀ ਸਰਕਾਰ ਅਕਾਲੀ ਦਲ ਨੇ ਇਲੈਕਸ਼ਨ ਤੋਂ ਪਹਿਲਾਂ ਬਠਿੰਡਾ ਦੀ ਸੈਸ਼ਨ ਕੋਰਟ ਵਿੱਚ cancellation report file ਕਰ ਦਿੱਤੀ ਕਿ ਇਹ ਮੁਕੱਦਮਾ ਰੱਦ ਕੀਤਾ ਜਾਵੇ। ਉਸ ਤੋਂ ਬਾਅਦ ਪੰਜਾਬ ਵਿੱਚ ਜੋ ਦੁਖਾਂਤ ਵਾਪਰਿਆ ਹੈ, ਉਸ ਦਾ ਖਮਿਆਜ਼ਾ ਆਪਾਂ ਸਾਰੇ ਭੁਗਤ ਰਹੇ ਹਾਂ। ਤੁਹਾਡਾ ਤਾਂ ਹਲਕਾ ਵੀ ਹੈ ਔਰ ਤੁਸੀਂ ਵਿੱਚ ਬੈਠੇ ਹੋ। ਸਪੀਕਰ ਸਾਹਿਬ, ਪਰਾਪਰ ਬਹਿਸ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਜਿਹੜੇ ਪੰਜਾਬ ਦੇ ਹੋਰ ਭਖਦੇ ਮਸਲੇ ਹਨ, ਉਹ ਤਾਂ ਹੀ ਹੱਲ ਹੋਣਗੇ, ਜੇਕਰ ਸਿਟਿੰਗਜ਼ ਵੱਧ ਹੋਣਗੀਆਂ। ਇਹ ਮੇਰੀ ਨਿਮਰਤਾ ਸਹਿਤ ਬੇਨਤੀ ਹੈ ਕਿ ਸਿਟਿੰਗਜ਼ ਅੱਗੇ ਤੋਂ ਵੱਧ ਰੱਖੀਆਂ ਜਾਣ। ਦੂਸਰਾ, ਲੀਡਰ ਆਫ ਆਪੋਜ਼ੀਸ਼ਨ ਨੇ ਗੱਲ ਕੀਤੀ, ਹਾਲੇ ਵੀ ਸਪੀਕਰ ਸਾਹਿਬ while I am talking, don't see these cameras ਜਿਹੜੇ ਇਹ ਕੈਮਰਾ ਲੱਗੇ ਹੋਏ ਹਨ, they are in-house cameras ਇਨ੍ਹਾਂ ਉੱਤੇ ਸਿਰਫ ਮੇਰੀ ਇਕੱਲੇ ਦੀ ਤਸਵੀਰ

ਆ ਰਹੀ ਹੈ।ਜਿਹੜੇ ਬਾਹਰ ਲੋਕੀਂ ਸਾਨੂੰ snapshot televisions ਤੋਂ ਖਿੱਚ-ਖਿੱਚ ਕੇ ਭੇਜ ਰਹੇ ਹਨ, ਉਸ ਨੂੰ ਜ਼ੂਮ ਕਰਕੇ ਵੇਖਣਾ ਪੈ ਰਿਹਾ ਹੈ। ਇਸ ਤੋਂ ਇਲਾਵਾ ਜਦੋਂ ਕੋਈ ਟਰੇਜ਼ਰੀ ਬੈਂਚਿਜ਼ ਵੱਲੋਂ ਮੈਂਬਰ ਬੋਲਦਾ ਹੈ ਤਾਂ focus is right on the Member, ਜਦੋਂ ਰਾਜਾ ਵੜਿੰਗ ਜੀ ਬੋਲ ਰਹੇ ਸਨ ਤਾਂ ਮੈਂ snapshot ਦੇਖਿਆ ਤਾਂ ਉਸ ਨੂੰ zoom ਕਰਕੇ ਦੇਖਣਾ ਪਿਆ। ਜੇਕਰ ਆਪਾਂ direct relay ਕਰਵਾ ਹੀ ਰਹੇ ਹਾਂ ਤਾਂ then why hide anything from the people ਇਹ ਤਾਂ ਫਿਰ ਇਹ ਹੋ ਗਿਆ ਕਿ ਆਪੋਜ਼ੀਸ਼ਨ ਵੱਲ ਇੱਕ ਕੈਮਰਾ ਅਤੇ ਦੂਸਰੇ ਪਾਸੇ ਦੂਜਾ ਕੈਮਰਾ। ਸਪੀਕਰ ਸਾਹਿਬ, ਜ਼ੂਮ ਕਰਕੇ ਦੇਖਣਾ ਪੈਂਦਾ ਹੈ ਕਿ ਕੌਣ ਬੋਲ ਰਿਹਾ ਹੈ। ਫਿਰ ਇਸ ਦਾ ਤਾਂ ਕੋਈ ਫਾਇਦਾ ਨਹੀਂ ਹੈ ਔਰ ਜਿਹੜਾ in-house camera ਚੱਲ ਰਿਹਾ ਹੈ, ਉਹ ਹੀ direct relay ਕਰੇ।

**ਸ਼੍ਰੀ ਸ਼ੀਤਲ ਅੰਗੁਰਾਲ:** ਇਹ ਦੇਖੋ ਲਾਈਵ ਚੱਲ ਰਿਹਾ ਹੈ।

**ਮਾਨਯੋਗ ਸਪੀਕਰ:** ਇੰਟਰੱਪਟ ਨਾ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਅਸੀਂ ਝੂਠ ਨਹੀਂ ਬੋਲਣਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਇਹ ਤਸਵੀਰਾਂ ਬਾਹਰੋਂ ਕਿਸੇ ਨੇ ਭੇਜੀਆਂ ਹਨ। ਲੋਕੀਂ ਕੰਪਲੇਂਟ ਕਰਦੇ ਹਨ। ਸਪੀਕਰ ਸਾਹਿਬ, ਤੁਸੀਂ ਇੰਸਟਰੱਕਸ਼ਨਜ਼ ਕਰੋ, ਜਿਹੜਾ ਵੀ coverage ਕਰ ਰਿਹਾ ਹੈ, I don't know who is doing the live coverage. ਇਸ ਨੂੰ ਪਲੀਜ਼ ਹਦਾਇਤਾਂ ਦਿੱਤੀਆਂ ਜਾਣ।ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਜਿਹੜਾ ਹਾਊਸ ਵਿੱਚ ਕੈਮਰਾ ਚੱਲ ਰਿਹਾ ਹੈ, ਇਸੇ ਉੱਤੇ ਹੀ ਬਾਹਰ ਪਬਲਿਕ ਵੀ ਦੇਖੇ ਤਾਂ ਕਿ fairly ਸਾਰਿਆਂ ਨੂੰ ਮੌਕਾ ਮਿਲ ਸਕੇ, ਸਾਰਿਆਂ ਦੀ ਗੱਲ ਆ ਸਕੇ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਤੁਸੀਂ ਕੁਝ ਕਹਿਣਾ ਚਾਹੁੰਦੇ ਹੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮੈਂ ਤਾਂ ਸਿਰਫ ਇਨ੍ਹਾਂ ਨੂੰ ਪ੍ਰਾਰਥਨਾ ਕੀਤੀ ਸੀ ਕਿ ਸਾਡੀ ਤਾਂ ਘੱਟ ਮੰਨਦੇ ਹਨ, ਸ਼ਾਇਦ ਤੁਹਾਡੀ ਮੰਨ ਲੈਣ।(ਹਾਸਾ)

**ਮਾਨਯੋਗ ਸਪੀਕਰ:** ਅੱਜ ਮਿਤੀ 06.03.2023 ਨੂੰ ਸੈਸ਼ਨ ਪੂਰਾ ਦਿਨ ਚੱਲੇਗਾ। ਕਿਸੇ ਨੂੰ ਸਮੇਂ ਪ੍ਰਤੀ ਕੋਈ ਸ਼ਿਕਾਇਤ ਨਹੀਂ ਰਹਿਣ ਦਿੱਤੀ ਜਾਵੇਗੀ। ਜਿੰਨਾ ਤੁਸੀਂ ਬੋਲਣਾ ਹੈ, ਬੋਲ ਲੈਣਾ, ਜਦੋਂ ਤੱਕ ਤੁਹਾਡੀ ਤਸੱਲੀ ਨਹੀਂ ਹੁੰਦੀ। ਸਾਰਾ ਦਿਨ ਚੱਲੇਗਾ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਮਿਤੀ 07.03.2023 ਨੂੰ 1:00 ਵਜੇ ਤੱਕ ਰਾਜਪਾਲ ਜੀ ਦੇ ਭਾਸ਼ਣ ਉੱਤੇ ਬਹਿਸ ਖਤਮ ਹੋਵੇਗੀ। ਉਸ ਤੋਂ ਬਾਅਦ ਸ਼ਾਮ ਤੱਕ ਸੈਸ਼ਨ ਚੱਲੇਗਾ, ਜਦੋਂ ਤੱਕ ਖਹਿਰਾ ਸਾਹਿਬ ਤੁਸੀਂ ਕਹੋਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸ਼ੁਕਰੀਆ, ਸਪੀਕਰ ਸਾਹਿਬ। ਤੁਹਾਡੀ ਬੜੀ ਅੱਛੀ ਗੱਲ ਹੈ। ਸਪੀਕਰ ਸਾਹਿਬ, ਪਾਰਟੀਆਂ ਦਾ ਐਲੋਕੇਸ਼ਨ ਟਾਈਮ ਥੋੜ੍ਹਾ ਵਧਾ ਦਿਓ ਜੀ।

**ਮਾਨਯੋਗ ਸਪੀਕਰ:** ਹੁਣ ਮੈਂਬਰ ਵੱਧ ਆ ਜਾਂਦੇ ਹਨ, ਸਮਾਂ ਵੱਧ ਮਿਲ ਜਾਂਦਾ ਹੈ। ਸਮਾਂ ਵਧਾ ਦਿਆਂਗੇ ਜੀ। ਤੁਹਾਨੂੰ ਟਾਈਮ ਦੀ ਕਮੀ ਨਹੀਂ ਹੋਵੇਗੀ। ਮਿਤੀ 11.03.2023 ਨੂੰ ਫਿਰ ਸਦਨ ਪੂਰਾ ਦਿਨ ਚੱਲੇਗਾ ਔਰ ਬਾਜਵਾ ਸਾਹਿਬ, ਜਦੋਂ ਤੱਕ ਤੁਸੀਂ ਚਾਹੋਗੇ, ਉਦੋਂ ਤੱਕ ਚੱਲੇਗਾ।

(ਆਵਾਜ਼ਾਂ: ਕਿਆ ਬਾਤ ਹੈ, ਕਿਆ ਬਾਤ ਹੈ।)(ਥੰਪਿੰਗ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇੰਨਾ ਪਿਆਰ ਸਾਡੇ ਨਾਲ ਬਣਾਈ ਰੱਖੋ, ਫਿਰ ਤਾਂ ਗੱਲ ਹੀ ਕੋਈ ਨਹੀਂ।

**ਮਾਨਯੋਗ ਸਪੀਕਰ:** ਤੁਸੀਂ ਤੋੜ ਦਿੰਦੇ ਹੋ, ਮੈਂ ਤਾਂ ਬਣਾ ਕੇ ਰੱਖਦਾ ਹਾਂ।(ਹਾਸਾ)

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਪੀਕਰ ਸਾਹਿਬ, ਮੈਂ ਦੋਨੋਂ ਦਿਨ ਨਹੀਂ ਬੋਲਣਾ ਤਾਂ ਵਧਾਇਆ । (ਹਾਸਾ)

GK/Abhishek 12.206-3--2023

**ਮਾਨਯੋਗ ਸਪੀਕਰ:** ਹਾਂ ਜੀ, ਅਮਨ ਜੀ, ਤੁਸੀਂ ਕੋਈ ਗੱਲ ਕਰਨੀ ਚਾਹੁੰਦੇ ਹੋ?

**ਸੂਚਨਾ ਅਤੇ ਲੋਕ ਸੰਪਰਕ ਮੰਤਰੀ (ਸ਼੍ਰੀ ਅਮਨ ਅਰੋੜਾ):** ਅਸੀਂ ਤਾਂ ਇਹੀ ਚਾਹੁੰਦੇ ਹਾਂ ਕਿ ਇਸ ਤਰੀਕੇ ਨਾਲ ਸੈਸ਼ਨ ਚੱਲਦਾ ਰਹੇ। ਸਾਡਾ ਸਭ ਦਾ ਮਕਸਦ ਇੱਕ ਹੀ ਹੈ ਕਿ ਅਸੀਂ ਪੰਜਾਬ ਦਾ ਭਲਾ ਕਰਨਾ ਹੈ। ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਬਹੁਤ ਵਧੀਆ ਤਰੀਕੇ ਨਾਲ ਹਾਊਸ ਚਲਾ ਰਹੇ ਹੋ।

**ਮਾਨਯੋਗ ਸਪੀਕਰ:** ਨਿੱਜਰ ਸਾਹਿਬ, ਇਹ ਜਿਹੜੀ ਟ੍ਰਾਂਸਮਿਸ਼ਨ ਹੁੰਦੀ ਹੈ, ਇਸ ਵਿੱਚ ਜੇਕਰ ਕੋਈ ਕਮੀ-ਪੇਸ਼ੀ ਹੁੰਦੀ ਹੈ ਤਾਂ ਇਸ ਨੂੰ ਦੇਖ ਲਿਆ ਕਰੋ।

**ਸੰਸਦੀ ਮਾਮਲੇ ਮੰਤਰੀ (ਡਾਕਟਰ ਇੰਦਰਬੀਰ ਸਿੰਘ ਨਿੱਜਰ):** ਠੀਕ ਹੈ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ):** ਨਿੱਜਰ ਸਾਹਿਬ, ਦਿਲ ਦੇ ਡਾਕਟਰ ਹਨ। ਇਹ ਅੱਖਾਂ ਦੇ ਡਾਕਟਰ ਨਹੀਂ ਹਨ। ਕਿਸੇ ਉਸ ਬੰਦੇ ਦੀ ਡਿਊਟੀ ਲਗਾਉ ਜੋ ਚੰਗੀ ਤਰ੍ਹਾਂ ਵੇਖ ਕੇ ਠੀਕ ਕਰਵਾ ਦੇਣ। (ਹਾਸਾ)

**ਮਾਨਯੋਗ ਸਪੀਕਰ:** ਸੰਸਦੀ ਮਾਮਲਿਆਂ ਸਬੰਧੀ ਮੰਤਰੀ ਹੀ ਇਹੀ ਹਨ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-------

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ:** ਸੰਸਦੀ ਮਾਮਲੇ ਮੰਤਰੀ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਡਾਕਟਰ ਇੰਦਰਬੀਰ ਸਿੰਘ ਨਿੱਜਰ):** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜਸੂਚੀ ਵਿੱਚ ਮੱਦ ਨੰ: 5 ਅਧੀਨ ਦਰਸਾਏ ਗਏ ਲੜੀ ਨੰ: 1 ਤੋਂ 10 ਤੱਕ ਦੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਵੱਖ-ਵੱਖ ਨਿਯਮਾਂ ਅਧੀਨ ਲੋੜੀਂਦਾ ਹੈ:

1. ਸਾਲ 2019-20 ਲਈ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਬੈਂਕਫਿੰਕੋ) ਦੀ ਬੈਲੰਸ ਸ਼ੀਟ ਜਿਵੇਂ ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1976 ਦੀ ਧਾਰਾ 27(6) ਅਧੀਨ ਲੋੜੀਂਦਾ ਹੈ।
2. ਸਾਲ 2020-21 ਲਈ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੇ ਲੇਖਿਆਂ ਦਾ ਸਾਲਾਨਾ ਵਿਵਰਣ ਅਤੇ ਆਡਿਟ ਰਿਪੋਰਟ ਜਿਵੇਂ ਕਿ ਬਿਜਲੀ ਰੈਗੂਲੇਟਰੀ ਕਮਿਸ਼ਨ ਐਕਟ, 1998 ਦੀ ਧਾਰਾ (4) ਅਧੀਨ ਲੋੜੀਂਦਾ ਹੈ।
3. ਸਾਲ 2020-21 ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਐਕਟ, 1970 ਦੀ ਧਾਰਾ 39(3) ਅਧੀਨ ਲੋੜੀਂਦਾ ਹੈ।
4. ਸਾਲਾਂ 2019-20 ਅਤੇ 2020-21 ਲਈ ਪੰਜਾਬ ਹੈਲਥ ਸਿਸਟਮ ਕਾਰਪੋਰੇਸ਼ਨ ਦੀਆਂ ਸਾਲਾਨਾ ਰਿਪੋਰਟਾਂ ਜਿਵੇਂ ਕਿ ਪੰਜਾਬ ਹੈਲਥ ਸਿਸਟਮ ਕਾਰਪੋਰੇਸ਼ਨ ਐਕਟ, 1996 ਦੀ ਧਾਰਾ 21(4) ਅਧੀਨ ਲੋੜੀਂਦਾ ਹੈ।
5. ਸਾਲਾਂ 2017-18 ਅਤੇ 2018-19 ਲਈ ਪੰਜਾਬ ਰਾਜ ਫੂਡ ਕਮਿਸ਼ਨ ਦੀਆਂ ਸਾਲਾਨਾ ਰਿਪੋਰਟਾਂ ਜਿਵੇਂ ਕਿ ਕੌਮੀ ਖੁਰਾਕ ਸੁਰੱਖਿਆ ਐਕਟ, 2013 ਦੀ ਧਾਰਾ 16 ਦੀ ਧਾਰਾ 6 (ਕ) ਅਧੀਨ ਲੋੜੀਂਦਾ ਹੈ।
6. ਸਾਲ 2015-16 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ ਦੇ ਸਾਲਾਨਾ ਲੇਖੇ ਅਤੇ ਆਡਿਟ ਰਿਪੋਰਟ ਜਿਵੇਂ ਕਿ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 33(4) ਅਧੀਨ ਲੋੜੀਂਦਾ ਹੈ।
7. ਸਾਲ 2018-19 ਲਈ ਰਾਜ ਕੰਨਟੇਨਰ ਅਤੇ ਵੇਅਰਹਾਊਸਿੰਗ ਕਾਰਪੋਰੇਸ਼ਨ ਲਿਮਟਿਡ (ਕਾਨਵੇਅਰ) ਦੀ 24ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ।

8. ਸਾਲ 2019-20 ਅਤੇ 2020-21 ਲਈ ਅੰਮ੍ਰਿਤਸਰ ਵਿਕਾਸ ਅਥਾਰਿਟੀ, ਅੰਮ੍ਰਿਤਸਰ ਦੀਆਂ ਸਾਲਾਨਾ ਰਿਪੋਰਟਾਂ ਜਿਵੇਂ ਕਿ ਪੰਜਾਬ ਖੇਤਰੀ, ਟਾਊਨ ਪਲਾਨਿੰਗ ਅਤੇ ਵਿਕਾਸ (ਪੀ.ਆਰ.ਟੀ.ਪੀ.ਡੀ.) ਐਕਟ, 1955 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।
9. ਸਾਲ 2020-21 ਲਈ ਪੰਜਾਬ ਰਾਜ ਟਰਾਂਸਮਿਸ਼ਨ ਕਾਰਪੋਰੇਸ਼ਨ ਲਿਮਟਿਡ ਦੀ 11ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 2013 ਦੀ ਧਾਰਾ 395 ਅਧੀਨ ਲੋੜੀਂਦਾ ਹੈ।
10. ਸਾਲ 2019-20 ਅਤੇ 2020-21 ਲਈ ਲੋਕਪਾਲ, ਚੌਂਕਸੀ ਵਿਭਾਗ, ਪੰਜਾਬ ਦੀਆਂ ਸਾਲਾਨਾ ਪ੍ਰਬੰਧਕੀ ਰਿਪੋਰਟਾਂ ਜਿਵੇਂ ਕਿ ਪੰਜਾਬ ਲੋਕਪਾਲ ਐਕਟ, 1996 ਦੀ ਧਾਰਾ 16(5) ਅਧੀਨ ਲੋੜੀਂਦਾ ਹੈ।

----------

## MOTION OF THANKS AND DISCUSSION ON GOVERNOR'S ADDRESS

**ਮਾਨਯੋਗ ਸਪੀਕਰ:** ਰਾਜਪਾਲ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਅਤੇ ਬਹਿਸ। ਇਸ ਵਿੱਚ ਸਮੇਂ ਦੀ ਵੰਡ ਮਿਤੀ 06 ਮਾਰਚ, 2023 ਅਤੇ 07 ਮਾਰਚ, 2023 ਲਈ ਅੰਦਾਜ਼ਨ ਸਮਾਂ ਲਗਭਗ 7 ਘੰਟੇ ਰਹੇਗਾ। ਆਮ ਆਦਮੀ ਪਾਰਟੀ, 92 ਮੈਂਬਰ, 5 ਘੰਟੇ 30 ਮਿੰਟ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ, 18 ਮੈਂਬਰ, 1 ਘੰਟਾ 05 ਮਿੰਟ, ਸ਼੍ਰੋਮਣੀ ਅਕਾਲੀ ਦਲ, 3 ਮੈਂਬਰ, 11 ਮਿੰਟ, ਭਾਰਤੀ ਜਨਤਾ ਪਾਰਟੀ, 2 ਮੈਂਬਰ, 7 ਮਿੰਟ, ਬਹੁਜਨ ਸਮਾਜ ਪਾਰਟੀ, 1 ਮੈਂਬਰ, ਸਾਢੇ ਤਿੰਨ ਮਿੰਟ, ਆਜ਼ਾਦ ਮੈਂਬਰ, ਸਾਢੇ ਤਿੰਨ ਮਿੰਟ। ਸ਼੍ਰੀਮਤੀ ਜੀਵਨਜੋਤ ਕੌਰ ਜੀ, ਐਮ.ਐਲ.ਏ ਮਤਾ ਪੇਸ਼ ਕਰਨਗੇ।

**ਡਾਕਟਰ ਜੀਵਨਜੋਤ ਕੌਰ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਮਾਣ-ਪੱਤਰ ਪੇਸ਼ ਕੀਤਾ ਜਾਵੇ:-

> "ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 3 ਮਾਰਚ, 2023 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।"

**ਸ਼੍ਰੀ ਬੁੱਧ ਰਾਮ :** ਸਪੀਕਰ ਸਾਹਿਬ, ਮੈਂ ਇਸ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦਾ ਹਾਂ।

**ਮਾਨਯੋਗ ਸਪੀਕਰ:** ਪ੍ਰਸਤਾਵ ਪੇਸ਼ ਕੀਤਾ ਗਿਆ ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਮਾਣ-ਪੱਤਰ ਪੇਸ਼ ਕੀਤਾ ਜਾਵੇ:

> "ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 3 ਮਾਰਚ, 2023 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।"

**ਡਾਕਟਰ ਜੀਵਨਜੋਤ ਕੌਰ (ਅੰਮ੍ਰਿਤਸਰ ਪੂਰਬੀ):** ਮਾਨਯੋਗ ਸਪੀਕਰ ਸਾਹਿਬ, ਆਪ ਜੀ ਦਾ ਬਹੁਤ ਬਹੁਤ ਧੰਨਵਾਦ ਕਿ ਮੈਨੂੰ ਇਨ੍ਹਾਂ ਇਤਿਹਾਸਕ ਪਲਾਂ ਵਿੱਚ ਮਾਨਯੋਗ ਰਾਜਪਾਲ ਸਾਹਿਬ ਦੇ ਭਾਸ਼ਣ ਉੱਤੇ ਧੰਨਵਾਦ ਦਾ ਮਤਾ ਇਸ ਪਵਿੱਤਰ ਸਦਨ ਵਿੱਚ ਪੇਸ਼ ਕਰਨ ਦਾ ਮੌਕਾ ਦਿੱਤਾ। ਮੈਂ ਮਾਨਯੋਗ ਰਾਜਪਾਲ ਜੀ ਦੇ ਭਾਸ਼ਣ ਦਾ ਪੁਰਜ਼ੋਰ ਸਮਰਥਨ ਕਰਦੀ ਹਾਂ। ਸਪੀਕਰ ਸਾਹਿਬ, ਸਾਰੇ ਸੋਚਦੇ ਹੋਣਗੇ ਕਿ ਬਜਟ ਇਜਲਾਸ ਹਰ ਸਰਕਾਰ ਵਿੱਚ ਹਰ ਸਾਲ ਆਉਂਦੀ ਇੱਕ ਆਮ ਜਿਹੀ ਪ੍ਰਕਿਰਿਆ ਹੈ।

12.25 06.03.2023 RK/AG

ਫਿਰ ਇਹ ਇਤਿਹਾਸਕ ਪਲ ਕਿਹੜੇ ਹੋਣਗੇ? ਸਪੀਕਰ ਸਾਹਿਬ, ਜਦੋਂ ਦੀ ਥੋੜ੍ਹੀ ਬਹੁਤ ਸਿਆਸੀ ਸੋਚ ਜਾਂ ਜਾਗਰੂਕਤਾ ਆਈ ਹੈ। ਮੈਂ ਪਹਿਲੀ ਵਾਰ ਮਾਨਯੋਗ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਦੇ ਪਹਿਲੇ ਮੁਕੰਮਲ ਬਜਟ ਇਲਜਾਸ ਵਿੱਚ ਮਾਨਯੋਗ ਰਾਜਪਾਲ ਜੀ ਦੇ ਭਾਸ਼ਣ ਵਿੱਚ 'ਮੇਰੀ ਸਰਕਾਰ ਕਰੇਗੀ' ਜਾਂ 'ਕੀਤਾ ਜਾਵੇਗਾ' ਦੀ ਥਾਂ ਉੱਤੇ 'ਮੇਰੀ ਸਰਕਾਰ ਨੇ ਕਰ ਦਿੱਤਾ ਹੈ' ਸ਼ਬਦ ਭਾਰੀ ਪਏ ਦੇਖੇ ਹਨ। (ਥੰਪਿੰਗ) ਮਤਲਬ ਸਰਕਾਰ ਦਾ ਇੱਕ ਸਾਲ ਪੂਰਾ ਹੋਣ ਤੋਂ ਪਹਿਲਾਂ ਪੰਜਾਬ ਦੀ ਜਨਤਾ ਨਾਲ ਕੀਤੇ ਕਿੰਨੇ ਹੀ ਵਾਅਦੇ ਅਤੇ ਗਾਰੰਟੀਆਂ ਪੂਰੀਆਂ ਕਰ ਦਿੱਤੀਆਂ ਗਈਆਂ ਹਨ ਬਲਕਿ ਕੇਜਰੀਵਾਲ ਵਰਕ ਸਟਾਈਲ ਵਿੱਚ ਮਾਨ ਸਰਕਾਰ ਨੇ ਕੁਝ ਕੰਮ ਅਜਿਹੇ ਵੀ ਕੀਤੇ ਹਨ ਅਤੇ ਨਵੇਂ ਵਿੱਢੇ ਹਨ, ਜਿਨ੍ਹਾਂ ਦਾ ਵਾਅਦਾ ਵੀ ਲੋਕਾਂ ਨਾਲ ਨਹੀਂ ਕੀਤਾ ਸੀ। ਉਦਾਹਰਨ ਵਜੋਂ ਧਰਤੀ ਹੇਠਲੇ ਪਾਣੀ ਅਤੇ ਮਿੱਟੀ ਦੀ ਸੁਰੱਖਿਆ ਲਈ, ਝੋਨੇ ਦੀ ਸਿੱਧੀ ਬਿਜਾਈ ਨੂੰ ਉਤਸ਼ਾਹਿਤ ਕਰਨ ਲਈ 25 ਕਰੋੜ ਰੁਪਏ ਦਾ ਪ੍ਰੋਤਸਾਹਨ ਪੰਜਾਬ ਦੇ ਕਿਸਾਨਾਂ ਨੂੰ ਵੰਡ ਕੇ ਹਜ਼ਾਰਾਂ ਏਕੜ ਜ਼ਮੀਨ ਡੀ.ਐਸ.ਆਰ. ਮਤਲਬ ਸਿੱਧੀ ਬਿਜਾਈ ਅਧੀਨ ਲਿਆਂਦੀ ਗਈ। ਜੋ ਕੰਮ ਕਰ ਦਿੱਤੇ ਹਨ ਜਾਂ ਕੀਤੇ ਹਨ, ਉਨ੍ਹਾਂ ਦੀ ਲਿਸਟ ਹੁਣ ਤੱਕ ਦੀਆਂ ਪਿਛਲੀਆਂ ਸਰਕਾਰਾਂ ਦੇ ਆਖਰੀ ਬਜਟ ਦੌਰਾਨ ਅਸਲੀਅਤ ਵਿੱਚ ਪੂਰੇ ਕੀਤੇ ਗਏ ਕੰਮਾਂ ਅਤੇ ਵਾਅਦਿਆਂ ਨਾਲੋਂ ਲੰਬੀ ਹੈ। ਇਹੋ ਵਜ੍ਹਾ ਹੈ ਕਿ ਕਈ ਸਿਆਸੀ ਵੱਡੇ ਟੱਬਰਾਂ ਅਤੇ ਪਾਰਟੀਆਂ ਕੋਲੋਂ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਕ੍ਰਾਂਤੀਕਾਰੀ ਅਗਵਾਈ ਹੇਠ ਪਟੜੀ ਤੇ ਚੜ੍ਹ ਰਿਹਾ ਪੰਜਾਬ ਝੱਲਿਆ ਨਹੀਂ ਜਾ ਰਿਹਾ।(ਥੰਪਿੰਗ) ਮਾਨਯੋਗ ਰਾਜਪਾਲ ਪੰਜਾਬ ਦੀ ਸਰਕਾਰ ਨੂੰ "My Government" ਕਿਵੇਂ ਆਖ ਰਹੇ ਹਨ, ਸੁਣ ਕੇ ਚੀਕ ਨਿਕਲ ਗਈ। ਕਿਉਂ ਬਈ? ਹੁਣ ਤੱਕ ਦੀਆਂ ਤੁਹਾਡੀਆਂ ਨਿਕੰਮੀਆਂ ਸਰਕਾਰਾਂ ਨੇ ਸਰਕਾਰਾਂ ਨੂੰ ਜੇਕਰ ਰਾਜਪਾਲ ਸਾਹਿਬ, ਮੇਰੀ ਸਰਕਾਰ ਕਹਿੰਦੇ ਆਏ ਹਨ ਤਾਂ ਪੰਜਾਬ ਦੇ ਲੋਕਾਂ ਦੀ ਮਾਨ ਸਰਕਾਰ ਨੂੰ ਰਾਜਪਾਲ ਸਾਹਿਬ ਕਿਵੇਂ ਬੇਗਾਨੀ ਸਰਕਾਰ ਕਹਿ ਦਿੰਦੇ? ਮੈਂ ਰਾਜਪਾਲ ਸਾਹਿਬ ਦੀ ਵੀ ਸ਼ੁਕਰਗੁਜ਼ਾਰ ਹਾਂ, ਜੋ ਇਨ੍ਹਾਂ ਦੀਆਂ ਹਲਕੀਆਂ ਗੱਲਾਂ ਵਿੱਚ ਨਹੀਂ ਆਏ। ਸਪੀਕਰ ਸਾਹਿਬ, ਪੰਜਾਬ ਨੂੰ ਮੁੱਦਤ ਬਾਅਦ ਇੱਕ ਅਜਿਹੀ ਵਚਨਬੱਧ, ਇਮਾਨਦਾਰ ਤੇ ਲੋਕ ਹਿਤੈਸ਼ੀ ਸਰਕਾਰ ਮਿਲੀ ਹੈ,

ਜੋ ਵਿਅਕਤੀ ਵਿਸ਼ੇਸ਼ ਨਾਲ ਭੇਦਭਾਵ ਨਹੀਂ ਕਰਦੀ। ਚਾਹੇ ਉਹ ਭ੍ਰਿਸ਼ਟਾਚਾਰ ਕਰਨ ਵਾਲੇ ਲੀਡਰ ਤੇ ਕਾਰਵਾਈ ਹੋਵੇ ਜਾਂ ਫਿਰ ਹਰੇਕ ਘਰ ਨੂੰ ਪ੍ਰਤੀ ਬਿਲ 600 ਯੂਨਿਟ ਘਰੇਲੂ ਬਿਜਲੀ ਮੁਫਤ ਦੇਣ ਦਾ ਇਤਿਹਾਸਕ ਫੈਸਲਾ ਹੋਵੇ। ਇਮਾਨਦਾਰੀ ਨਾਲ ਦੱਸਿਓ, ਸਪੈਸ਼ਲੀ ਸਾਹਮਣੇ ਬੈਠੇ ਬੈਂਚਾਂ ਦੇ ਉੱਤੇ ਕਿ ਕੀ 90% ਤੋਂ ਵੱਧ ਬਿਜਲੀ ਦੇ ਬਿਲ ਜ਼ੀਰੋ ਨਹੀਂ ਆ ਰਹੇ। ਮੈਂ ਸ਼੍ਰੀ ਅਰਵਿੰਦ ਕੇਜਰੀਵਾਲ ਅਤੇ ਸਰਦਾਰ ਭਗਵੰਤ ਸਿੰਘ ਮਾਨ ਜੀ ਨੂੰ ਵਧਾਈ ਦਿੰਦੀ ਹਾਂ ਕਿ ਹੁਣ ਦੇਸ਼ ਭਰ ਵਿੱਚ ਕਿਸੇ ਵੀ ਰਾਜ ਵਿੱਚ ਚੋਣਾਂ ਹੋਣ ਤਾਂ ਦੂਜੀਆਂ ਪਰੰਪਰਾਗਤ ਪਾਰਟੀਆਂ ਵੀ ਜ਼ੀਰੋ ਬਿਜਲੀ ਬਿਲ ਦੇ ਬੋਰਡ ਲਾਉਣ ਲਈ ਮਜਬੂਰ ਹੋ ਗਈਆਂ ਹਨ ਪਰ ਯਾਦ ਰਹੇ ਕਿ ਸਿਰਫ ਨੀਤੀ ਨਾਲ ਨਹੀਂ, ਇਹ ਸੱਚੀ-ਸੁੱਚੀ ਨੀਅਤ ਦਾ ਕ੍ਰਿਸ਼ਮਾ ਹੈ। ਸਪੀਕਰ ਸਾਹਿਬ, ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਜੇਕਰ ਵਾਰੀ ਬੰਨ੍ਹ ਕੇ ਹੁਣ ਤੱਕ ਰਾਜ ਕਰਦੇ ਆ ਰਹੇ ਚੰਦ ਸਿਆਸੀ ਟੱਬਰਾਂ ਦੀ ਨੀਅਤ ਸਾਫ ਹੁੰਦੀ ਤਾਂ ਪੰਜਾਬ ਨੂੰ ਅਜਿਹੇ ਦਰਪੇਸ਼ ਸੰਕਟ ਨਾ ਦੇਖਣੇ ਪੈਂਦੇ। ਜਿਨ੍ਹਾਂ ਵਿੱਚੋਂ ਕੱਢਣ ਲਈ ਮਾਨਯੋਗ ਮੁੱਖ ਮੰਤਰੀ ਭਗਵੰਤ ਸਿੰਘ ਮਾਨ ਨੇ ਦਿਨ-ਰਾਤ ਇੱਕ ਕਰ ਰੱਖਿਆ ਹੈ। ਜਦਕਿ ਪਿਛਲੇ ਆਪਣੇ ਮਹਿਲਾਂ ਚੋਂ ਨਹੀਂ ਨਿਕਲਦੇ ਸਨ। ਮੇਰੀ ਇਸ ਗੱਲ ਦੀ ਹਾਮੀ ਤਾਂ ਵਿਰੋਧੀ ਧਿਰ ਦੇ ਨੇਤਾ ਸਾਹਿਬਾਨ ਨੂੰ ਵੀ ਭਰਨੀ ਪਵੇਗੀ। ਸਰਦਾਰ ਭਗਵੰਤ ਸਿੰਘ ਮਾਨ ਦੇ ਦੌਰੇ, ਮਿਲਣੀਆਂ ਅਤੇ ਸਰਕਾਰੀ ਬੈਠਕਾਂ ਦਾ ਨਤੀਜਾ ਹੁਣ ਤੱਕ ਨੇਪਰੇ ਚਾੜ੍ਹ ਦਿੱਤੇ ਕੰਮ ਹਨ। ਜਿਨ੍ਹਾਂ ਵਿੱਚ 26,797 ਨੌਜਵਾਨਾਂ ਨੂੰ ਨਿਯੁਕਤੀ ਪੱਤਰ, 500 ਤੋਂ ਵੱਧ ਆਮ ਆਦਮੀ ਕਲੀਨਿਕ, ਜ਼ੀਰੋ ਬਿਜਲੀ ਬਿਲ, ਕਾਲਜਾਂ/ ਯੂਨੀਵਰਸਿਟੀਆਂ ਦੇ ਅਧਿਆਪਕਾਂ ਲਈ 7ਵਾਂ ਤਨਖਾਹ ਕਮਿਸ਼ਨ, 271 ਮਾਹਿਰ ਡਾਕਟਰਾਂ ਦੀ ਭਰਤੀ, ਸਰਕਾਰੀ ਕਾਲਜਾਂ ਤੇ ਗੈਸਟ ਫੈਕਲਟੀ ਟੀਚਰਾਂ ਦੇ ਲਈ ਤਨਖਾਹਾਂ ਵਿੱਚ ਚੋਖਾ ਵਾਧਾ। ਜਿਹੜਾ ਕਿ ਪਹਿਲਾਂ 33,600 ਰੁਪਏ ਸੀ, ਹੁਣ 47,100 ਰੁਪਏ ਹੈ। ਸਰਕਾਰੀ ਸਕੂਲਾਂ ਵਿੱਚ 8,798 ਟੀਚਿੰਗ ਕਾਡਰ ਦੀਆਂ ਨਿਯੁਕਤੀਆਂ। ਸਰਕਾਰੀ ਸਕੂਲਾਂ ਦੇ ਪ੍ਰਿੰਸੀਪਲਜ਼ ਦੀਆਂ ਸਿੰਗਾਪੁਰ ਦੇ ਵਿੱਚ ਟ੍ਰੇਨਿੰਗਜ਼ ।ਸਕੂਲ ਆਫ ਐਮੀਨੈਂਸ ਦੀ ਸ਼ੁਰੂਆਤ। ਸਾਲਾਂ ਤੋਂ ਬੰਦ ਪਈ ਪਿਛਵਾੜਾ ਕੇਂਦਰੀ ਕੋਲਾ ਖਾਨ ਚਾਲੂ ਕਰਨਾ। ਹਜ਼ਾਰ ਤੋਂ ਵੱਧ ਵੈਟਰਨਰੀ ਅਫਸਰ ਅਤੇ ਪੈਰਾ-ਵੈਟਰਨਰੀਜ਼ ਦੀ ਨਿਯੁਕਤੀ। ਸ਼ਹੀਦ ਹੋਣ ਵਾਲੇ ਮਾਣ-ਮੱਤੇ ਨੌਜਵਾਨਾਂ ਦੇ ਪਰਿਵਾਰਾਂ ਨੂੰ ਇੱਕ ਕਰੋੜ ਰੁਪਏ ਦੀ ਐਕਸ-ਗ੍ਰੇਸ਼ੀਆ ਸਹਾਇਤਾ।

ਕ੍ਰ.ਕ/ਹ.ਸ.ਟ. 12.30 6.03.2023

ਐਸ.ਸੀ. ਸਕਾਲਰਸ਼ਿਪ ਦੇ ਫੰਡਾਂ ਦੀ ਦੁਰਵਰਤੋਂ ਰੋਕਣ ਲਈ ਡਾਕਟਰ ਅੰਬੇਦਕਰ ਪੋਰਟਲ ਜਿਸ ਰਾਹੀਂ ਹੁਣ ਤੱਕ ਢਾਈ ਲੱਖ ਅਰਜ਼ੀਆਂ ਆ ਚੁੱਕੀਆਂ ਹਨ ਅਤੇ ਸਾਡੀ ਸਰਕਾਰ ਨੇ ਸੂਬੇ ਦੇ 40 ਪਰਸੈਂਟ ਹਿੱਸੇ ਤਹਿਤ ਪੌਣੇ ਦੋ ਸੌ ਕਰੋੜ ਰੁਪਏ ਜਾਰੀ ਵੀ ਕਰ ਦਿੱਤੇ ਹਨ। ਵਾਅਦੇ ਮੁਤਾਬਕ 16 ਨਵੇਂ ਮੈਡੀਕਲ ਕਾਲਜ ਖੋਲ੍ਹਣ ਦੀ ਸ਼ੁਰੂਆਤ ਹੋ ਚੁੱਕੀ ਹੈ ਪਰ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਮਸਤੂਆਣਾ ਸਾਹਿਬ ਦੀ ਪਵਿੱਤਰ ਧਰਤੀ

ਤੇ ਖੋਲ੍ਹੇ ਜਾ ਰਹੇ ਮੈਡੀਕਲ ਕਾਲਜ ਲਈ ਅਖੌਤੀ ਪੰਥਪ੍ਰਸਤਾਂ ਵੱਲੋਂ ਹੀ ਅੜਿੱਕੇ ਡਾਹੇ ਜਾ ਰਹੇ ਹਨ ਪਰ ਲੋਕ ਸਭ ਦੇਖ ਰਹੇ ਹਨ। ਮਾਨ ਸਰਕਾਰ ਵੱਲੋਂ ਹੁਣ ਤੱਕ ਕੀਤੇ ਜਾ ਚੁੱਕੇ ਕੰਮਾਂ ਦੀ ਸੂਚੀ ਬਹੁਤ ਲੰਬੀ ਹੈ ਅਤੇ ਵਕਤ ਇਜਾਜ਼ਤ ਨਹੀਂ ਦੇ ਰਿਹਾ ਪਰ ਮੇਰੀਆਂ ਭੈਣਾਂ ਅਤੇ ਬੇਟੀਆਂ ਲਈ ਉਡਾਨ ਯੋਜਨਾ ਤਹਿਤ ਵੰਡੇ ਗਏ 4 ਕਰੋੜ ਸੈਨੇਟਰੀ pads ਲਈ ਮੈਂ ਤਹਿ ਦਿਲ ਤੋਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦੀ ਹਾਂ। ਮਾਨਯੋਗ ਸਪੀਕਰ ਸਾਹਿਬ, ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਵੱਲੋਂ ਦਿੱਲੀ ਦੇ ਮਾਨਯੋਗ ਮੁੱਖ ਮੰਤਰੀ ਅਰਵਿੰਦ ਕੇਜਰੀਵਾਲ ਜੀ ਦੀ ਕੰਮ ਦੀ ਰਾਜਨੀਤੀ ਵਾਲੇ ਸੰਕਲਪ ਨੂੰ ਜਿਸ ਤੇਜ਼ੀ ਅਤੇ ਦ੍ਰਿੜ੍ਹਤਾ ਦੇ ਨਾਲ ਅਗਲੇ ਮੁਕਾਮ ਤੱਕ ਪਹੁੰਚਾ ਦਿੱਤਾ ਗਿਆ ਹੈ, ਉਸ ਨੇ ਪੰਜਾਬ ਸਮੇਤ ਦੁਨੀਆ ਭਰ ਵਿੱਚ ਵਸਦੇ ਪੰਜਾਬੀਆਂ ਦੇ ਮਨਾਂ ਵਿੱਚ ਸਰਦਾਰ ਭਗਵੰਤ ਸਿੰਘ ਮਾਨ ਬਾਰੇ ਭਰੋਸੇ ਨੂੰ ਹੋਰ ਪੱਕਾ ਕਰ ਦਿੱਤਾ ਹੈ। ਇਹੋ ਕਾਰਨ ਹੈ ਕਿ ਅੱਜ ਪੰਜਾਬ ਵਿੱਚ ਨਿਵੇਸ਼ ਕਰਨ ਵਾਲੇ ਟਾਟਾ ਗਰੁੱਪ ਅਤੇ ਹੋਰ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਨਿਵੇਸ਼ਕਾਂ ਵਿੱਚ ਪੰਜਾਬੀ ਪਿਛੋਕੜ ਵਾਲੇ ਐਨ.ਆਰ.ਆਈਜ਼ ਅਤੇ ਕਾਰੋਬਾਰੀਆਂ ਦੀ ਵੱਡੀ ਗਿਣਤੀ ਹੈ। ਸਪੀਕਰ ਸਾਹਿਬ, ਹੁਣ ਮੈਂ ਮਾਨ ਸਰਕਾਰ ਦਾ ਸਮੁੱਚੀ ਗੁਰੂ ਕੀ ਨਗਰੀ, ਅੰਮ੍ਰਿਤਸਰ ਵੱਲੋਂ ਤਹਿ ਦਿਲ ਤੋਂ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਮੁੱਦਤ ਬਾਅਦ ਸ਼੍ਰੀ ਅੰਮ੍ਰਿਤਸਰ ਸਾਹਿਬ ਦੇ ਰੁਕੇ ਹੋਏ ਪ੍ਰਾਜੈਕਟਸ ਅਤੇ ਵਿਕਾਸ ਕਾਰਜਾਂ ਦੇ ਨਾਲ-ਨਾਲ ਨਵੇਂ ਪ੍ਰਾਜੈਕਟਾਂ ਲਈ ਰੱਖੇ 135 ਕਰੋੜ ਰੁਪਏ ਜਾਰੀ ਕਰਨੇ ਸ਼ੁਰੂ ਕਰ ਦਿੱਤੇ ਹਨ ਔਰ ਮੈਨੂੰ ਪੂਰਨ ਯਕੀਨ ਹੈ ਕਿ ਇਹ ਰਾਸ਼ੀ ਗੁਰੂ ਕੀ ਨਗਰੀ ਦੀ ਕਾਇਆ ਕਲਪ ਕਰ ਦੇਵੇਗੀ। ਜਲਦ ਹੀ ਜੀ-20 ਸੰਮੇਲਨ ਦੇ ਵਿੱਚ ਤੁਸੀਂ ਗੁਰੂ ਕੀ ਨਗਰੀ ਦਾ ਇੱਕ ਨਵਾਂ ਰੂਪ ਦੇਖੋਗੇ। ਧੰਨਵਾਦ ਜੀ।

-------

## OBSERVATION BY THE SPEAKER

**ਮਾਨਯੋਗ ਸਪੀਕਰ:** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸਦਨ ਦਾ ਇੱਕ ਰੂਲ ਹੈ ਕਿ ਕੋਈ ਵੀ ਮੈਂਬਰ ਸਿਰਫ ਰੈਫਰੈਂਸ ਹੀ ਲੈ ਸਕਦਾ ਹੈ ਪਰ ਸਪੀਚ ਪੜ੍ਹ ਕੇ ਨਹੀਂ ਬੋਲੇਗਾ। ਅੱਗੇ ਤੋਂ ਇਸ ਗੱਲ ਦਾ ਧਿਆਨ ਰੱਖਿਆ ਜਾਵੇ।

-------

## MOTION OF THANKS AND DISCUSSION ON GOVERNOR'S ADDRESS (*RESUMPTION*)

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ (ਬੰਗਾ, ਐਸ.ਸੀ):** ਸਰ, ਮੈਂ ਇਹ ਪੁੱਛਣਾ ਸੀ ਕਿ ਤੁਸੀਂ ਸ਼੍ਰੋਮਣੀ ਅਕਾਲੀ ਦਲ ਦਾ ਸਮਾਂ ਅੱਜ ਦੇਣਾ ਹੈ ਜਾਂ ਕੱਲ੍ਹ ਦੇਣਾ ਹੈ।

**ਮਾਨਯੋਗ ਸਪੀਕਰ:** ਲਿਸਟ ਵਿੱਚ ਤੁਹਾਡਾ ਨਾਂ ਆ ਗਿਆ ਹੈ। ਤੁਸੀਂ ਦੱਸੋ ਜੇ ਟਾਈਮ ਅੱਜ ਲੈਣਾ ਹੈ ਤਾਂ ਅੱਜ ਮਿਲ ਜਾਵੇਗਾ। ਜੇ ਕੱਲ੍ਹ ਸਮਾਂ ਲੈਣਾ ਚਾਹੁੰਦੇ ਹੋ ਤਾਂ ਕੱਲ੍ਹ ਲੈ ਲੈਣਾ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਜਿਵੇਂ ਤੁਹਾਡੀ choice ਹੈ। ਤੁਸੀਂ ਹੁਕਮ ਕਰਨਾ ਹੈ।

**ਮਾਨਯੋਗ ਸਪੀਕਰ:** ਡਾਕਟਰ ਸਾਹਿਬ, ਅਸੀਂ ਤਾਂ ਤੁਹਾਨੂੰ ਬਹੁਤ ਪਿਆਰ ਕਰਦੇ ਹਾਂ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਪਿਆਰ ਤਾਂ ਕਰਦੇ ਹੋ ਜੀ ਇਹੀ ਦੱਸ ਦੇਵੋ ਕਿ ਤੁਸੀਂ ਸਮਾਂ ਅੱਜ ਦੇਣਾ ਹੈ ਜਾਂ ਕੱਲ੍ਹ ਦੇਣਾ ਹੈ।

**ਮਾਨਯੋਗ ਸਪੀਕਰ:** ਕੋਈ ਗੱਲ ਨਹੀਂ ਜੀ, ਤੁਸੀਂ ਅੱਜ ਸਮਾਂ ਲੈ ਲੈਣਾ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਠੀਕ ਹੈ ਸਰ, ਥੈਂਕ ਯੂ ਜੀ।

**ਸ਼੍ਰੀ ਬੁੱਧ ਰਾਮ (ਬੁੱਢਲਾਡਾ, ਐਸ.ਸੀ.):** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਜੀ। ਮੈਂ ਮਾਨਯੋਗ ਰਾਜਪਾਲ ਜੀ ਨੇ ਜੋ ਭਾਸ਼ਣ ਦਿੱਤਾ ਸੀ, ਉਸ ਦੇ ਹੱਕ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ। ਸਾਡੀ ਭੈਣ, ਜੀਵਨਜੋਤ ਕੌਰ ਨੇ ਕਾਫੀ ਗੱਲਾਂ ਦੱਸੀਆਂ ਹਨ ਜੋ ਕਿ ਬਿਲਕੁਲ ਸਹੀ ਹਨ। ਪਿਛਲੇ ਪੰਜ ਸਾਲ ਤੋਂ ਆਪਾਂ ਸਾਰੇ ਇਸ ਪਵਿੱਤਰ ਵਿਧਾਨ ਸਭਾ ਦੇ ਮੈਂਬਰ ਵਜੋਂ ਕੰਮ ਕਰਦੇ ਰਹੇ ਸੀ। ਉਸ ਤੋਂ ਪਹਿਲਾਂ 10 ਸਾਲ ਤੱਕ ਅਕਾਲੀ ਦਲ ਦੀ ਸਰਕਾਰ ਸੀ। ਕਈ ਵਾਰੀ ਆਪਾਂ ਪੰਜਾਬ ਦਾ ਇੱਕ ਲੈਵਲ ਮੰਨ ਲੈਂਦੇ ਹਾਂ ਕਿ ਪੰਜਾਬ ਦਾ ਬੁਰਾ ਹਾਲ ਹੈ। ਇੱਥੇ ਲਾਅ ਐਂਡ ਆਰਡਰ ਦਾ ਮਸਲਾ ਡਿਸਕਸ ਹੋ ਰਿਹਾ ਹੈ ਕਿ ਫਲਾਂ ਹੋ ਰਿਹਾ ਹੈ। ਖੇਤੀਬਾੜੀ ਦੀ ਉਪਜ ਘੱਟ ਰਹੀ ਹੈ। ਅਸੀਂ ਕਹਿ ਰਹੇ ਹਾਂ ਕਿ ਵੱਡੀ ਪੱਧਰ ਤੇ ਰੁਜ਼ਗਾਰ ਦਾ ਮਸਲਾ ਹੈ। ਸਰ, ਇਹ ਵੱਡੀ ਪੱਧਰ ਤੇ ਜੋ ਵੀ ਹੈ, ਓਹ ਅੱਜ ਤੋਂ ਪਹਿਲਾਂ ਦੀਆਂ ਸਰਕਾਰਾਂ ਦੀ ਦੇਣ ਹੈ। ਪੰਜਾਬ ਨੇ ਅੱਜ ਤੋਂ ਹੀ ਨਹੀਂ ਬਲਕਿ ਸ਼ੁਰੂ ਤੋਂ ਹੀ ਬਹੁਤ ਕੁਰਬਾਨੀਆਂ ਕੀਤੀਆਂ ਹਨ। ਅਸੀਂ ਸਵੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਕਰਦੇ ਹਾਂ ਅਤੇ ਯਾਦ ਕਰਦੇ ਹਾਂ ਕਿ ਬੰਦ-ਬੰਦ ਕਟਵਾਏ, ਪੁੱਠੀਆਂ ਖੱਲਾਂ ਉਤਰਵਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚੀਰੇ ਗਏ। ਕਹਿਣ ਦਾ ਮਤਲਬ ਇਹ ਹੈ ਕਿ ਪੰਜਾਬ ਦੇ ਲੋਕ ਉਸ ਸਮੇਂ ਤੋਂ ਹੀ ਬਹੁਤ ਕੁਰਬਾਨੀਆਂ ਕਰਦੇ ਆ ਰਹੇ ਹਨ। ਚਾਹੇ ਉਹ ਕਿਸੇ ਵੀ ਕਿਸਮ ਦੀ ਕੁਰਬਾਨੀ ਹੋਵੇ। ਆਜ਼ਾਦੀ ਸੰਗਰਾਮ ਦੇ ਵਿੱਚ ਪੰਜਾਬ ਦਾ ਬਹੁਤ ਵੱਡਾ ਰੋਲ ਰਿਹਾ ਹੈ ਔਰ ਇਨ੍ਹਾਂ ਨੇ ਸਭ ਤੋਂ ਵੱਧ ਕੁਰਬਾਨੀਆਂ ਕੀਤੀਆਂ ਹਨ ਪਰੰਤੂ ਜਦੋਂ ਪੰਜਾਬ ਨੂੰ ਉਸ ਦਾ ਮੁੱਲ ਲੈਣ ਦਾ ਮੌਕਾ ਮਿਲਿਆ ਤਾਂ ਪੰਜਾਬ ਦੀ ਜੋ ਤਸਵੀਰ ਹੈ, ਉਹ ਸਭ ਦੇ ਸਾਹਮਣੇ ਹੈ। ਅਸੀਂ ਵੇਖਦੇ ਹਾਂ ਕਿ ਆਜ਼ਾਦੀ ਮਿਲਣ ਤੋਂ ਤੁਰੰਤ ਬਾਅਦ ਇਹ ਕਿਹਾ ਗਿਆ ਕਿ ਪੰਜਾਬ ਦੇ ਸਿੱਖ ਲੋਕ ਜ਼ਰਾਇਮ ਪੇਸ਼ਾ ਲੋਕ ਹਨ। ਸਾਡੇ ਨਾਲ ਬਹੁਤ ਭੈੜਾ ਵਿਵਹਾਰ ਕੀਤਾ ਗਿਆ। ਜਿਵੇਂ ਕਹਿੰਦੇ ਹਨ ਕਿ

ਜ਼ੁਲਮ ਵੀ ਸਾਡੇ ਤੇ ਕੀਤਾ ਤੇ ਕਾਤਲ ਵੀ ਅਸੀਂ ਹੀ ਕਹਿਲਾਏ। ਸੋ, ਇਸ ਤਰ੍ਹਾਂ ਅਸੀਂ ਅੱਗੇ ਪੰਜਾਬੀ ਸੂਬੇ ਦੀ ਗੱਲ ਕਰਦੇ ਹਾਂ।

ਪ.ਸ਼./ਬ.ਸ/12.35/06.03.2023

ਜਦੋਂ ਪੰਜਾਬ ਨੂੰ ਪੰਜਾਬੀ ਭਾਸ਼ਾ ਬੋਲਦਾ ਕੋਈ ਇਲਾਕਾ ਨਹੀਂ ਮਿਲਿਆ ਤਾਂ ਸਾਡੇ ਕੁਝ ਸਿੱਖ ਲੀਡਰ ਬਾਬਾ ਸਾਹਿਬ ਡਾਕਟਰ ਅੰਬੇਦਕਰ ਜੀ ਕੋਲ ਗਏ। ਇਹ ਸਾਡੇ ਬਾਬਾ ਸਾਹਿਬ ਡਾਕਟਰ ਅੰਬੇਦਕਰ ਜੀ ਦੀ ਵੱਡੀ ਦੇਣ ਹੈ, ਜਿਨ੍ਹਾਂ ਨੇ ਕਿਹਾ ਕਿ ਭਾਵੇਂ ਤੁਹਾਨੂੰ ਕੁਝ ਨਹੀਂ ਮਿਲਿਆ ਪਰ ਜੇਕਰ ਤੁਹਾਡੇ ਅੰਦਰ ਦਮ ਹੈ ਤਾਂ ਤੁਸੀਂ ਪੰਜਾਬੀ ਸੂਬਾ ਮੰਗ ਲਓ, ਜਿਸ ਤੇ ਘੱਟੋ ਘੱਟ ਤੁਹਾਡੀ ਆਪਣੀ ਸਰਕਾਰ ਹੋਵੇ। ਸੋ, ਪੰਜਾਬ ਸੂਬੇ ਦਾ ਸੰਘਰਸ਼ ਹੋਇਆ ਅਤੇ ਪੰਜਾਬੀ ਸੂਬਾ ਬਣਿਆ। ਇਸ ਪੰਜਾਬੀ ਸੂਬੇ ਦੇ ਬਣਨ ਨਾਲ ਸਾਨੂੰ ਪੰਜਾਬ ਦੀ ਨੁਮਾਇੰਦਗੀ ਮਿਲੀ। ਜੇਕਰ ਅਸੀਂ ਉਸ ਤੋਂ ਬਾਅਦ ਦਾ ਦੌਰ ਵੇਖੀਏ, 1970-75 ਦੀ ਗੱਲ ਕਰ ਲਈਏ, ਐਮਰਜੈਂਸੀ ਜਾਂ ਖਾੜਕੂਵਾਦ ਦੀ ਗੱਲ ਕਰ ਲਈਏ ਤਾਂ ਪੰਜਾਬ ਨੇ ਵੱਡੀ ਪੱਧਰ ਤੇ ਸਿਤਮ ਆਪਣੇ ਪਿੰਡੇ ਤੇ ਝੱਲਿਆ ਹੈ, ਜਿਸ ਕਰਕੇ ਆਰਥਿਕ ਤੌਰ ਤੇ ਪੰਜਾਬ ਕਮਜ਼ੋਰ ਹੁੰਦਾ ਗਿਆ। ਸਰ, 1983-85 ਤੋਂ ਲੈ ਕੇ 1990 ਤੱਕ ਅਸੀਂ ਦੇਖਿਆ ਹੈ ਕਿ ਪੰਜਾਬ ਦੀ ਪਰ ਕੈਪੀਟਾ ਇਨਕਮ ਸਭ ਤੋਂ ਵੱਧ ਹੁੰਦੀ ਸੀ। ਅੱਜ ਕੀ ਕਾਰਨ ਹੈ ਕਿ ਅਸੀਂ 17ਵੇਂ ਨੰਬਰ ਤੇ ਚਲੇ ਗਏ ਹਾਂ? ਇਹ ਪਿਛਲੇ ਸਾਲ ਦੀ ਗੱਲ ਹੈ ਕਿ ਅਸੀਂ 17ਵੇਂ ਨੰਬਰ ਤੇ ਚਲੇ ਗਏ ਹਾਂ। ਇਹ ਦੇਣ ਕਿੰਨਾ ਲੋਕਾਂ ਦੀ ਹੈ? ਅੱਜ ਤਿੰਨ ਲੱਖ ਕਰੋੜ ਦਾ ਕਰਜ਼ਾ ਸਾਡੇ ਸਿਰ ਤੇ ਚੜ੍ਹਿਆ ਹੈ। ਪੰਜਾਬ ਦਾ ਉਹ ਕਿੱਤਾ, ਜ਼ਮੀਨ, ਜਿੱਥੇ ਚੱਪੇ-ਚੱਪੇ ਬਿਜਾਈ ਹੁੰਦੀ ਹੈ, ਇਨ੍ਹਾਂ ਵਧੀਆ ਪਾਣੀ ਸਾਡਾ ਕਿਸ ਤਰ੍ਹਾਂ ਗੰਧਲਾ ਹੋ ਗਿਆ। ਸਾਨੂੰ ਇੰਨਾ ਵਧੀਆ ਰੈਵੀਨਿਊ ਆ ਰਿਹਾ ਸੀ, ਅਸੀਂ ਪਰ ਕੈਪੀਟਾ ਇਨਕਮ ਦੇ ਵਿੱਚ ਪਹਿਲੇ ਨੰਬਰ ਤੇ ਸੀ ਤਾਂ ਜੇਕਰ ਪੰਜਾਬ ਦੀ ਬਰਬਾਦੀ ਹੋਈ ਹੈ ਅਤੇ ਕਰਜ਼ਾ ਚੜ੍ਹਿਆ ਹੈ ਤਾਂ ਕੁਝ ਲੋਕਾਂ ਨੇ ਆਪਣੇ ਚੰਦ ਫਾਇਦੇ ਵਾਸਤੇ, ਆਪਣਾ ਢਿੱਡ ਭਰਨ ਵਾਸਤੇ, ਆਪਣੇ ਘਰਾਂ ਦੀ ਤਰੱਕੀ ਵਾਸਤੇ ਪੰਜਾਬ ਨੂੰ ਖੁੰਝੇ ਲਗਾਇਆ ਹੋਇਆ ਹੈ, ਜਿਸ ਦਾ ਖਮਿਆਜ਼ਾ ਅੱਜ ਅਸੀਂ ਭੁਗਤ ਰਹੇ ਹਾਂ, ਜਿਸ ਦੇ ਸਿੱਟੇ ਵਜੋਂ ਅੱਜ ਦੀ ਸਰਕਾਰ ਬਣੀ ਹੈ, ਕਿਉਂਕਿ ਲੋਕਾਂ ਨੂੰ ਗੁੱਸਾ ਸੀ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋਈ। ਜਿੰਨੇ ਵੀ ਸਿੱਖਾਂ ਦੇ ਨਾਲ ਧੱਕੇ ਹੋਏ, ਮੈਂ ਕਹਿੰਦਾ ਹਾਂ ਕਿ ਇਹ ਵਿਸ਼ੇਸ਼ ਸਰਕਾਰ ਦੇ ਅਧੀਨ ਹੋਏ। ਭਾਵੇਂ ਤੁਸੀਂ 1978 ਦਾ ਲਗਾ ਲਓ, ਭਾਵੇਂ 1986 ਵਿੱਚ ਨਕੋਦਰ ਵਿਖੇ 4 ਸਿੱਖ ਮਾਰੇ ਗਏ ਜਾਂ ਹੋਰ ਕੁਝ ਹੋਇਆ। ਕੇਂਦਰ ਸਰਕਾਰ ਨੇ ਵੀ ਸਾਡੇ ਨਾਲ ਘੱਟ ਨਹੀਂ ਕੀਤੀ। ਸਰ, 29 ਸੂਬਿਆਂ ਦੇ ਵਿੱਚ ਪੰਜਾਬ ਸਾਡਾ ਇੱਕ ਸੂਬਾ ਹੈ। ਕੇਂਦਰ ਸਰਕਾਰ ਦੀਆਂ ਨੀਤੀਆਂ ਕਾਰਨ ਸਾਡੇ ਤੇ ਬੁਰਾ ਪ੍ਰਭਾਵ ਪੈਂਦਾ ਹੈ। ਇਹ ਬੁਰਾ ਪ੍ਰਭਾਵ ਇਕੱਲੇ ਪੰਜਾਬ ਵਿੱਚ ਨਹੀਂ ਪੈਂਦਾ ਸਗੋਂ ਸਾਡੇ ਗੁਆਂਢੀ ਸੂਬਿਆਂ ਤੇ ਵੀ ਪ੍ਰਭਾਵ ਪੈਂਦਾ ਹੈ। ਸਾਡੀ ਆਰਥਿਕਤਾ ਦਿਨੋਂ ਦਿਨ ਡਾਊਨ ਹੋਣ ਦਾ ਕਾਰਨ

ਇਹ ਹੈ ਕਿ ਸਾਡੇ ਇੱਕ crony capitalism ਪੈਦਾ ਹੋਇਆ। ਇਸ ਦਾ ਮਤਲਬ ਇਹ ਹੈ ਕਿ ਕੇਂਦਰ ਸਰਕਾਰ ਵੱਲੋਂ ਆਪਣੇ ਕੁਝ ਚਹੇਤਿਆਂ ਨੂੰ ਫਾਇਦਾ ਦੇਣਾ। ਉਸ ਦੇ ਨਾਲ ਸਾਡੇ ਲੋਕਾਂ ਦਾ ਜਿਹੜਾ ਆਮ ਜੀਵਨ ਹੈ, ਉਸ ਉੱਤੇ ਬੁਰਾ ਪ੍ਰਭਾਵ ਪਿਆ ਹੈ, ਜਿਸ ਕਰਕੇ ਅੱਜ ਗਰੀਬ ਹੋਰ ਗਰੀਬ ਹੁੰਦਾ ਜਾ ਰਿਹਾ ਹੈ ਅਤੇ ਅਮੀਰ ਹੋਰ ਅਮੀਰ ਹੁੰਦਾ ਜਾ ਰਿਹਾ ਹੈ। ਸਰ, Oxfam ਦੀ ਜਿਹੜੀ ਰਿਪੋਰਟ ਹੈ, ਤੁਸੀਂ ਵੀ ਪਿੱਛੇ ਜਿਹੇ ਪੜ੍ਹੀ ਹੋਣੀ ਹੈ ਅਤੇ ਤੁਹਾਨੂੰ ਵੀ ਇਸ ਗੱਲ ਦਾ ਪਤਾ ਹੋਣਾ ਹੈ ਕਿ Oxfam ਦੀ ਰਿਪੋਰਟ ਦੇ ਵਿੱਚ ਦੱਸਿਆ ਗਿਆ ਹੈ ਕਿ ਸਾਲ 2012 ਤੋਂ ਲੈ ਕੇ 2021 ਤੱਕ ਕੁਲ ਧਨ ਵਿੱਚੋਂ 40 ਪਰਸੈਂਟ ਧਨ ਸਿਰਫ ਇੱਕ ਪਰਸੈਂਟ ਲੋਕਾਂ ਕੋਲ ਗਿਆ ਹੈ ਅਤੇ ਹੇਠਲੇ 50 ਪਰਸੈਂਟ ਲੋਕਾਂ ਕੋਲ ਸਿਰਫ 3 ਪਰਸੈਂਟ ਪੈਸਾ ਹੀ ਆਇਆ ਹੈ। ਜਦੋਂ ਦੀ ਜੀ.ਐਸ.ਟੀ ਇਕੱਤਰ ਹੋਣ ਲੱਗੀ ਹੈ, ਤਾਂ ਜਿਹੜੇ 10 ਪਰਸੈਂਟ ਤੋਂ ਉੱਤੇ ਵਾਲੇ ਲੋਕ ਹਨ, 4 ਪਰਸੈਂਟ ਜੀ.ਐਸ.ਟੀ. ਦਿੰਦੇ ਹਨ ਔਰ 64 ਪਰਸੈਂਟ ਜੀ.ਐਸ.ਟੀ. ਹੇਠਲੇ 50 ਪਰਸੈਂਟ ਲੋਕ ਦਿੰਦੇ ਹਨ। ਮੈਂ ਇਹ ਗੱਲ ਕਿਉਂ ਕਹਿ ਰਿਹਾ ਹਾਂ? ਜਿਸ ਤਰ੍ਹਾਂ ਅਸੀਂ ਕਹਿੰਦੇ ਹਾਂ ਕਿ:-

**चुभी तेरे कलेजे सुई नहीं,**

**तां यह ना समझी कि शहर की हालत बुरी नहीँ।**

ਕੇਂਦਰ ਦੀ ਹਰੇਕ ਗੱਲ ਦਾ, ਹਰੇਕ ਸੂਈ ਦਾ ਅਸਰ ਪੰਜਾਬ ਸਮੇਤ ਯੂ.ਪੀ., ਰਾਜਸਥਾਨ, ਹਰਿਆਣੇ ਤੇ ਪੈਂਦਾ ਹੈ। ਇਸ ਦੇ ਨਾਲ ਜਿਹੜੀਆਂ ਸਕੀਮਾਂ ਦਾ ਪੈਸਾ ਸੈਂਟਰ ਤੋਂ ਪੰਜਾਬ ਨੂੰ ਆ ਰਿਹਾ ਸੀ, ਉਹ ਸਕੀਮਾਂ ਘੱਟ ਕੀਤੀਆਂ ਗਈਆਂ। ਜਿਵੇਂ ਮਗਨਰੇਗਾ ਹੀ ਲੈ ਲਓ। ਸਾਡੇ ਬਹੁਤ ਲੋਕ ਗਰੀਬ ਹਨ। ਉਨ੍ਹਾਂ ਲਈ ਦੋ ਸਾਲ ਪਹਿਲਾਂ ਮਗਨਰੇਗਾ ਦੇ ਵਿੱਚ 97 ਹਜ਼ਾਰ ਕਰੋੜ ਰੁਪਏ ਦਾ ਬਜਟ ਸੀ। ਪਰ ਪਿਛਲੇ ਸਾਲ 71 ਹਜ਼ਾਰ ਕਰੋੜ ਰੁਪਏ ਕਰ ਦਿੱਤਾ ਅਤੇ ਐਤਕੀਂ 60 ਹਜ਼ਾਰ ਕਰੋੜ ਰੁਪਏ ਕਰ ਦਿੱਤਾ ਹੈ। ਇਸ ਤਰ੍ਹਾਂ ਮਗਨਰੇਗਾ ਦਾ ਕੰਮ ਕਿਵੇਂ ਚੱਲੇਗਾ। ਕਿੰਨੀ ਵੱਡੀ ਸਮੱਸਿਆ ਇਸ ਵੇਲੇ ਸਾਡੀ ਸਰਕਾਰ ਨੂੰ ਆਈ ਹੈ, ਜਿਹੜਾ ਸਾਡਾ 90:10 ਦਾ ਹਿੱਸਾ ਸੀ, ਉਹ ਪਹਿਲਾਂ 80:20 ਅਤੇ ਹੁਣ 75:25 ਕਰ ਦਿੱਤਾ ਗਿਆ ਹੈ ਅਤੇ ਹੁਣ 50:50 ਕਰਨ ਦੀ ਤਿਆਰੀ ਕੀਤੀ ਜਾ ਰਹੀ ਹੈ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਕੇਂਦਰ ਸਰਕਾਰ ਦੀਆਂ ਆਰਥਿਕ ਪਾੜ੍ਹੇ ਦੀਆਂ ਨੀਤੀਆਂ ਸਾਡੀਆਂ ਬਾਂਹਾਂ ਮਰੋੜ ਰਹੀਆਂ ਹਨ, ਜਿਸ ਕਰਕੇ ਇਸ ਦਾ ਅਸਰ ਸਾਡੇ ਪੰਜਾਬ ਵਿੱਚ ਹੋਣਾ ਕੁਦਰਤੀ ਗੱਲ ਹੈ। ਫਿਰ ਵੀ ਸਰਦਾਰ ਭਗਵੰਤ ਮਾਨ ਜੀ ਦੀ ਸਰਕਾਰ ਨੇ ਵੱਡੀ ਪੱਧਰ ਤੇ ਫੈਸਲੇ ਲਏ ਹਨ, ਉਹ ਲੋਕ ਹਿਤ ਵਿੱਚ ਹਨ ਅਤੇ ਉਨ੍ਹਾਂ ਫੈਸਲਿਆਂ ਦਾ ਪ੍ਰਤੱਖ ਤੁਹਾਡੇ ਸਾਹਮਣੇ ਆ ਰਿਹਾ ਹੈ। ਮੈਂ ਇੱਕ ਅਧਿਆਪਕ ਰਿਹਾ ਹਾਂ। ਸਭ ਤੋਂ ਵੱਡੀ ਗੱਲ ਇਹ ਹੈ ਕਿ ਅਸੀਂ ਗਰੀਬੀ ਵਿੱਚੋਂ ਆਏ ਅਤੇ ਜਦੋਂ ਅਧਿਆਪਕ

ਲੱਗ ਗਏ ਤਾਂ ਅਸੀਂ ਆਰਥਿਕ ਤੌਰ ਤੇ ਵਧੀਆ ਹੋ ਗਏ। ਅੱਜ 26,797 ਲੋਕਾਂ ਨੂੰ ਨੌਕਰੀ ਮਿਲੀ ਹੈ। ਸਰ, ਜਦੋਂ ਨੌਕਰੀ ਮਿਲਦੀ ਹੈ ਤਾਂ ਇੱਕ ਸੋਚ ਬਦਲ ਜਾਂਦੀ ਹੈ। ਨੌਕਰੀ ਦੇਣ ਵੇਲੇ ਭਗਵੰਤ ਮਾਨ ਜੀ ਦੀ ਸਰਕਾਰ ਨੇ ਜਿਹੜਾ ਵੱਡਾ ਫੈਸਲਾ ਲਿਆ, ਸਾਰਿਆਂ ਨੂੰ ਕਿਹਾ, ਭਾਵੇਂ ਅਸੀਂ ਐਮ.ਐਲ.ਏ. ਹਾਂ ਕਿ ਕਿਸੇ ਕਿਸਮ ਦੀ ਕੋਈ ਸਿਫਾਰਸ਼ ਨਹੀਂ। ਮੈਰਿਟ ਦੇ ਅਧਾਰ ਤੇ ਨੌਕਰੀ ਹੋਵੇਗੀ। ਜਿਹੜਾ ਬੱਚਾ ਪੜ੍ਹੇਗਾ, ਉਸ ਨੂੰ ਨੌਕਰੀ ਮਿਲੇਗੀ।

**12.40/ਜਸਪਾਲ/6.3.2023/ਬਰਿੰਦਰਾ**

ਇਸ ਦਾ ਸਿੱਟਾ ਕੀ ਨਿਕਲਿਆ ਕਿ ਪਿੰਡਾਂ ਦੇ ਬੱਚੇ ਪੜ੍ਹਨ ਲੱਗ ਪਏ। ਸਾਡੇ ਮਾਲਵੇ ਦੇ ਲੋਕ ਜਿਹੜੇ ਸਨਨ ਉਹ ਵਿਦਿਅਕ ਤੌਰ ਉਤੇ ਕਾਫੀ ਪਛੜੇ ਹੋਏ ਸੀ ਇਸ ਵਿਚ ਕੋਈ ਸ਼ੱਕ ਵਾਲੀ ਗੱਲ ਨਹੀਂ ਪਰੰਤੂ ਅੱਜ ਹਾਲਤ ਇਹ ਬਣ ਗਈ ਕਿ ਸਾਡੇ ਮਾਲਵੇ ਦੇ ਹਰੇਕ ਪਿੰਡ ਵਿੱਚ, ਮੇਰੇ ਹਲਕੇ ਦੇ ਹਰੇਕ ਪਿੰਡ ਕਿਤੇ ਇੱਕ ਬੱਚਾ, ਇਕ ਦੋ ਬੱਚੇ, ਕਿਤੇ ਚਾਰ ਬੱਚੇ ਕੋਈ ਬਿਜਲੀ ਬੋਰਡ ਦੇ ਵਿੱਚ ਕਲਰਕ ਵਜੋਂ ਨਿਯੁਕਤ ਹੋਏ ਹਨ, ਕਿਤੇ ਕੋਈ਼ ਅਧਿਆਪਕ ਵਜੋਂ ਏਨੇ ਭਰਤੀ ਹੋ ਗਏ ਕਿ ਸਾਡੇ ਆਪਣੇ ਵੱਲ ਪੋਸਟਾਂ ਨਹੀਂ ਹਨ, ਅਸੀਂ ਖੁਦ ਮਾਝੇ ਦੁਆਬੇ ਵਿੱਚ 500 ਬੱਚਾ ਨੌਕਰੀ ਕਰ ਰਿਹਾ ਹੈ, ਅਸੀਂ ਇਸ ਗੱਲ ਦੇ ਉਤੇ ਲੋਕ ਕਿੰਨੇ ਖੁਸ਼ ਹੋਏ, ਨੌਕਰੀ ਮਿਲਣੀ ਇੱਕ ਬਹੁਤ ਵੱਡੀ ਗੱਲ ਹੈ। ਆਹ ਮੇਰੇ ਸਾਹਮਣੇ ਬੈਠੇ ਹਨ, ਪਿਛਲੇ ਪੰਜ ਸਾਲ ਦੇ ਵਿਚ ਕਿੰਨੀਆਂ ਕੁ ਨੌਕਰੀਆਂ ਮਿਲੀਆਂ, ਕੁਝ ਵੀ ਨਹੀਂ ਮਿਲੀਆਂ, ਅਸੀਂ ਰੋਜ਼ ਗੱਲਾਂ ਕਰਦੇ ਹੁੰਦੇ ਸੀ, ਲਗਭਗ ਇਹ ਟਰੈਂਡ ਬਣ ਗਿਆ ਸੀ ਕਿ ਲਾਸਟ ਛੇ ਮਹੀਨੇ ਵਿਚ ਨੌਕਰੀ ਦਿਉ, ਪੋਸਟਾਂ ਕੱਢ ਦਿਆਂਗੇ, ਲੋਕ ਭੁੱਲਣਹਾਰ ਹਨ, ਲੋਕ ਸਾਨੂੰ ਵੋਟਾਂ ਪਾ ਦੇਣਗੇ ਔਰ ਕਾਂਗਰਸ ਸਰਕਾਰ ਦਾ ਇਹ ਹਾਲ ਇਹ ਰਿਹਾ ਕਿ ਪਿਛਲੇ ਛੇ ਮਹੀਨਿਆਂ ਦੌਰਾਨ ਵਾਲੀਆਂ ਸਾਰੀਆਂ ਨੌਕਰੀਆਂ ਅਦਾਲਤੀ ਕੋਰਟਾਂ ਦੀ ਭੇਂਟ ਚੜ੍ਹ ਗਈਆਂ ਜਿਸ ਵਿਚ ਸਰਦਾਰ ਭਗਵੰਤ ਮਾਨ ਜੀ ਨੇ ਇੱਕ ਟੀਮ ਬਣਾ ਕੇ, ਉਹ ਸਾਰੀਆਂ ਨੌਕਰੀਆਂ ਜਿਹੜੀਆਂ ਨੌਕਰੀਆਂ ਸਟੇਅ ਹੋਈਆਂ ਹੋਈਆਂ ਸਨ ਉਨ੍ਹਾਂ ਸਾਰੀਆਂ ਨੌਕਰੀਆਂ ਨੂੰ ਬਹਾਲ ਕਰਕੇ ਅੱਜ ਬੜੇ ਵੱਡੇ ਪੱਧਰ ਉਤੇ ਨੌਕਰੀਆਂ ਦਾ ਉਪਬੰਧ ਕੀਤਾ ਹੈ, ਪਹਿਲੇ ਸਾਲ ਵਿਚ 26000 ਨੌਕਰੀਆਂ ਦੇਣਾ ਬਹੁਤ ਵੱਡੀ ਗੱਲ ਹੈ, ਆਪਾਂ ਕਹਿੰਦੇ ਹਾਂ ਕਿ ਬਦਲਾਅ ਕੀ ਹੁੰਦਾ ਹੈ, ਇਸ ਨੂੰ ਬਦਲਾਅ ਕਹਿੰਦੇ ਹਾਂ (ਥੰਪਿੰਗ)

ਸਰ, ਸਾਡਾ ਦੇਖੋ ਗੱਲ ਹੈ, ਜਦੋਂ ਅਸੀਂ ਬੋਲਦੇ ਹਾਂ ਤਾਂ ਅਸੀਂ ਕਹਿੰਦੇ ਹਾਂ ਕਿ ਲਾਅ ਐਂਡ ਆਰਡਰ ਖਰਾਬ ਹੈ, ਗੈਂਗਸਟਰ ਆਏ ਹੋਏ ਹਨ ਪਰ ਕਿਸ ਨੇ ਲਿਆਂਦੇ ਹਨ? ਸਾਡੀ ਸਰਕਾਰ ਨੂੰ ਬਣੀ ਨੂੰ ਤਾਂ ਇੱਕ ਸਾਲ ਹੀ ਹੋਇਆ ਹੈ। ਇਸ ਤੋਂ ਪਿਛਲੇ ਪੰਜ ਸਾਲਾਂ ਦੇ ਵਿੱਚ ਦੋਵੇਂ ਸਾਈਡਾਂ ਵਿੱਚ ਵੰਡੇ ਹੋਏ ਸੀ। ਸਰ, ਇਸੇ ਸਦਨ ਵਿਚ ਅਸੀਂ ਬਹਿਸਾਂ ਸੁਣਦੇ ਹੁੰਦੇ ਸੀ, ਉਧਰ ਮਜੀਠੀਆ ਸਾਹਿਬ ਹੁੰਦੇ ਸੀ, ਇੱਧਰ ਦੂਜੇ ਹੁੰਦੇ ਸੀ। ਮਜੀਠੀਆ ਸਾਹਿਬ ਉਨ੍ਹਾਂ ਉਤੇ ਉਂਗਲ ਕਰਦੇ ਹੁੰਦੇ ਸੀ ਕਿ ਤੁਹਾਡਾ ਫਲਾਣਾ ਗੈਂਗਸਟਰ ਹੈ, ਇੱਧਰੋਂ ਉਨ੍ਹਾਂ ਉਤੇ

ਉਂਗਲ ਕਰ ਦਿੱਤੀ ਜਾਂਦੀ ਸੀ ਕਿ ਤੁਹਾਡਾ ਫਲਾਣਾ ਗੈਂਗਸਟਰ ਹੈ ਤਾਂ ਗੈਂਗਸਟਰ ਕਿਸ ਨੈ ਪੈਦਾ ਕੀਤੇ? ਅੱਜ ਮਾਨ ਸਾਹਿਬ ਦੀ ਸਰਕਾਰ ਦਾ ਕੋਈ ਗੈਂਗਸਟਰਾਂ ਨਾਲ ਸਬੰਧ ਨਹੀਂ ਹੈ, ਅੱਜ ਲਗਭਗ 555 ਗੈਂਗਸਟਰ ਜੇਲ੍ਹਾਂ ਵਿਚ ਹਨ, 510 ਹਥਿਆਰ ਫੜ੍ਹੇ ਗਏ ਹਨ ਅਤੇ 129 ਵਾਹਨ ਉਨ੍ਹਾਂ ਦੇ ਕਬਜ਼ੇ ਵਿਚ ਕੀਤੇ ਗਏ ਹਨ, ਇੱਕ ਵੀ ਗੈਂਗਸਟਰ ਬਾਰੇ ਕੋਈ ਇਹ ਗੱਲ ਨਹੀਂ ਕਹਿ ਸਕਦਾ ਕਿ ਇਹ ਕੋਈ ਸਰਕਾਰ ਦਾ ਸਪਾਂਸਰਡ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮਾਨਯੋਗ ਮੈਂਬਰ ਸਾਹਿਬ ਬੋਲ ਰਹੇ ਹਨ, ਬੋਲ ਸਕਦੇ ਹਨ, ਜੋ ਮਰਜ਼ੀ ਬੋਲ ਦੇਣ, ਕਿਹੜਾ ਕਿਸੇ ਨੇ ਪੁੱਛਣਾ ਹੈ। ਇਨ੍ਹਾਂ ਨੇ ਪਹਿਲਾਂ ਤਾਂ ਨੌਕਰੀਆਂ ਦੀ ਗੱਲ ਕੀਤੀ ਤਾਂ ਮੈਂ ਚੁੱਪ ਕਰਕੇ ਬੈਠਾ ਰਿਹਾ, 26797 ਨੌਕਰੀਆਂ ਜਿਹੜੀਆਂ ਦਿੱਤੀਆਂ ਹਨ, ਉਨ੍ਹਾਂ ਵਿਚੋਂ 80 ਤੋਂ 90 ਪ੍ਰਤੀਸ਼ਤ ਨੌਕਰੀਆਂ ਭਰਤੀ ਪ੍ਰਕਿਰਿਆ ਸਾਡੀ ਸਰਕਾਰ ਸਮੇਂ ਪੂਰੀ ਹੋਈ ਹੈ। (ਵਿਘਨ) ਦੂਜੀ ਗੱਲ ਹੈ ਕਿ ਜਿਥੋਂ ਤੱਕ ਗੈਂਗਸਟਰ ਦੀ ਗੱਲ ਹੈ, ਇਹ ਕਹਿ ਦੇਣਾ ਕਿ ਜਿਹੜਾ ਵਿਅਕਤੀ ਖੜ੍ਹਾ ਹੁੰਦਾ ਹੈ, ਚਾਹੇ ਹਸਪਤਾਲ ਦੀ ਗੱਲ ਕਰ ਲਵੋ, ਚਾਹੇ ਕਿਸੇ ਦੀ ਗੱਲ ਕਰ ਲਵੋ, ਅੱਜ ਹੁਣ ਇਨ੍ਹਾਂ ਨੇ ਮਗਨਰੇਗਾ ਦੀ ਗੱਲ ਕੀਤੀ ਹੈ ਤਾਂ ਇਨ੍ਹਾਂ ਨੇ ਇਹ ਵੀ ਕਹਿ ਦੇਣਾ ਸੀ ਕਿ ਮਨਰੇਗਾ ਕਾਂਗਰਸ ਪਾਰਟੀ ਦੀ ਬਹੁਤ ਵੱਡੀ ਦੇਣ ਸੀ। ਹੁਣ ਇਨ੍ਹਾਂ ਨੇ ਹਸਪਤਾਲ ਦੀ ਗੱਲ ਕਰ ਲਵੋ ਤਾਂ ਕਹਿੰਦੇ ਮਗਰਲੀ ਸਰਕਾਰ, ਗੈਂਗਸਟਰ ਮਗਰਲੀ ਸਰਕਾਰ, ਗੈਂਗਸਟਰ ਮਗਰਲੀ ਸਰਕਾਰ ਨੇ ਵਿਰਸੇ ਵਿਚ ਨਹੀਂ ਦਿੱਤੇ, ਇਸ ਦਾ ਕੋਈ ਸਬੂਤ ਨਹੀਂ ਹੈ (ਵਿਘਨ) ਲੇਕਿਨ ਕਿੰਨੇ ਕਤਲ ਹੋਏ, ਕਿੰਨੇ ਕਤਲ ਹੋਏ (ਵਿਘਨ) ਵਾਰੀ ਵਾਰੀ ਮਗਰਲੀ ਸਰਕਾਰ ਕਹਿਣਾ, ਮਗਰਲੀ ਸਰਕਾਰ ਕਹੀ ਜਾਣਾ।

**ਮਾਨਯੋਗ ਸਪੀਕਰ :** ਰਾਜਾ ਜੀ, ਤੁਹਾਡੀ ਪਾਰਟੀ ਦਾ ਟਾਈਮ ਹੈ, ਤੁਸੀਂ ਨੋਟ ਕਰ ਲਵੋ।(ਵਿਘਨ) ਜਦੋਂ ਤੁਹਾਡੀ ਪਾਰਟੀ ਦਾ ਟਾਈਮ ਆਵੇਗਾ ਤਾਂ ਤੁਸੀਂ ਸਾਰੇ ਨੋਟ ਕਰ ਲਵੋ ਤਾਂ ਚੰਗੀ ਤਰ੍ਹਾਂ ਜਵਾਬ ਦੇਣਾ । ਮੇਰਾ ਖਿਆਲ ਹੈ ਕਿ ਉਨ੍ਹਾਂ ਦੇ ਟਾਈਮ ਵਿਚ ਅਗਰ ਕੋਈ ਪੁਆਇੰਟ ਆਫ ਆਰਡਰ ਵੈਲਿਡ ਹੈ ਤਾਂ ਐਕਸਪੈਟਿਡ ਹੋਵੇਗਾ। ਹਾਂ ਜੀ, ਬੁੱਧ ਰਾਮ ਜੀ।

**ਸ਼੍ਰੀ ਬੁੱਧ ਰਾਮ:** ਸਪੀਕਰ ਸਾਹਿਬ, ਦੇਖੋ ਗੱਲ ਇਹ ਹੈ ਕਿ ਜੇ ਅੱਜ ਬੜੀ ਸ਼ਾਂਤੀ ਨਾਲ ਬਹਿ ਕੇ ਵਿਧਾਨ ਸਭਾ ਵਿਚ ਗੱਲ ਕਰ ਰਹੇ ਹਾਂ ਜਾਂ ਰਾਤ ਨੂੰ ਅਸੀਂ ਸੌਂਦੇ ਹਾਂ ਤਾਂ ਉਸ ਦੇ ਪਿਛੇ ਸਾਡੀ 10 ਲੱਖ ਫੌਜ ਹੈ। ਜੇਕਰ ਫੌਜ ਜਾਗਦੀ ਹੈ ਤਾਂ ਇਸ ਦਾ ਮਤਲਬ ਹੈ ਕਿ ਅਸੀਂ ਸ਼ਾਂਤੀ ਨਾਲ ਘਰੇ ਸੌਂਦੇ ਹਾਂ। ਜਿਸ ਦਿਨ ਫੌਜ ਜਾਂ ਸਾਡੇ ਜਿਹੜੇ ਪੈਰਾ ਮਿਲਟਰੀ ਫੋਰਸ ਹੈ, ਜੇ ਉਹ ਸੌਂ ਗਏ ਤਾਂ ਸਾਨੂੰ ਨੀਂਦ ਨਹੀਂ ਆਉਂਦੀ । ਸਰਦਾਰ ਭਗਵੰਤ ਮਾਨ ਦੀ ਸਰਕਾਰ ਨੇ ਉਨ੍ਹਾਂ ਦੀ ਜਿਹੜੇ ਸਾਡੇ ਵਾਸਤੇ ਸ਼ਹੀਦ ਹੁੰਦੇ ਹਨ ਤਾਂ ਉਨ੍ਹਾਂ ਸ਼ਹੀਦਾਂ ਨੂੰ ਏਨੀ ਵੱਡੀ ਰਾਸ਼ੀ, ਇੱਕ ਕਰੋੜ ਰੁਪਿਆ ਕੀਤਾ ਹੈ, ਇਸ ਤੋਂ ਪਹਿਲਾਂ ਦਿੱਲੀ ਵਿਚ ਕੇਜਰੀਵਾਲ ਸਾਹਿਬ ਨੇ ਕੀਤਾ ਸੀ, ਹੁਣ ਸਰਦਾਰ

ਭਗਵੰਤ ਮਾਨ ਸਾਹਿਬ ਨੇ ਕੀਤਾ ਹੈ ਕਿ ਇੱਕ ਕਰੋੜ ਰੁਪਿਆ ਉਨ੍ਹਾਂ ਦੇ ਵਾਰਸਾਂ ਨੂੰ ਦਿੱਤਾ ਜਾਵੇਗਾ ਤਾਂ ਜੋ ਉਨ੍ਹਾਂ ਦੀ ਰਹਿੰਦੀ ਜ਼ਿੰਦਗੀ ਹੈ ਉਹ ਸੁੱਖ ਸ਼ਾਂਤੀ ਨਾਲ ਲੰਘ ਸਕੇ ਔਰ ਨਾਲ ਦੀ ਨਾਲ ਨਕਦ ਕੀਤਾ ਹੈ, ਇਹ ਨਹੀਂ ਹੈ ਕਿ ਭੋਗ ਤੋਂ ਬਾਅਦ ਦੇਣਾ ਹੈ। ਭੋਗ ਤੋਂ ਬਾਅਦ ਉਸ ਸ਼ਹੀਦ ਦੇ ਘਰੇ ਪਹੁੰਚਣਾ ਅਤੇ ਉਨ੍ਹਾਂ ਨੂੰ ਜਿਹੜੇ ਪੁਰਸਕਾਰ ਮਿਲਦੇ ਹਨ ਉਨ੍ਹਾਂ ਵਿਚ 40 ਪ੍ਰਤੀਸ਼ਤ ਵਾਧਾ ਕੀਤਾ ਜਾਂਦਾ ਹੈ। ਸਰ, ਪਿਛਲੇ ਵਾਰੀ ਅਸੀਂ ਸਰਕਾਰ ਵਿਚ, ਸਪੀਕਰ ਸਾਹਿਬ ਬੈਠੇ ਹਨ, ਸਾਡੇ 34 ਪ੍ਰਤੀਸ਼ਤ ਐਸ.ਸੀ. ਅਬਾਦੀ ਦੇ ਗਰੀਬ ਲੋਕ ਹਨ, 12 ਪ੍ਰਤੀਸ਼ਤ ਦੇ ਲਗਭਗ ਬੀ.ਸੀ. ਲੋਕ ਹਨ, ਇਨ੍ਹਾਂ ਨੂੰ ਸਰਕਾਰ ਵਜ਼ੀਫਾ ਦਿੰਦੀ ਹੈ । ਪਿਛਲੇ ਪੰਜ ਸਾਲਾਂ ਵਿੱਚ ਸਾਡਾ 1 ਲੱਖ ਲੱਖ 22,000 ਬੱਚਾ ਸਾਡੇ ਸਕੂਲਾਂ ਵਿਚੋਂ ਹਟ ਗਿਆ ਕਿਉਂਕਿ ਉਨ੍ਹਾਂ ਨੂੰ ਵਜ਼ੀਫਾ ਨਹੀਂ ਮਿਲਿਆ। ਇੱਕ ਦਿਨ ਵਜ਼ੀਫਾ ਉਨ੍ਹਾਂ ਦੇ ਦਾਖਲੇ ਵਾਸਤੇ ਹੁੰਦਾ ਹੈ, ਅਸੀਂ ਸਾਰੇ ਬੋਲਦੇ ਰਹੇ ਸੀ, ਸਰ, ਜਦੋਂ ਉਨ੍ਹਾਂ ਨੰ ਵਜ਼ੀਫਾ ਮਿਲਣਾ ਸੀ, ਉਨ੍ਹਾਂ ਦਾ ਪੋਰਟਲ ਖੁਲ੍ਹ ਗਿਆ ਲੇਕਿਨ ਉਨ੍ਹਾਂ ਨੂੰ ਵਜ਼ੀਫਾ ਨਹੀਂ ਦਿੱਤਾ, ਉਨ੍ਹਾਂ ਦੀਆਂ ਡਿਗਰੀਆਂ ਰੋਕੀਆਂ ਗਈਆਂ ਤਾਂ 1 ਲੱਖ ,22,000 ਬੱਚਾ ਘਰੇ ਬਹਿ ਗਿਆ ਪਰੰਤੂ ਉਨ੍ਹਾਂ ਦਾ ਵਜ਼ੀਫਾ ਘਪਲੇ ਵਿਚ ਫਸ ਗਿਆ ਤਾਂ ਇਨ੍ਹਾਂ ਨੇ ਕੀ ਮਹਿਸੂਸ ਕੀਤਾ? ਅੱਜ ਮਾਨ ਸਾਹਿਬ ਦੀ ਸਰਕਾਰ ਬੈਠੀ ਹੈ, ਏਡੀ ਇਮਾਨਦਾਰ ਸਰਕਾਰ ਹੁਣ ਤੱਕ, ਅਸੀਂ ਜਿੰਨੇ ਵੀ ਪੰਜਾਬ ਵਿੱਚ ਸਰਕਾਰਾਂ ਬਣੀਆਂ ਹਨ, ਘੱਟੋ ਘੱਟ 40-45 ਸਾਲ ਤੋਂ ਸਾਡੀ ਸੁਰਤ ਸੰਭਲੀ ਹੋਈ ਹੈ, ਅਸੀਂ ਆਪ ਦੇਖਦੇ ਹਾਂ ਕਿ ਕੱਟੜ ਇਮਾਨਦਾਰ ਸਰਕਾਰ ਜੇ ਕਹੀ ਜਾਵੇ, ਭਗਵੰਤ ਮਾਨ ਸਾਹਿਬ ਵੱਲੋਂ ਇਹ ਗੱਲ ਕਹਿਣੀ ਕਿ ਜੇ ਇਸ ਵਿਚੋਂ ਇੱਕ ਰੁਪਿਆ ਵੀ ਮਿਲ ਗਿਆ ਤਾਂ ਸਮਝੋ ਮੈਂ ਸਲਫਾਸ ਖਾ ਲਈ, ਇਹ (ਥੰਪਿਗ) ਕੋਈ ਅਹਿਮ ਗੱਲ ਨਹੀਂ।

ਬ.ਕ./ਹ.ਸ./6.3.23/12.45

ਸਾਨੂੰ ਇਹ ਕਹਿ ਦੇਣਾ ਕਿ ਮੈਂ ਨੌਕਰੀਆਂ ਕੱਢ ਰਿਹਾ ਹਾਂ ਅਤੇ ਕਿਸੇ ਕਿਸਮ ਦੀ ਸਿਫਾਰਸ਼ ਜਾਂ ਪੈਸੇ ਬਾਰੇ ਮੈਨੂੰ ਪਤਾ ਲੱਗ ਗਿਆ ਤਾਂ ਮੈਂ ਬਿਲਕੁਲ ਨਹੀਂ ਬਖਸ਼ਣਾ ਅਤੇ ਬਖਸ਼ਿਆ ਵੀ ਨਹੀਂ ਜਾ ਰਿਹਾ। ਸਪੀਕਰ ਸਾਹਿਬ, ਮਗਰਲੀ ਸਰਕਾਰ ਵੇਲੇ ਜਦੋਂ ਵਜ਼ੀਫਾ ਖਾਧਾ ਗਿਆ ਅਤੇ ਜਿਹੜੇ ਉਸ ਸਰਕਾਰ ਵਿੱਚ ਮੁੱਖ ਮੰਤਰੀ ਸਨ, ਜੋ ਕਿ ਅੱਜ ਕਿਤੇ ਹੋਰ ਚਲੇ ਗਏ ਹਨ ਅਤੇ ਉਨ੍ਹਾਂ ਨੂੰ ਕਲੀਨ ਚਿੱਟ ਦੇ ਦਿੱਤੀ ਗਈ ਪਰ ਅੱਜ ਅਸੀਂ ਦੇਖ ਰਹੇ ਹਾਂ ਕਿ ਬੱਚਿਆਂ ਦਾ ਨੁਕਸਾਨ ਹੋ ਰਿਹਾ ਹੈ। ਇਕੱਲੇ ਇਕੱਲੇ ਬੰਦੇ ਨੂੰ ਪਤਾ ਹੈ ਕਿ ਕਿਸ ਨੇ ਗਰੀਬਾਂ ਦਾ ਵਜ਼ੀਫਾ ਖਾਧਾ ਸੀ। ਕਦੇ ਕੋਈ ਵਜ਼ੀਫਾ ਵੀ ਖਾਂਦਾ ਹੈ, ਅਸੀਂ ਗਰੀਬਾਂ ਵਾਸਤੇ ਲੰਗਰ ਖੋਲ੍ਹਦੇ ਹਾਂ। ਬਹੁਤ ਸਾਰੀਆਂ ਸੰਸਥਾਵਾਂ ਅਜਿਹੀਆਂ ਹਨ ਜਿਹੜੀਆਂ ਸਰਦੀਆਂ ਵਿੱਚ ਸੁੱਤੇ ਪਏ ਗਰੀਬਾਂ ਲੋਕਾਂ ਉਤੇ ਕੰਬਲ ਪਾ ਕੇ ਆਉਂਦੀਆਂ ਹਨ। ਜਿਸ ਆਦਮੀ ਨੇ, ਸਰਕਾਰ ਨੇ ਵਜ਼ੀਫਾ ਖਾਧਾ, ਅੱਜ ਜੋ ਮਰਜ਼ੀ ਗੱਲਾਂ ਕਰ ਲੈਣ ਪਰ ਇਨ੍ਹਾਂ ਵਲੋਂ ਇਕ ਲਫਜ਼ ਅਜਿਹਾ ਕਿਹਾ ਗਿਆ ਹੋਵੇ ਕਿ ਧਰਮਸੋਤ ਸਾਹਿਬ, ਤੁਸੀਂ ਵਜ਼ੀਫਾ ਕਿਉਂ ਖਾਧਾ? ਇਨ੍ਹਾਂ ਨੂੰ ਕਹਿਣਾ ਚਾਹੀਦਾ

ਸੀ। ਇਸ ਦਾ ਮਤਲਬ ਇਹ ਹੈ ਕਿ ਆਪਣੇ ਬੰਦੇ ਨੂੰ ਬਚਾਉਣਾ ਅਤੇ ਦੂਸਰੇ ਨੂੰ ਅਜਿਹਾ ਕਹਿਣਾ, ਇਹ ਦੋਗਲੀ ਨੀਤੀ ਕਦੋਂ ਤੱਕ ਚੱਲੇਗੀ?

ਅਗਲੀ ਵੱਡੀ ਗੱਲ ਮੈਂ ਖੇਡਾਂ ਬਾਰੇ ਕਰਨੀ ਚਾਹੁੰਦਾ ਹਾਂ। ਜਿੱਥੇ ਨਸ਼ਿਆਂ ਖਿਲਾਫ ਸਰਕਾਰ ਨੇ ਤਹੱਈਆ ਲਿਆ ਹੈ ਕਿ ਅਸੀਂ ਨਸ਼ਿਆਂ ਖਿਲਾਫ ਕਾਰਵਾਈ ਕਰਨੀ ਹੈ ਅਤੇ ਕੀਤੀ ਵੀ ਹੈ। ਅਸੀਂ ਦੇਖਦੇ ਹਾਂ ਕਿ ਪਿਛਲੇ 4-5 ਸਾਲਾਂ ਨਾਲੋਂ ਇਸ ਪਾਸੇ ਰੁਝਾਨ ਘਟਿਆ ਹੈ। ਅਸੀਂ ਇਹ ਨਹੀਂ ਕਹਿੰਦੇ ਕਿ ਪੂਰਨ ਤੌਰ ਤੇ ਘਟਿਆ ਹੈ। ਅਜਿਹਾ ਵੀ ਹੋ ਜਾਵੇਗਾ ਅਤੇ ਤੁਸੀਂ ਦੇਖੋਗੇ। ਨਸ਼ਿਆਂ ਪਾਸੋਂ ਹਟਾਉਣ ਵਾਸਤੇ ਖੇਡਾਂ ਮਹੱਤਵਪੂਰਨ ਰੋਲ ਅਦਾ ਕਰਦੀਆਂ ਹਨ। ਪੰਜਾਬ ਵਿੱਚ ਖੇਡਾਂ ਕਰਵਾਈਆਂ ਗਈਆਂ ਸਨ। ਪਿਛਲੀ ਸਰਕਾਰ ਵੇਲੇ ਇਕੱਲੀ ਕਬੱਡੀ ਦੀ ਖੇਡ ਹੁੰਦੀ ਰਹੀ ਹੈ, ਅਕਾਲੀ ਸਰਕਾਰ ਵੇਲੇ ਵੀ ਕਬੱਡੀ ਦੀ ਖੇਡ ਹੁੰਦੀ ਰਹੀ ਹੈ ਅਤੇ ਇਹ ਵਧੀਆ ਗੱਲ ਹੈ ਪਰੰਤੂ ਮੀਤ ਹੇਅਰ, ਮੰਤਰੀ ਸਾਹਿਬ ਬੈਠੇ ਹਨ, ਇਨ੍ਹਾਂ ਨੇ ਬੜੀ ਮਿਹਨਤ ਕੀਤੀ ਹੈ ਅਤੇ *ਖੇਡਾਂ ਵਤਨ ਪੰਜਾਬ ਦੀਆਂ* ਵਿੱਚ 28 ਦੇ ਕਰੀਬ ਵੱਖ ਵੱਖ ਗੇਮਾਂ ਲਿਆਂਦੀਆਂ ਹਨ। ਹੇਠਲੇ ਲੈਵਲ ਤੋਂ ਸ਼ੁਰੂ ਕਰਕੇ ਬਲਾਕ ਲੈਵਲ, ਜ਼ਿਲ੍ਹਾ ਲੈਵਲ ਅਤੇ ਸਟੇਟ ਲੈਵਲ ਦੀਆਂ ਖੇਡਾਂ ਵਿੱਚ ਤਿੰਨ ਲੱਖ ਲੋਕਾਂ ਨੇ ਭਾਗ ਲਿਆ ਸੀ ਅਤੇ 9,961 ਜੇਤੂਆਂ ਨੂੰ 7 ਕਰੋੜ ਦੇ ਕਰੀਬ ਰਾਸ਼ੀ ਵੰਡੀ ਗਈ। ਇਹ ਬਹੁਤ ਵੱਡੀ ਗੱਲ ਹੈ।(ਥੰਪਿੰਗ) ਮੈਨੂੰ ਮੰਤਰੀ ਸਾਹਿਬ ਨੇ ਇਹ ਵੀ ਦੱਸਿਆ ਹੈ ਕਿ ਜਿਹੜੇ ਵੱਡੇ ਖਿਡਾਰੀ ਨੈਸ਼ਨਲ ਲੈਵਲ ਤੇ ਖੇਡਦੇ ਹਨ, ਉਨ੍ਹਾਂ ਨੂੰ 8,000 ਰੁਪਿਆ ਵਜ਼ੀਫਾ ਅਤੇ ਸਟੇਟ ਲੈਵਲ ਦੇ ਖਿਡਾਰੀਆਂ ਨੂੰ 6,000 ਰੁਪਿਆ ਵਜ਼ੀਫਾ ਦਿੱਤਾ ਜਾਵੇਗਾ। ਇਹ ਪੰਜਾਬ ਦੀ ਮਾਨ ਸਰਕਾਰ ਵਲੋਂ ਬਹੁਤ ਵੱਡੀ ਗੱਲ ਕੀਤੀ ਗਈ ਹੈ।(ਥੰਪਿੰਗ)

ਸਪੀਕਰ ਸਾਹਿਬ, ਅਗਲੀ ਗੱਲ। ਮਜ਼ਦੂਰ ਤੋਂ ਬਿਨਾਂ ਕੋਈ ਉਸਾਰੀ ਨਹੀਂ ਹੋ ਸਕਦੀ ਜਾਂ ਕਿਸੇ ਪ੍ਰਕਾਰ ਦਾ ਕੋਈ ਕੰਮ ਨਹੀਂ ਕਰ ਸਕਦੇ। ਮਜ਼ਦੂਰ ਕਲਾਸ ਨੂੰ ਜਿਸ ਨੇ ਗਲ ਲਾਇਆ ਹੈ, ਉਹ ਬਾਬਾ ਨਾਨਕ ਹੈ। ਉਨ੍ਹਾਂ ਨੇ ਉਪਦੇਸ਼ ਦਿੱਤਾ : *ਕਿਰਤ ਕਰੋ, ਵੰਡ ਛਕੋ ਅਤੇ ਨਾਮ ਜਪੋ।* ਕਿਰਤ ਦਾ ਸਿੱਧਾ ਮਤਲਬ ਮਜ਼ਦੂਰ ਨਾਲ ਸਬੰਧ ਰੱਖਦਾ ਹੈ। ਪੰਜਾਬ ਵਿੱਚ ਮਾਨ ਸਰਕਾਰ ਨੇ ਲੇਬਰ ਪਾਲਿਸੀ ਲਿਆਂਦੀ ਹੈ ਅਤੇ ਗੈਰ ਹੁਨਰਮੰਦ ਕਾਮਿਆਂ ਵਾਸਤੇ 714.96 ਰੁਪਏ ਪ੍ਰਤੀ ਮਹੀਨਾ ਵਾਧਾ ਕਰਕੇ 9007.68 ਰੁਪਏ ਨਿਰਧਾਰਤ ਕੀਤਾ ਹੈ। ਦਿਹਾੜੀਦਾਰ ਕਾਮਿਆਂ ਵਾਸਤੇ 27.50 ਰੁਪਏ ਪ੍ਰਤੀ ਦਿਨ ਦਾ ਵਾਧਾ ਕਰਕੇ 384.06 ਰੁਪਏ ਪ੍ਰਤੀ ਦਿਨ ਨਿਰਧਾਰਤ ਕੀਤਾ ਗਿਆ ਹੈ। ਖੇਤ ਮਜ਼ਦੂਰ ਵਾਸਤੇ 397.46 ਰੁਪਏ ਪ੍ਰਤੀ ਦਿਨ ਨਿਰਧਾਰਤ ਕਰਕੇ ਲੇਬਰ ਕਲਾਸ ਦੀ ਬਾਂਹ ਫੜੀ ਹੈ। ਅਸੀਂ ਆਸ ਕਰਦੇ ਹਾਂ ਕਿ ਲੇਬਰ ਕਲਾਸ ਜਦੋਂ ਕਮਾਏਗੀ ਤਾਂ ਆਪਣੇ ਬੱਚਿਆਂ ਨੂੰ ਪਾਲੇਗੀ ਅਤੇ ਪੜ੍ਹਾਈ ਵੀ ਕਰਵਾਏਗੀ।

ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਪੀਣ ਵਾਲੇ ਪਾਣੀ ਦੀ ਜੇਕਰ ਮੈਂ ਗੱਲ ਕਰਾਂ, ਮੈਂ ਪਹਿਲਾਂ ਵੀ ਇਹ ਮੰਗ ਕਰਦਾ ਰਿਹਾ ਹਾਂ ਅਤੇ ਕੁਐਸਚਨ ਲਗਾਉਂਦਾ ਰਿਹਾ ਹਾਂ ਕਿਉਂਕਿ ਸਾਡੇ ਇਲਾਕੇ ਵਿੱਚ ਪੀਣ ਵਾਲੇ ਪਾਣੀ ਦੀ ਅਤੇ ਸੀਵਰੇਜ਼ ਦੀ ਬੜੀ ਸਮੱਸਿਆ ਸੀ। ਸੀਵਰੇਜ ਦੀ ਬੜੀ ਸਮੱਸਿਆ ਸੀ। ਪਿਛਲੇ ਦੋ ਮਹੀਨਿਆਂ ਵਿੱਚ ਕੀਤੇ ਗਏ ਕੰਮਾਂ ਵਾਸਤੇ ਮੈਂ ਸਰਦਾਰ ਭਗਵੰਤ ਸਿੰਘ ਮਾਨ ਜੀ ਦਾ ਅਤੇ ਨਿੱਜਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ 12.39 ਕਰੋੜ ਰੁਪਿਆ ਬਰੇਟਾ ਅਤੇ ਬੁੱਢਲਾਡੇ ਵਾਸਤੇ ਦਿੱਤਾ ਹੈ। ਟੈਂਡਰ ਲੱਗ ਚੁੱਕੇ ਹਨ ਅਤੇ ਇਸ ਵਾਸਤੇ ਕੰਮ ਸ਼ੁਰੂ ਹੋ ਜਾਵੇਗਾ। ਨਹਿਰ ਸਾਡੇ ਵਾਸਤੇ ਰਗ ਹੁੰਦੀ ਹੈ ਜਿਵੇਂ ਸਾਡੀਆਂ ਰਗਾਂ ਵਿੱਚ ਖ਼ੂਨ ਵਗਦਾ ਹੈ, ਇਸੇ ਪ੍ਰਕਾਰ ਨਹਿਰਾਂ ਸਾਡੇ ਵਾਸਤੇ ਰਗਾਂ ਹਨ। ਸਾਡੇ ਪੰਜਾਬ ਵਿੱਚ ਵੱਡੀ ਤ੍ਰਾਸਦੀ ਇਹ ਹੈ ਕਿ ਅਸੀਂ 27% ਨਹਿਰੀ ਪਾਣੀ ਵਰਤਦੇ ਹਾਂ ਅਤੇ ਬਾਕੀ ਅਸੀਂ ਟਿਊਬਵੈਲਾਂ ਦਾ ਪਾਣੀ ਵਰਤਦੇ ਹਾਂ। ਨਹਿਰਾਂ ਦਾ ਪਾਣੀ ਸਿੰਜਾਈ ਵਾਸਤੇ ਵਰਤੀਏ ਤਾਂ ਇਹ ਧਰਤੀ ਨੂੰ ਘਿਓ ਵਾਂਗ ਲਗਦਾ ਹੈ। ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਨੇ ਨਹਿਰਾਂ ਦਾ ਪਾਣੀ ਦੇਣ ਵਾਸਤੇ ਤਹੱਈਆ ਕੀਤਾ ਹੈ। ਇਸ ਵਾਸਤੇ ਮੈਂ ਸਾਲ 2018 ਤੋਂ ਕੁਐਸਚਨ ਲਗਾਉਂਦਾ ਆ ਰਿਹਾ ਸੀ ਪਰੰਤੂ ਕਿਸੇ ਨੇ ਨਹੀਂ ਸੁਣੀ ਅਤੇ ਐਤਕੀਂ ਪਹਿਲੀ ਬੋਹਾ ਰਜਬਾਹੇ ਨੂੰ 30 ਕਰੋੜ ਰੁਪਿਆ ਦਿੱਤਾ ਗਿਆ ਹੈ।(ਥੰਪਿੰਗ) ਉਹ ਬਣਨੀ ਸ਼ੁਰੂ ਹੋ ਗਈ ਹੈ। ਬੋਹਾ, ਨੰਦਗੜ੍ਹ, ਸੰਦਲੀ, ਫਰੀਦਕੇ, ਜੋਈਆਂ, ਤਾਲੀਆਂ ਸਾਰੇ ਪਿੰਡਾਂ ਵਾਲਿਆਂ ਨੇ ਮੈਨੂੰ ਬੁਲਾ ਕੇ ਸਨਮਾਨਿਤ ਕੀਤਾ ਹੈ ਅਤੇ ਮੈਂ ਸਮਝਦਾ ਹਾਂ ਕਿ ਇਹ ਮੇਰਾ ਸਨਮਾਨ ਨਹੀਂ ਬਲਕਿ ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਦਾ ਸਨਮਾਨ ਹੈ, ਜਿਨ੍ਹਾਂ ਕਾਰਨ 30 ਸਾਲਾਂ ਬਾਅਦ ਪਹਿਲੀ ਵਾਰੀ ਨਹਿਰ ਪੱਕੀ ਹੋਣ ਕਰਕੇ ਪਿੰਡ ਪਿੰਡ ਟੇਲਾਂ ਤੇ ਨਹਿਰੀ ਪਾਣੀ ਪਹੁੰਚੇਗਾ।

*12.49 ਵਜੇ ਬਾਅਦ ਦੁਪਹਿਰ) (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮਾਨਯੋਗ ਡਿਪਟੀ ਸਪੀਕਰ ਸਾਹਿਬ, ਅਸੀਂ ਇਹ ਗੱਲ ਬੜੇ ਮਾਣ ਨਾਲ ਕਹਿ ਸਕਦੇ ਹਾਂ ਕਿ ਪਿਛਲੇ ਸਾਲ ਮਾਰਚ-ਅਪ੍ਰੈਲ ਵਿੱਚ ਜਿਹੜੀ ਕਣਕ ਹੋਈ ਸੀ ਅਤੇ ਉਸ ਤੋਂ ਬਾਅਦ ਸਾਉਣੀ ਦੀ ਫਸਲ ਵਾਸਤੇ ਮੇਰਾ ਖਿਆਲ ਹੈ ਕਿ ਕੋਈ ਅੱਜ ਅਜਿਹਾ ਨਹੀਂ ਕਹਿ ਸਕਦਾ ਕਿ ਸਾਡੀ ਫਸਲ ਨਹੀਂ ਚੁੱਕੀ ਗਈ।

6.3.2023 ਕਕ ਰਕ 12.50

ਪਹਿਲਾਂ ਅਸੀਂ ਪਿੰਡਾਂ ਵਿੱਚ ਜਾਂਦੇ ਸੀ, ਭਾਵੇਂ ਕੋਈ ਅਕਾਲੀ ਸੀ ਜਾਂ ਕਾਂਗਰਸੀ ਸੀ, ਸਾਨੂੰ ਬਜ਼ੁਰਗ ਮਿਲਦੇ ਹੁੰਦੇ ਸੀ, ਉਨ੍ਹਾਂ ਨੂੰ ਮੇਰੇ ਬਾਰੇ ਪਤਾ ਹੈ ਕਿਉਂਕਿ ਅਸੀਂ ਪੰਜ ਸਾਲ ਸਰਕਾਰ ਵਿੱਚ ਰਹੇ ਹਾਂ। ਜਦੋਂ ਹੁਣ ਐਤਕੀਂ ਕਣਕ ਤੇ ਜ਼ੀਰੀ ਵੇਲੇ ਪਿੰਡ ਵਿੱਚ ਜਾਂਦੇ ਹਾਂ ਤਾਂ ਲੋਕ ਬੜਾ ਭੱਜ ਕੇ ਮਿਲਦੇ ਹਨ ਕਿ ਪੁੱਤ ਗੱਲ ਇਹ ਹੈ। ਉਹ ਦੱਸਦੇ ਹਨ ਕਿ ਸਾਡੇ ਲਈ ਵਧੀਆ ਹੋ ਗਿਆ, ਪਹਿਲਾਂ ਅਸੀਂ 5-5 ਤੇ 8-8 ਦਿਨਾਂ ਲਈ ਮੰਡੀਆਂ ਵਿੱਚ ਬੈਠੇ ਰਹਿੰਦੇ

ਸੀ। ਸਾਡੇ ਹਲਕੇ ਵਿੱਚ ਪਿੰਡ ਹੀਰੋ ਖੁਰਦ, ਕਣਕਵਾਲ, ਹੀਰਾ ਮਿਆਂ ਸਿੰਘ ਵਾਲਾ, ਗੜੱਦੀ ਆਦਿ ਪਿੰਡ ਹਨ ਜੀ, ਜਿੱਥੇ ਕਿ ਪਹਿਲਾਂ ਕਦੇ ਅਫ਼ਸਰ ਜਾਂਦੇ ਹੀ ਨਹੀਂ ਸੀ। ਹੁਣ ਮੈਂ ਇਨ੍ਹਾਂ ਸਾਰੇ ਪਿੰਡਾਂ ਵਿੱਚ ਗਿਆ ਹਾਂ, ਉਥੋਂ ਦੇ ਲੋਕ ਸਾਨੂੰ ਬਕਾਇਦਾ ਜੱਫੀ ਪਾ ਕੇ ਮਿਲੇ ਹਨ, ਉਨ੍ਹਾਂ ਨੇ ਸਾਡੇ ਤੇ ਮਾਣ ਕੀਤਾ ਹੈ ਕਿ ਅਸੀਂ ਆਏ ਹਾਂ ਅਤੇ ਉਨ੍ਹਾਂ ਨੇ ਦੱਸਿਆ ਕਿ ਸਾਡੇ ਖਾਤਿਆਂ ਵਿੱਚ ਪੈਸੇ ਪੈ ਗਏ ਹਨ। ਕਿਸੇ ਇੰਸਪੈਕਟਰ ਦੀ ਜੁਅਰਤ ਨਹੀਂ ਪਈ ਕਿ ਇੱਥੇ ਕੋਈ ਬੋਲੀ ਲਾਉਣ ਵਾਸਤੇ ਨਾ ਆਵੇ। ਅਜਿਹਾ ਪਹਿਲੀ ਵਾਰ ਹੈ ਕਿ ਐਤਕੀਂ ਬਾਰਦਾਨਾ ਸਹੀ ਟਾਈਮ ਤੇ ਪਹੁੰਚਿਆ ਹੈ। ਸੋ, ਇਸ ਕਰਕੇ ਮੈਂ ਸਰਦਾਰ ਭਗਵੰਤ ਸਿੰਘ ਜੀ ਦੀ ਸਰਕਾਰ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਕਣਕ ਤੇ ਸਾਉਣੀ ਦੀ ਫਸਲ ਸਮੇਂ ਸਿਰ ਚੁੱਕੀ ਹੈ ਅਤੇ ਕਿਸੇ ਵੀ ਕਿਸਾਨ ਅਤੇ ਮਜ਼ਦੂਰ ਨੂੰ ਔਖਾ ਨਹੀਂ ਹੋਣਾ ਪਿਆ।

ਡਿਪਟੀ ਸਪੀਕਰ ਸਾਹਿਬ, ਵੱਡੀ ਗੱਲ ਇਹ ਹੈ ਕਿ ਜਿਹੜਾ ਕਣਕ ਦਾ ਝਾੜ ਹੈ, ਉਹ ਐਤਕੀਂ 132 ਮਿਲੀਅਨ ਟਨ ਹੋਣ ਦਾ ਉਦੇਸ਼ ਮਿਥਿਆ ਹੈ। ਅਸੀਂ ਆਸ ਕਰਦੇ ਹਾਂ ਕਿ ਇਹ ਹੋਰ ਵਧੇਗਾ ਪਰ ਇਸ ਵਾਸਤੇ ਜਿਹੜੇ ਇਨਫ੍ਰਾਸਟ੍ਰਕਚਰ ਨੇ ਕੰਮ ਕਰਨਾ ਸੀ ਕਿ ਇੱਕ ਕਿਸਾਨ ਨੂੰ ਆਪਣੇ ਫਾਇਦੇ ਨੁਕਸਾਨ ਬਾਰੇ ਪਤਾ ਹੋਣਾ ਚਾਹੀਦਾ ਹੈ ਕਿ ਉਹ ਫਸਲ ਵਿੱਚ ਰੇਹ ਕਦੋਂ ਪਾਵੇ, ਕਦੋਂ ਖੇਤ ਵਿੱਚ ਸਪਰੇਅ ਕਰੇ ਅਤੇ ਕੋਈ ਸਮੱਸਿਆ ਆਉਣ ਤੇ ਕਿਸ ਕੋਲ ਆਪਣਾ ਦੁਖ ਰੋਵੇ। ਸਰ, ਮੈਂ ਕਈ ਸਾਲ ਪਹਿਲਾਂ ਬੋਹਾ ਵਿਖੇ ਪ੍ਰਿੰਸੀਪਲ ਸੀ। ਮੈਨੂੰ ਪਤਾ ਹੈ ਕਿ ਉਦੋਂ ਪਿੰਡਾਂ ਵਿੱਚ ਬਲਾਕ ਐਗਰੀਕਲਚਰ ਅਫ਼ਸਰ ਖੁਦ ਆਪ ਪਿੰਡਾਂ ਵਿੱਚ ਵੱਟਾਂ ਉਤੇ ਫਿਰਦੇ ਹੁੰਦੇ ਸੀ ਪਰ ਉਹ ਪਿਛਲੇ 10 ਸਾਲਾਂ ਦੌਰਾਨ ਦਿਖੇ ਨਹੀਂ ਸੀ। ਸੋ, ਮਾਨ ਸਾਹਿਬ ਦਾ ਜਿਹੜਾ ਇਹ ਇੱਕ ਬਿਆਨ ਹੈ ਕਿ ਅਸੀਂ ਇੱਕ ਕਿਸਾਨ ਮਿੱਤਰ ਲਗਾਵਾਂਗੇ, ਜਿਹੜੇ ਤੁਹਾਡੀਆਂ ਵੱਟਾਂ ਤੇ ਜਾ ਕੇ ਦੱਸਣਗੇ ਕਿ ਤੁਹਾਡੀ ਫਸਲ ਦਾ ਪੱਤਾ ਕਿਵੇਂ ਤੇ ਕਿਉਂ ਖਰਾਬ ਹੋ ਗਿਆ ਹੈ, ਇਸ ਵਿੱਚ ਕਿਹੜੀ ਉੱਲੀ ਲੱਗ ਗਈ ਹੈ, ਇਸ ਦੀ ਰੋਕਥਾਮ ਲਈ ਕਿਹੜੀ ਸਪਰੇਅ, ਕਿੰਨੇ ਸਮੇਂ ਬਾਅਦ ਅਤੇ ਕਿਵੇਂ ਕਰਨੀ ਹੈ। ਸੋ, ਮੇਰਾ ਖਿਆਲ ਹੈ ਕਿ ਜਿਹੜੀ ਹੁਣ ਲੁਧਿਆਣਾ ਵਿੱਚ ਲੋਕ ਮਿਲਣੀ ਹੋਈ ਹੈ, ਅਸੀਂ ਉਥੇ ਗਏ ਸੀ। ਅਸੀਂ ਸੋਚਿਆ ਕਿ ਉਥੇ ਸਟਾਲ ਲੱਗਿਆ ਹੋਇਆ ਹੋਵੇਗਾ। ਉਥੇ ਸਾਰੇ ਹਾਜ਼ਰ ਹੋਣਗੇ, ਮਾਨ ਸਾਹਿਬ ਹੋਣਗੇ ਅਤੇ ਬੋਲਣਗੇ। ਪ੍ਰੰਤੂ 7-8 ਥਾਵਾਂ ਤੇ ਮਾਨ ਸਾਹਿਬ ਇਕੱਲੇ ਇਕੱਲੇ ।

**ਸਰਦਾਰ ਹਰਦੇਵ ਸਿੰਘ ਲਾਡੀ (ਸ਼ਾਹਕੋਟ):** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ਵਿਧਾਇਕ ਸਾਹਿਬ ਨੇ ਲੁਧਿਆਣਾ ਯੂਨੀਵਰਸਿਟੀ ਦੀ ਗੱਲ ਕੀਤੀ ਹੈ ਕਿ ਉਥੇ ਹਰ ਤਰ੍ਹਾਂ ਦੀ ਗੱਲ ਰੱਖੀ ਗਈ ਹੈ ਪਰ ਜਿਹੜੀਆਂ ਸੰਸਥਾਵਾਂ ਨੂੰ ਉਥੇ ਸੱਦਿਆ ਗਿਆ ਸੀ, ਸਾਡੇ ਜਲੰਧਰ ਪਟੈਟੋ ਗਰੋਅਰ ਐਸੋਸੀਏਸ਼ਨ ਦੇ ਮੈਂਬਰ ਸਾਹਿਬਾਨ ਅਤੇ ਪ੍ਰਧਾਨ ਸਾਹਿਬ ਉਥੇ ਗਏ ਸਨ।

**ਮਾਨਯੋਗ ਡਿਪਟੀ ਸਪੀਕਰ:** ਲਾਡੀ ਜੀ, ਤੁਸੀਂ ਪੁਆਇੰਟਸ ਨੋਟ ਕਰ ਲਵੋ। ਤੁਹਾਨੂੰ ਮੌਕਾ ਮਿਲਣਾ ਹੈ। ਤੁਸੀਂ ਆਪਣੀ ਗੱਲ ਉਦੋਂ ਕਰ ਲੈਣਾ।

**ਸਰਦਾਰ ਹਰਦੇਵ ਸਿੰਘ ਲਾਡੀ:** ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੂੰ ਉਥੇ ਸੱਦ ਕੇ ਅਣਗੌਲਿਆ ਕੀਤਾ ਗਿਆ, ਉਥੇ ਕੁਝ ਹੋਰ ਲੋਕਾਂ ਨੂੰ ਬਿਠਾ ਦਿੱਤਾ ਗਿਆ, ਉਨ੍ਹਾਂ ਦੀ ਉਥੇ ਤੌਹੀਨ ਹੋਈ ਹੈ।

**ਮਾਨਯੋਗ ਡਿਪਟੀ ਸਪੀਕਰ:** ਤੁਸੀਂ ਪੁਆਇੰਟ ਨੋਟ ਕਰ ਲਵੋ। ਤੁਹਾਨੂੰ ਬੋਲਣ ਲਈ ਮੌਕਾ ਮਿਲਣਾ ਹੈ। ਟਾਈਮ ਨੋਟ ਕਰ ਲਵੋ, ਬਾਅਦ ਵਿੱਚ ਕਹਿ ਲੈਣਾ।

**ਸ਼੍ਰੀ ਬੁੱਧ ਰਾਮ:** ਡਿਪਟੀ ਸਪੀਕਰ ਸਾਹਿਬ, ਜਦੋਂ ਕੋਈ ਕੰਮ ਕਰਦਾ ਹੈ, ਥੋੜ੍ਹੀ ਬਹੁਤੀ ਗਲਤੀ ਹੋ ਜਾਂਦੀ ਹੈ। ਮਾਨ ਸਾਹਿਬ ਹੱਸਦੇ ਹੋਏ ਕਹਿੰਦੇ ਹੁੰਦੇ ਹਨ ਕਿ ਜਿਸ ਨੇ ਕੋਈ ਗਲਤੀ ਨਹੀਂ ਕੀਤੀ, ਇਸ ਦਾ ਮਤਲਬ ਉਸ ਨੇ ਕੋਈ ਕੰਮ ਨਹੀਂ ਕੀਤਾ। ਕੋਈ ਕਮੀ-ਪੇਸ਼ੀ ਰਹਿ ਜਾਂਦੀ ਹੈ, ਅਜਿਹਾ ਹੋ ਸਕਦਾ ਹੈ, ਇਹ ਕੋਈ ਵੱਡੀ ਗੱਲ ਨਹੀਂ, ਆਪਾਂ ਇਨਸਾਨ ਹਾਂ। ਜੇ ਕੋਈ ਕਮੀ ਰਹੀ ਹੈ ਤਾਂ ਅਗਲੀ ਵਾਰ ਠੀਕ ਹੋ ਜਾਵੇਗੀ। ਸਭ ਨੂੰ ਬੋਲਣ ਲਈ ਸਮਾਂ ਮਿਲੇਗਾ, ਉਦੋਂ ਦੱਸ ਸਕਦੇ ਹਨ। ਸੋ, ਪਿੱਛੇ ਜਿਹੇ ਸਾਡੇ ਪ੍ਰਿੰਸੀਪਲ ਟਰੇਨਿੰਗ ਵਾਸਤੇ ਗਏ ਸੀ। ਮੈਂ ਵੀ ਪ੍ਰਿੰਸੀਪਲ ਰਿਹਾ ਹਾਂ। ਮੈਂ ਸਮਝਦਾ ਹਾਂ ਕਿ ਕਿਸੇ ਵੀ ਗੇਮ ਦਾ ਜੋ ਕੋਈ ਕੈਪਟਨ ਹੁੰਦਾ ਹੈ, ਜੇ ਕੈਪਟਨ ਠੀਕ ਢੰਗ ਨਾਲ ਨਾ ਖੇਡੇ ਜਾਂ ਉਸ ਨੂੰ ਕੋਈ ਗੁਰ ਨਾ ਆਵੇ ਤਾਂ ਪੂਰੀ ਟੀਮ ਹਾਰ ਜਾਂਦੀ ਹੈ। ਕਿਸੇ ਸਕੂਲ ਦਾ ਪ੍ਰਿੰਸੀਪਲ ਉਸ ਦੀ ਟੀਮ ਦਾ ਕੈਪਟਨ ਹੁੰਦਾ ਹੈ। ਮੈਂ ਪ੍ਰਿੰਸੀਪਲ ਦੇ ਤੌਰ ਤੇ ਕੰਮ ਕੀਤਾ ਹੈ। ਮੈਨੂੰ ਪਤਾ ਹੈ ਕਿ ਜਿੱਥੇ ਚੰਗੇ ਪ੍ਰਿੰਸੀਪਲ ਹੁੰਦੇ ਹਨ, ਉਥੇ ਕੁਝ ਮਾੜੇ ਪ੍ਰਿੰਸੀਪਲਜ਼ ਵੀ ਹਨ। ਜੇ ਪ੍ਰਿੰਸੀਪਲ ਮਾੜਾ ਨਿਕਲ ਆਵੇ ਤਾਂ ਪੂਰੇ ਸਕੂਲ ਦੀ ਬਰਬਾਦੀ ਹੋ ਜਾਂਦੀ ਹੈ। ਇੱਕ ਤਾਂ ਸਭ ਨਾਲੋਂ ਵੱਡੀ ਗੱਲ ਹੈ ਕਿ ਜਿਸ ਕੈਪਟਨ ਨੇ ਸਕੂਲ ਚਲਾਉਣਾ ਹੈ, ਜਿਸ ਨੇ ਬੱਚਿਆਂ ਨੂੰ ਸਿੱਖਿਆ ਦੇਣੀ ਹੈ, ਉਨ੍ਹਾਂ ਨੂੰ ਟ੍ਰੇਨਿੰਗ ਪ੍ਰਾਪਤ ਹੋਈ ਹੈ। ਸਾਡੇ ਗੁਰੂ ਸਾਹਿਬਾਨ ਨੇ ਬਾਣੀ ਵਿੱਚ ਲਿਖਿਆ ਹੈ ਕਿ:

ਵਿਦਿਆ ਵੀਚਾਰੀ ਤਾ ਪਰਉਪਕਾਰੀ॥

ਇੱਥੇ ਵੀਚਾਰੀ ਸ਼ਬਦ ਦਾ ਮਤਲਬ ਵਿਚਾਰੀ ਨਹੀਂ ਹੈ, ਭਾਵ ਇਹ ਹੈ ਕਿ ਜੇ ਵਿੱਦਿਆ ਤੇ ਵਿਚਾਰ ਕਰਾਂਗੇ ਤਾਂ ਇਹ ਪਰਉਪਕਾਰੀ ਸਿੱਧ ਹੋਵੇਗੀ।

ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥

ਗੁਰੂ ਦੀ ਕਿਰਪਾ ਨਾਲ ਵਿੱਦਿਆ ਦਾ ਵਿਚਾਰ ਹੁੰਦਾ ਹੈ। ਪੜ੍ਹ ਕੇ ਮਾਣ ਤੇ ਸਨਮਾਨ ਮਿਲਦਾ ਹੈ। ਜੇਕਰ ਉਸ ਦਾ ਕੈਪਟਨ ਹੀ ਉਸ ਲੈਵਲ ਦਾ ਨਹੀਂ ਹੁੰਦਾ ਤਾਂ ਉਹ ਬਾਕੀਆਂ ਨੂੰ ਸਿੱਖਿਆ ਨਹੀਂ ਦੇ ਸਕਦਾ। ਸੋ, ਸਾਡੇ 36 ਪ੍ਰਿੰਸੀਪਲ ਪਹਿਲਾਂ ਅਤੇ 30 ਹੁਣ ਭੇਜ ਕੇ ਉਨ੍ਹਾਂ ਨੂੰ ਬਕਾਇਦਾ ਗੁਰ ਸਿਖਾਏ ਗਏ ਹਨ। ਉਨ੍ਹਾਂ ਨੂੰ

ਬਕਾਇਦਾ ਸਿਖਲਾਈ ਪ੍ਰਾਪਤ ਹੋਈ ਹੈ। ਮੇਰੇ ਡਾਈਟ ਦਾ ਵੀ ਇੱਕ ਪ੍ਰਿੰਸੀਪਲ ਹੈ, ਮੇਰੇ ਹਲਕੇ ਦੇ ਦੋ ਪ੍ਰਿੰਸੀਪਲ ਉਥੇ ਗਏ ਸੀ। ਮੈਂ ਇਕੱਲੇ-ਇਕੱਲੇ ਪ੍ਰਿੰਸੀਪਲਾਂ ਕੋਲ ਜਾ ਕੇ ਵੀ ਆਇਆ ਹਾਂ। ਉਹ ਮੇਰੇ ਨਾਲ ਵੈਸੇ ਵੀ ਗੱਲ ਕਰਦੇ ਰਹਿੰਦੇ ਹਨ। ਉਹ ਕਹਿੰਦੇ ਕਿ ਉਥੇ ਜਾ ਕੇ ਸਾਡਾ ਆਪਣਾ ਨਜ਼ਰੀਆ ਹੀ ਬਦਲ ਗਿਆ ਹੈ। ਉਨ੍ਹਾਂ ਨੇ ਦੱਸਿਆ ਕਿ ਆਮ ਤੌਰ ਤੇ ਪਹਿਲਾਂ ਵੀ ਕੈਂਪ ਤੇ ਟੂਰ ਲਗਾਉਂਦੇ ਰਹੇ ਹਨ। ਕੈਂਪ ਵਿੱਚ ਜਾ ਕੇ ਸਾਡੇ ਵਾਸਤੇ ਰਿਸਪਾਂਸੇਬਿਲਟੀ, ਜਿਹੜੀ ਕਿ ਅਦਿੱਖ ਤੌਰ ਤੇ ਦਿਸਦੀ ਹੈ, ਇੱਕ ਤਾਂ ਹੁੰਦਾ ਹੈ ਕਿ ਸਾਡੇ ਕੰਮ ਵਿੱਚ ਸੁਧਾਰ ਹੋਣਾ, ਇੱਕ ਅਦਿੱਖ ਤੌਰ ਤੇ ਸਾਡੇ ਤੇ ਹੋਰ ਰਿਸਪਾਂਸੇਬਿਲਟੀ ਵਧ ਗਈ ਕਿ ਸਾਡੀ ਸਰਕਾਰ ਨੇ ਇਸ ਕੰਮ ਤੇ ਪੈਸੇ ਲਗਾਏ ਹਨ। ਸਾਡੀ ਸਰਕਾਰ ਨੇ ਸਾਨੂੰ ਇੱਥੇ ਭੇਜਿਆ ਹੈ। ਸਰਕਾਰ ਨੇ ਸਾਨੂੰ ਇੱਕ ਦਾਏਤਿਵ ਦਿੱਤਾ ਹੈ ਤਾਂ ਅਸੀਂ ਕਿਉਂ ਨਾ ਇਸ ਸਬੰਧ ਵਿੱਚ ਕੁਝ ਕਰੀਏ। ਸੋ, ਜਿਹੜੇ ਪ੍ਰਿੰਸੀਪਲ ਹਨ, ਉਨ੍ਹਾਂ ਨੇ ਮੈਨੂੰ ਦੱਸਿਆ ਹੈ ਕਿ ਉਨ੍ਹਾਂ ਦਾ ਉਥੇ ਜਾਣਾ ਅਤੇ ਹੁਣ ਇੱਥੇ ਆ ਕੇ ਕੰਮ ਕਰਨ ਵਿੱਚ ਪਹਿਲਾਂ ਨਾਲੋਂ ਜ਼ਮੀਨ ਆਸਮਾਨ ਦਾ ਫਰਕ ਹੈ। ਸੋ, ਮੈਂ ਸਮਝਦਾ ਹਾਂ ਕਿ ਮਾਨ ਸਾਹਿਬ, ਜਿੱਥੇ ਤੁਸੀਂ ਪ੍ਰਿੰਸੀਪਲ ਭੇਜੇ ਹਨ, ਲੈਕਚਰਾਰ ਕਾਡਰ ਹੈ ਜਾਂ ਕੋਈ ਹੋਰ ਕਾਡਰ ਹਨ, ਮੈਨੂੰ ਆਸ ਹੈ ਕਿ ਅਗਲੇ ਦਿਨਾਂ ਵਿੱਚ ਤੁਸੀਂ ਉਨ੍ਹਾਂ ਨੂੰ ਬਾਹਰ ਵੱਖ-ਵੱਖ ਥਾਵਾਂ ਤੇ ਭੇਜ ਕੇ ਹੋਰ ਸਿਖਲਾਈ ਦੇਵੋਗੇ, ਜਿਸ ਦੇ ਕਰਕੇ ਸਾਡਾ ਵਿਦਿਅਕ ਸਿਸਟਮ ਹੋਰ ਸੁਧਰੇਗਾ।

ਹਰਪ੍ਰੀਤ ਸਿੰਘ/ਰਜਨੀਸ਼ ਕੁਮਾਰ/12.55/06.03.2023

ਮੈਂ ਦੇਸ਼ ਪੱਧਰ ਤੇ ਵਿਦਿਅਕ ਸਿਸਟਮ ਤੇ ਪਿੱਛੇ ਜਿਹੇ ਇਕ ਰਿਪੋਰਟ ਪੜ੍ਹੀ ਸੀ ਕਿ ਸਾਡੇ ਸਰਕਾਰੀ ਸਕੂਲਾਂ ਵਿਚ ਕੋਈ ਘਾਟ ਨਹੀਂ ਹੈ। ਖਾਸ ਕਰਕੇ ਸਾਡੇ ਮਾਲਵੇ ਅਤੇ ਦੁਆਬੇ ਵਿਚ ਕੋਈ ਘਾਟ ਨਹੀਂ ਹੈ, ਬਹੁਤ ਅੱਛੇ ਸਰਕਾਰੀ ਸਕੂਲ ਹਨ। ਮੇਰੇ ਤਿੰਨ ਬੇਟੇ ਹਨ, ਦੋ ਟੀਚਰ ਹਨ ਅਤੇ ਇਕ ਬੈਂਕ ਵਿਚ ਹੈ। ਮੈਂ ਆਪਣੇ ਤਿੰਨੇ ਬੱਚੇ ਸਰਕਾਰੀ ਸਕੂਲ ਵਿਚ ਪੜ੍ਹਾਏ ਹਨ ਅਤੇ ਉੱਥੇ ਹੀ ਪੜ੍ਹਾਏ ਹਨ, ਜਿੱਥੇ ਮੈਂ ਆਪ ਪ੍ਰਿੰਸੀਪਲ ਰਿਹਾ ਹਾਂ। ਜਿਹੋ ਜਿਹੀ ਸਿੱਖਿਆ ਮੈਂ ਹੋਰਾਂ ਨੂੰ ਦਿੱਤੀ ਹੈ, ਉਹੀ ਆਪਣੇ ਬੱਚਿਆਂ ਨੂੰ ਦਿੱਤੀ। ਮੇਰੇ ਬੱਚੇ ਮੈਰਿਟ ਵਿਚ ਆਉਂਦੇ ਰਹੇ ਹਨ। ਸੋ, ਸਰਕਾਰੀ ਸਕੂਲ ਬਹੁਤ ਵਧੀਆ ਬਣ ਗਏ ਹਨ। ਸਾਡੇ ਪਿੰਡਾਂ ਵਿਚ ਇਹ ਟਰੈਂਡ ਜਿਹਾ ਬਣ ਗਿਆ ਹੈ ਕਿ ਜੇਕਰ ਸਾਡਾ ਬੱਚਾ ਟਾਈ ਲਗਾ ਕੇ ਪ੍ਰਾਈਵੇਟ ਸਕੂਲ ਵਿਚ ਜਾਵੇਗਾ ਤਾਂ ਸਾਨੂੰ ਲੋਕ ਵਧੀਆ ਕਹਿਣਗੇ ਪ੍ਰੰਤੂ ਇਹ ਗੱਲ ਨਹੀਂ ਹੈ। ਪ੍ਰਾਈਮਰੀ ਸਕੂਲਾਂ ਵਿਚ ਸਾਡਾ 90 ਫੀਸਦੀ ਸਟਾਫ ਐਮ.ਏ., ਬੀ.ਐਡ ਹੈ। ਜਿਵੇਂ ਮਾਨ ਸਾਹਿਬ ਨੇ ਸਾਡੇ ਸਕੂਲਾਂ ਤੇ, ਟੀਚਰਾਂ ਤੇ, ਪ੍ਰਿੰਸੀਪਲਾਂ ਤੇ ਯਕੀਨ ਕੀਤਾ ਹੈ ਤਾਂ ਇਸ ਦਾ ਰਿਜ਼ਲਟ ਬਹੁਤ ਵਧੀਆ ਨਿਕਲੇਗਾ। ਮੈਂ ਇਕ ਉਦਾਹਰਣ ਦਿੰਦਾ ਹਾਂ ਕਿ ਜਦੋਂ 1997-98 ਵਿਚ ਮੈਂ ਇਕ ਸਕੂਲ ਦਾ ਚਾਰਜ ਲਿਆ ਤਾਂ ਅਸੀਂ ਕੁੱਝ ਪ੍ਰਿੰਸੀਪਲਾਂ ਨੇ ਇਹ ਤਹੱਈਆ ਕਰ ਲਿਆ ਕਿ ਅਸੀਂ ਇਸ ਵਾਰ ਨਕਲ ਨਹੀਂ ਚੱਲਣ ਦੇਣੀ। 1998-99 ਅਤੇ 2001 ਤੱਕ ਅਸੀਂ ਮਾਨਸਾ ਜ਼ਿਲ੍ਹੇ ਵਿਚ ਨਕਲ ਦਾ ਖਾਤਮਾ ਕੀਤਾ। ਸਾਨੂੰ ਇਸ ਕਰਕੇ

ਘੇਰਿਆ ਵੀ ਗਿਆ ਪਰ ਅੱਜ ਹਾਲਤ ਇਹ ਹੈ ਕਿ ਜੇਕਰ ਪੰਜਾਬ ਵਿਚੋਂ ਕੋਈ ਕੁੜੀ ਟਾਪ ਕਰਦੀ ਹੈ ਤਾਂ ਉਹ ਜ਼ਿਲ੍ਹਾ ਮਾਨਸਾ ਦੀ ਹੁੰਦੀ ਹੈ, ਜੇਕਰ 5ਵੀਂ ਜਮਾਤ ਦੀ ਕੁੜੀ ਨੇ ਟਾਪ ਕੀਤਾ ਹੈ ਤਾਂ ਉਹ ਸਾਡੇ ਧਰਮਪੁਰ ਦੀ ਹੈ। ਸੋ, ਸਾਡੇ ਮਾਨਸਾ, ਬਰਨਾਲਾ ਅਤੇ ਮਾਲਵਾ ਬੈਲਟ ਵਿਚੋਂ ਬਹੁਤ ਪੜ੍ਹੇ ਲਿਖੇ ਬੱਚੇ ਸਰਕਾਰੀ ਨੌਕਰੀਆਂ ਤੇ ਲੱਗੇ ਹਨ। ਸੋ, ਕਹਿਣ ਦਾ ਮਤਲਬ ਇਹ ਹੈ ਕਿ ਐਜੂਕੇਸ਼ਨ ਦੇਣ ਨਾਲ ਪੂਰੇ ਸਿਸਟਮ ਵਿਚ ਬਦਲਾਅ ਆਉਂਦਾ ਹੈ।

ਮੈਂ ਦੂਸਰੀ ਗੱਲ ਇਨਵੈਸਟਮੈਂਟ ਤੇ ਕਰਨੀ ਹੈ। ਕਿਸੇ ਵੀ ਦੇਸ਼ ਦੀ ਤਰੱਕੀ ਲਈ ਇਨਵੈਸਟਮੈਂਟ ਬਹੁਤ ਜ਼ਰੂਰੀ ਹੁੰਦੀ ਹੈ। ਇਸ ਨਾਲ ਜਿੱਥੇ ਨਵੀਂ ਟੈਕਨਾਲੋਜੀ ਆਉਂਦੀ ਹੈ, ਉੱਥੇ ਰੁਜ਼ਗਾਰ ਵੀ ਮਿਲਦਾ ਹੈ। ਤੁਸੀਂ ਜਲੰਧਰ ਤੋਂ ਅੰਮ੍ਰਿਤਸਰ ਨੂੰ ਜਾਓ, ਮੰਡੀ ਗੋਬਿੰਦਗੜ੍ਹ ਜਾਓ, ਖੰਨੇ ਜਾਓ। ਸੜਕ ਦੇ ਦੋਹੀਂ ਪਾਸੇ ਕਾਲੇ ਰੰਗ ਦੇ ਕਾਰਖਾਨੇ ਖਾਲੀ ਪਏ ਹਨ। ਇਸ ਤਰ੍ਹਾਂ ਲਗਦਾ ਹੈ ਕਿ ਜਿਵੇਂ ਅਫਗਾਨਿਸਤਾਨ ਦੇ ਪਿੰਡਾਂ ਵਿਚ ਫਿਰਦੇ ਹੋਈਏ। ਇਹ ਕਾਰਖਾਨੇ ਕਿੱਥੇ ਚਲੇ ਗਏ? ਪੰਜਾਬ ਵਿਚ ਕੋਈ ਅਰਾਜਕਤਾ ਵਾਲੀ ਗੱਲ ਤਾਂ ਹੈ ਨਹੀਂ। ਪਿਛਲੀਆਂ ਸਰਕਾਰਾਂ ਵਿਚ ਕੁੱਝ ਅਜਿਹੇ ਪਰਿਵਾਰ ਸੀ ਜਿਹੜੇ ਕਹਿੰਦੇ ਸੀ ਕਿ ਪਹਿਲਾਂ ਸਾਨੂੰ ਹਿੱਸਾ ਦਿਓ, ਫਿਰ ਕਾਰਖਾਨਾ ਚਲਵਾਂਗੇ। ਇਸ ਕਰਕੇ ਕਾਰਖਾਨੇ ਇੱਥੋਂ ਚਲੇ ਗਏ, ਕੁੱਝ ਬੱਦੀ ਚਲੇ ਗਏ। ਇਸ ਪਾਸੇ 5-10 ਫੀਸਦੀ ਯੋਗਦਾਨ ਕੇਂਦਰ ਸਰਕਾਰ ਦਾ ਵੀ ਰਿਹਾ ਹੈ ਪ੍ਰੰਤੂ ਪਹਿਲੇ ਸਮਿਆਂ ਵਿਚ ਸਾਡੀ ਸਾਰੀ ਇਨਵੈਸਟਮੈਂਟ ਹੀ ਖਤਮ ਕਰ ਦਿੱਤੀ। ਇਨਵੈਸਟਮੈਂਟ ਤੋਂ ਬਿਨਾਂ ਕੋਈ ਤਰੱਕੀ ਨਹੀਂ ਕਰ ਸਕਦਾ। ਸਾਡਾ ਰਾਜ ਖੇਤੀਬਾੜੀ ਪ੍ਰਧਾਨ ਰਾਜ ਹੈ। ਇਕਨਾਮਿਕਸ ਵਿਚ ਤਿੰਨ ਤਰ੍ਹਾਂ ਦੇ ਖੇਤਰ ਹੁੰਦੇ ਹਨ, ਮੁਢਲਾ ਖੇਤਰ ਖੇਤੀਬਾੜੀ ਦਾ, ਦੂਜਾ ਉਦਯੋਗਾਂ ਦਾ ਅਤੇ ਤੀਸਰਾ ਸੇਵਾਵਾਂ ਦਾ ਖੇਤਰ। ਕਿਸੇ ਵੇਲੇ ਪੰਜਾਬ ਵਿਚ ਖੇਤੀਬਾੜੀ ਵਿਚ 56 ਫੀਸਦੀ ਰੁਜ਼ਗਾਰ ਸੀ ਅਤੇ ਸਭ ਤੋਂ ਵੱਧ ਆਮਦਨੀ 45 ਫੀਸਦੀ ਹੁੰਦੀ ਸੀ ਪਰ ਅੱਜ ਖੇਤੀਬਾੜੀ ਖੇਤਰ ਵਿਚੋਂ ਕੇਵਲ 14-15 ਫੀਸਦੀ ਆਮਦਨ ਰਹਿ ਗਈ। ਦੂਜਾ ਸੇਵਾਵਾਂ ਦੇ ਖੇਤਰ ਵਿਚ ਆਮਦਨੀ ਦੁੱਗਣੀ ਹੋ ਗਈ। ਲੋਕਾਂ ਨੇ ਖੇਤੀਬਾੜੀ ਛੱਡ ਦਿੱਤੀ। ਮੈਂ ਕੋਈ ਮਿਹਣਾ ਨਹੀਂ ਮਾਰਦਾ ਪਰ ਇਕ ਉਲਾਂਭਾ ਜ਼ਰੂਰ ਦਿੰਦਾ ਹਾਂ ਕਿ ਸਾਡੇ ਬਠਿੰਡੇ ਦੀ ਮੈਂਬਰ ਪਾਰਲੀਮੈਂਟ ਸ਼੍ਰੀਮਤੀ ਹਰਸਿਮਰਤ ਕੌਰ ਬਾਦਲ, ਕੇਂਦਰ ਵਿਚ ਫੂਡ ਪ੍ਰਾਸੈਸਿੰਗ ਮੰਤਰੀ ਸਨ। ਬਠਿੰਡੇ ਵਿਚ, ਲੰਬੀ ਵਿਚ, ਮੋਗੇ ਵਿਚ ਜਾਂ ਬਰਨਾਲੇ ਵਿਚ ਜੇਕਰ ਫੂਡ ਪ੍ਰਾਸੈਸਿੰਗ ਦੇ ਯੂਨਿਟ ਲੱਗ ਜਾਂਦੇ ਤਾਂ ਸਾਨੂੰ ਖੇਤੀਬਾੜੀ ਖੇਤਰ ਵਿਚ ਆਮਦਨੀ ਵੀ ਹੋਣੀ ਸੀ ਅਤੇ ਰੁਜ਼ਗਾਰ ਵੀ ਮਿਲਣਾ ਸੀ। ਅੱਜ ਮੰਡੀ ਗੋਬਿੰਦਗੜ੍ਹ ਵਿਚੋਂ ਲੋਹੇ ਦੇ ਕਾਰਖਾਨੇ ਕਿੱਥੇ ਚਲੇ ਗਏ? ਫਗਵਾੜੇ ਦੇ ਕਾਰਖਾਨੇ ਕਿੱਥੇ ਚਲੇ ਗਏ? ਅੰਮ੍ਰਿਤਸਰ ਵਿਚ ਨਾਈਲੋਨ ਜਾਂ ਉੱਨ ਦੇ ਕਾਰਖਾਨੇ ਕਿੱਥੇ ਚਲੇ ਗਏ? ਇਹ ਭੈੜੀਆਂ ਨੀਤੀਆਂ ਦਾ ਸਿੱਟਾ ਹੈ। ਅੱਜ ਮੰਨਣਾ ਪਵੇਗਾ ਕਿ ਜਿਹੜਾ ਮਾਨ ਸਾਹਿਬ ਨੇ ਇਨਵੈਸਟਮੈਂਟ ਸਮਿਟ ਕਰਵਾਇਆ ਹੈ, ਉਸ ਵਿਚ ਕਾਫੀ ਵੱਡੀ ਪੱਧਰ ਤੇ ਇਨਵੈਸਟਮੈਂਟ

ਹੋਈ ਹੈ। ਕਾਫੀ ਵੱਡੀਆਂ ਵੱਡੀਆਂ ਕੰਪਨੀਆਂ ਨੇ ਸਾਨੂੰ ਅਪਰੋਚ ਕੀਤਾ ਹੈ। ਇਨਵੈਸਟਮੈਂਟ ਲਈ ਵੱਡੀਆਂ ਵੱਡੀਆਂ ਸੜਕਾਂ ਚਾਹੀਦੀਆਂ ਹਨ, ਬਿਜਲੀ ਚਾਹੀਦੀ ਹੈ।

aman-monika/1.00/6.3.23

ਅਸੀਂ ਪਿਛਲੇ ਸਾਲ ਵੇਖ ਹੀ ਲਿਆ ਹੈ ਕਿ ਪਿਛਲੇ 5 ਸਾਲਾਂ ਵਿੱਚ ਵੱਡੇ-ਵੱਡੇ ਕੱਟ ਲੱਗਦੇ ਸਨ। ਜ਼ਿੰਮੀਂਦਾਰ ਕਹਿੰਦੇ ਕਿ 8 ਘੰਟੇ ਬਿਜਲੀ ਦੇਣ ਦੀ ਗੱਲ ਕੀਤੀ ਗਈ ਸੀ ਤੇ 2 ਘੰਟੇ ਬਿਜਲੀ ਦਿੱਤੀ ਜਾਂਦੀ ਸੀ ਪਰੰਤੂ ਇਹ ਗੱਲ ਤਾਂ ਸਾਰਿਆਂ ਨੂੰ ਮੰਨਣੀ ਪਵੇਗੀ ਕਿ ਇਸ ਵਾਰੀ ਜਦੋਂ ਵੀ ਮੋਟਰ ਦੱਬਦੇ, ਪਾਣੀ ਆਉਂਦਾ ਤੇ ਕਈ ਵਾਰ ਤਾਂ ਮੋਟਰ ਬੰਦ ਕਰਨੀ ਪੈ ਜਾਂਦੀ ਕਿ ਮੋਟਰ ਪਾਣੀ ਚੁੱਕਣੋਂ ਹੱਟ ਗਈ। ਜਦੋਂ ਅਸੀਂ ਪਿੰਡਾਂ ਦੇ ਵਿੱਚ ਜਾਂਦੇ ਹਾਂ ਤਾਂ ਇਸ ਗੱਲ ਲਈ ਜ਼ਿੰਮੀਂਦਾਰ ਸਾਨੂੰ ਸ਼ਾਬਾਸ਼ ਦਿੰਦੇ ਹਨ ਕਿ ਹੁਣ ਸਾਨੂੰ ਕੋਈ ਪ੍ਰਾਬਲਮ ਨਹੀਂ ਹੈ। ਜ਼ਿੰਮੀਂਦਾਰ ਕਹਿੰਦੇ ਹਨ ਕਿ ਅਸੀਂ ਭਈਏ ਲਾਏ ਸੀ, ਭਈਆ ਇੱਕ ਸ਼ਬਦ ਉਹ ਬੋਲਦੇ ਹਨ, ਉਹ ਕਹਿੰਦੇ ਹਨ ਕਿ ਜਦੋਂ ਬਿਜਲੀ ਆਉਂਦੀ ਹੈ ਤਾਂ ਮੋਟਰ ਆਪਣੇ ਆਪ ਚੱਲ ਪੈਂਦੀ ਹੈ। ਭਈਏ ਤਾਂ ਉਹ ਕਹਿੰਦੇ ਕਿ ਅਸੀਂ ਤਾਂ ਲਾਏ ਸੀ ਕਿ ਬਿਜਲੀ ਦਾ ਕੋਈ ਪਤਾ ਨਹੀਂ ਹੁੰਦਾ ਸੀ ਕਿ ਕਦੋਂ ਆਵੇਗੀ। ਹੁਣ ਉਹ ਕਹਿੰਦੇ ਹਨ ਕਿ ਸਾਨੂੰ ਭਈਏ ਸਾਰੇ ਕੱਢਣੇ ਪਏ, ਸਾਨੂੰ ਮੋਟਰ ਜਾ ਕੇ ਬੰਦ ਕਰਨੀ ਪੈਂਦੀ ਹੈ। ਸੋ, ਇਸ ਕਰਕੇ ਬਿਜਲੀ ਵਿੱਚ infrastructural development ਹੈ, ਹੁਣ security ਪੱਖੋਂ ਕੋਈ ਘਾਟ ਨਹੀਂ ਹੈ। ਆਪਾਂ ਦੇਖਦੇ ਹਾਂ ਕਿ ਪਿਛਲੇ ਸਾਲਾਂ ਦੇ ਨਾਲੋਂ ਜੇਕਰ ਤੁਲਨਾ ਕਰੀਏ ਤਾਂ ਸਾਡਾ ਪੰਜਾਬ ਹੁਣ ਵੀ ਸੇਫ ਹੈ। ਪੰਜਾਬ ਗੁਰੂਆਂ ਦੀ ਧਰਤੀ ਹੈ ਅਤੇ ਗੁਰੂਆਂ ਦੇ ਨਾਂ ਤੇ ਵੱਸਦਾ ਹੈ। ਗੁਰੂਆਂ ਦੇ ਮਾਨ-ਸਨਮਾਨ ਨੂੰ ਪਹਿਲ ਹੈ। ਸਾਡਾ ਸਿਰ ਕੱਟਿਆ ਜਾਵੇ, ਚਾਹੇ ਕੁਝ ਵੀ ਹੋ ਜਾਵੇ, ਜਿਵੇਂ ਅਰਦਾਸ ਦੇ ਵਿੱਚ ਕਿਹਾ ਗਿਆ ਹੈ ਕਿ "ਬੰਦ-ਬੰਦ ਕਟਵਾਏ, ਪੁੱਠੀਆਂ ਖੱਲਾਂ ਲੁਹਾਈਆਂ" ਇਹ ਸਾਡੇ ਉਹ ਸਨਮਾਨਯੋਗ ਸ਼ਹੀਦ ਸਨ ਜਿਨ੍ਹਾਂ ਨੇ ਗੁਰੂ ਦੀ ਅਦਬ ਨੂੰ ਕਾਇਮ ਰੱਖਿਆ ਅਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸਾਲ 2015 ਦੀ ਸਰਕਾਰ ਦੇ ਵਿੱਚ ਬੇਅਦਬੀ ਹੋਈ ਅਤੇ ਉਸ ਵੇਲੇ ਉਦੋਂ ਦੀ ਸਰਕਾਰ ਨੇ ਕੱਖ ਨਹੀਂ ਕੀਤਾ। ਮਾਨ ਸਾਹਿਬ ਨੇ 7000 ਪੰਨਿਆਂ ਦੀ ਇੱਕ ਰਿਪੋਰਟ ਸਰਕਾਰ ਦੇ ਵਿੱਚ ਪੇਸ਼ ਕੀਤੀ ਹੈ। ਇਹ ਗੁਰੂ ਪ੍ਰਤੀ ਅਦਬ ਤੇ ਸਤਿਕਾਰ ਹੈ। ਇਨ੍ਹਾਂ ਨੇ ਜੋ ਕਰਨਾ ਹੈ ਉਹ ਕਰ ਦਿੱਤਾ ਹੈ। ਸਰਕਾਰ ਕੀ ਕਰਦੀ ਹੈ, ਕੋਰਟ ਕੀ ਕਰਦੀ ਹੈ, ਉਹ ਫੈਸਲਾ ਉਨ੍ਹਾਂ ਦਾ ਹੈ। ਮੈਨੂੰ ਆਸ ਹੈ ਕਿ ਜਿਸ ਤਰ੍ਹਾਂ ਮਾਨ ਸਾਹਿਬ ਗੁਰੂ ਦੇ ਪ੍ਰਤੀ ਲੱਗੇ ਹੋਏ ਹਨ, ਕਿਉਂਕਿ ਕਈ ਵਾਰ ਕਈ ਗੱਲਾਂ ਲੋਕ ਵੱਧ ਕਹਿ ਦਿੰਦੇ ਹਨ ਪਰੰਤੂ ਹੁੰਦਾ ਕੁਝ ਹੋਰ ਹੀ ਹੈ। ਚੁੱਪ ਦੇ ਵਿੱਚ ਵੀ ਬੜੀ ਸ਼ਕਤੀ ਹੁੰਦੀ ਹੈ। ਮਾਨ ਸਾਹਿਬ ਪਹਿਲਾਂ ਨਹੀਂ ਬੋਲੇ ਕਿ ਮੈਂ ਇਸ ਤਰ੍ਹਾਂ ਕਰ ਦੇਵਾਂਗਾ, ਇਸ ਤਰ੍ਹਾਂ ਕਰ ਦੇਵਾਂਗਾ, ਜਦੋਂ ਗੁਰੂ ਦੀ ਗੱਲ ਹੋਵੇ ਤਾਂ ਉਸ ਵਿੱਚ ਮੈਂ ਸ਼ਬਦ ਨਹੀਂ ਆਉਣਾ ਚਾਹੀਦਾ ਹੈ। ਸਾਡੇ ਗੁਰੂਆਂ ਦੀ ਬਾਣੀ ਹੈ, ਜੇਕਰ ਕੋਈ ਬਾਣੀ ਦੀ ਬੇਅਦਬੀ ਕਰਦਾ ਹੈ ਤਾਂ ਇਸ ਤੋਂ ਵੱਡੀ ਮਾੜੀ ਗੱਲ ਕੋਈ ਹੋ

ਨਹੀਂ ਸਕਦੀ। ਜੇਕਰ ਸਾਡੇ ਕੋਲ ਸੱਤਾ ਹੈ, ਤਾਕਤ ਹੈ ਅਸੀਂ ਫਿਰ ਵੀ ਕੁਝ ਨਹੀਂ ਕਰਦੇ ਤਾਂ ਉਹ ਵੀ ਗੱਲ ਸਾਡੇ ਸਾਹਮਣੇ ਹੈ। ਮੈਂ ਮਾਨ ਸਾਹਿਬ ਨੂੰ ਸ਼ਾਬਾਸ਼ੀ ਦਿੰਦਾ ਹਾਂ ਅਤੇ ਉਨ੍ਹਾਂ ਦਾ ਧੰਨਵਾਦ ਵੀ ਕਰਦਾ ਹਾਂ ਕਿ ਤੁਸੀਂ ਇੱਕ ਸੱਚੇ ਸਿੱਖ ਦੇ ਤੌਰ ਤੇ ਇਹ ਫੈਸਲਾ ਲਿਆ ਹੈ। ਤੁਹਾਡਾ ਬਹੁਤ-ਬਹੁਤ ਧੰਨਵਾਦ। ਸੋ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ, ਜੋ ਸਾਡੀ ਭੈਣ ਜੀ ਨੇ ਪਰਪੋਜ਼ ਕੀਤਾ ਸੀ, ਗਵਰਨਰ ਸਾਹਿਬ ਨੇ ਐਡਰੈੱਸ ਕੀਤਾ ਸੀ, ਮੈਂ ਉਸ ਐਡਰੈਸ ਦੇ ਹੱਕ ਵਿੱਚ ਖੜ੍ਹਾ ਹੋਇਆ ਹਾਂ, ਪ੍ਰਵਾਨ ਕਰਦਾ ਹਾਂ। ਆਉਣ ਵਾਲੇ ਸਮੇਂ ਵਿੱਚ ਪੰਜਾਬ ਜ਼ਰੂਰ ਰੰਗਲਾ ਪੰਜਾਬ ਹੋਵੇਗਾ। ਅਸੀਂ ਉਸ ਵੱਲ ਵੱਧ ਰਹੇ ਹਾਂ। ਕੋਈ ਘਾਟ ਨਹੀਂ ਰਹੇਗੀ। ਸਾਰੇ ਮਿਲ ਕੇ ਅਸੀਂ ਰੰਗਲੇ ਪੰਜਾਬ ਵੱਲ ਜ਼ੋਰਦਾਰ ਧੱਕਾ ਮਾਰੀਏ ਅਤੇ ਮਾੜੇ ਅਨਸਰਾਂ ਨੂੰ ਇੱਕ ਪਾਸੇ ਕਰਕੇ ਗੁਰੂਆਂ ਦੀ ਸੋਚ ਮੁਤਾਬਿਕ ਚੱਲੀਏ। ਤੁਹਾਡਾ ਬਹੁਤ-ਬਹੁਤ ਧੰਨਵਾਦ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ):** ਬਹੁਤ ਹੀ ਮਿਹਰਬਾਨੀ, ਡਿਪਟੀ ਸਪੀਕਰ ਸਾਹਿਬ। ਅੱਜ ਗਵਰਨਰ ਐਡਰੈਸ ਤੇ ਚਰਚਾ ਸ਼ੁਰੂ ਹੋਈ ਹੈ। ਸਾਰਿਆਂ ਨਾਲੋਂ ਪਹਿਲਾਂ ਮੈਂ ਮੁੱਖ ਮੰਤਰੀ, ਪੰਜਾਬ ਨੂੰ ਇਸ ਗੱਲ ਦਾ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੀ ਆਪੋਜ਼ੀਸ਼ਨ ਹੈ ਉਨ੍ਹਾਂ ਦਾ ਰੋਲ ਤੁਹਾਨੂੰ ਨਿੰਦਣਾ ਨਹੀਂ ਹੈ। ਆਪੋਜ਼ੀਸ਼ਨ ਦਾ ਬੇਸਿਕ ਰੋਲ ਇਹ ਹੈ ਕਿ ਜਿੱਥੇ ਕਿਤੇ ਕੋਈ ਕਮੀ-ਪੇਸ਼ੀ ਗੌਰਮਿੰਟ ਵਿੱਚ ਆਵੇ ਜਾਂ ਕੁਰਾਹੇ ਪੈਂਦੀ ਹੋਈ ਗੌਰਮਿੰਟ ਹੋਏ, ਉਸ ਨੂੰ ਅਸੀਂ ਸਹੀ ਰਸਤੇ ਤੇ ਪਾ ਸਕੀਏ। ਇਸ ਗੱਲ ਤੇ ਮੈਂ ਸਾਰਿਆਂ ਨਾਲੋਂ ਪਹਿਲਾਂ ਆਪਣੀ ਗੱਲ ਸ਼ੁਰੂ ਕਰਨ ਲੱਗਾ ਹਾਂ, ਉਸ ਵਿੱਚ ਮੈਂ ਮਾਨ ਸਾਹਿਬ ਨੂੰ ਕਹਿਣ ਲੱਗਾ ਹਾਂ ਕਿ ਮਾਨ ਸਾਹਿਬ ਤੁਹਾਡੇ ਕੋਲ golden opportunity ਹੁਣ ਆਈ ਹੈ। ਚੰਦ ਦਿਨ ਬਾਅਦ G-20 ਦੀ summit Government of India ਨੇ ਅੰਮ੍ਰਿਤਸਰ ਸਾਹਿਬ ਵਿਖੇ ਕਰਵਾਉਣੀ ਹੈ। ਅੰਮ੍ਰਿਤਸਰ ਸਾਹਿਬ ਅਤੇ ਪੰਜਾਬ ਨੂੰ ਇੱਕ ਮੌਕਾ ਦਿੱਤਾ ਕਿ ਸਾਰੀ ਦੁਨੀਆਂ ਦੇ ਵਿੱਚ ਪੰਜਾਬ ਨੂੰ ਅਸੀਂ showcase ਕਰ ਸਕੀਏ। ਬਾਕੀ ਹੋਰ ਮੁਲਕਾਂ ਵਿੱਚ ਵੀ ਹੋ ਰਹੀ ਹੈ। ਪੰਜਾਬ ਨੂੰ ਵੀ ਇੱਕ ਮੌਕਾ ਦਿੱਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਇੱਕ ਬਹੁਤ ਵੱਡੀ golden opportunity ਹੈ। ਸਾਰਿਆਂ ਨਾਲੋਂ ਪਹਿਲਾਂ ਤਾਂ ਚੀਫ ਮਨਿਸਟਰ ਸਾਹਿਬ ਮੈਂ ਤੁਹਾਨੂੰ ਉਸ ਫੋਰਮ ਦਾ ਤਜਰਬਾ ਹੋਣ ਕਾਰਨ ਕਿਉਂਕਿ 2 ਵਾਰ ਤੁਸੀਂ ਮੈਂਬਰ ਆਫ ਪਾਰਲੀਮੈਂਟ ਰਹਿ ਚੁੱਕੇ ਹੋ ਅਤੇ ਮੈਂ ਵੀ ਤੁਹਾਡੇ ਨਾਲ ਰਹਿ ਚੁੱਕਾ ਹਾਂ, ਆਪਾਂ ਅਸੈਂਬਲੀ ਵਿੱਚ ਵੀ ਲੰਮਾ ਅਰਸਾ ਰਹੇ ਹਾਂ। ਸਾਰੀ National Leadership ਉੱਥੇ ਹੋਣੀ ਹੈ। International Leaders and National Leaders ਵੀ ਉੱਥੇ ਹੋਣਗੇ।

ਤ.ਸ./ਮ.ਸ਼. /1.05 / 06.03.2023

ਸਭ ਤੋਂ ਵੱਡਾ ਮਸਲਾ ਹੈ ਕਿ ਪੰਜਾਬ ਇੱਕ land locked ਏਰੀਆ ਹੈ। ਦੇਸ਼ ਵਿੱਚ ਜਾਂ ਵਰਲਡ ਓਵਰ ਜਿੰਨੇ ਵੀ ਸੂਬੇ ਤਰੱਕੀ ਕਰਦੇ ਹਨ ਜਾਂ ਜਿਹੜਾ ਵੀ ਸ਼ਹਿਰ ਤਰੱਕੀ ਕਰਦਾ ਹੈ, ਉਹ ਸਾਰੇ ਉਹ ਹਨ ਜਿੱਥੇ ਬੰਦਰਗਾਹਾਂ

ਹਨ। ਅੱਜ ਵੀ ਜੇਕਰ ਸਾਡੇ ਨਾਲੋਂ ਵੱਧ ਤਰੱਕੀ ਗੁਜਰਾਤ ਜਾਂ ਆਂਧਰਾ ਕਰ ਰਿਹਾ ਹੈ, ਜਾਂ ਬਾਕੀ ਰਾਜ ਜਿਵੇਂ ਕਿ ਮਹਾਂਰਾਸਟਰ ਕਰ ਰਿਹਾ ਹੈ, ਉਹ ਬੇਸਿਕਲੀ ਬੰਦਰਗਾਹਾਂ ਕਾਰਨ ਕਰ ਰਹੇ ਹਨ। ਸਾਡੇ ਕੋਲ ਕੋਈ ਬੰਦਰਗਾਹ ਨਹੀਂ ਹੈ, ਅਸੀਂ land locked ਹਾਂ। ਜਿਹੜਾ ਸਾਡਾ traditional trade route ਸੀ, ਜਿਹੜਾ ਦੇਸ਼ ਦਾ ਸੈਂਟਰਲ ਏਸ਼ੀਆ ਨਾਲ ਪੰਜਾਬ ਦੇ ਜ਼ਰੀਏ ਟਰੇਡ ਚੱਲਦਾ ਸੀ, ਉਹ ਬੰਦ ਪਿਆ ਹੈ। ਉਸ ਦੇ ਕੀ ਕਾਰਨ ਹਨ, ਇਸ ਵਾਸਤੇ ਤੁਹਾਨੂੰ ਫਾਈਟ ਕਰਨੀ ਪਵੇਗੀ। ਮੇਨ ਆਪੋਜ਼ੀਸ਼ਨ ਪਾਰਟੀ ਇੰਡੀਅਨ ਨੈਸ਼ਨਲ ਕਾਂਗਰਸ ਪੰਜਾਬ ਦੀ ਬਿਹਤਰੀ ਵਾਸਤੇ ਤੁਹਾਡਾ ਸਾਥ ਦੇਣ ਨੂੰ ਤਿਆਰ ਹੈ। ਇਸ ਵਾਸਤੇ ਤਕੜੇ ਹੋ ਕੇ ਪਹਿਲਕਦਮੀ ਕਰੋ।

*1.06 ਵਜੇ ਬਾਅਦ ਦੁਪਹਿਰ) (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਬਹਾਨੇ ਬਹੁਤ ਸਾਰੇ ਲੱਗਦੇ ਹਨ ਪਰ ਮੈਂ ਸਮਝਦਾ ਹਾਂ ਕਿ ਜਿੰਨਾ ਚਿਰ ਵਾਹਗੇ ਦਾ ਬਾਰਡਰ ਨਾ ਖੁੱਲ੍ਹਿਆ, ਸੈਂਟਰਲ ਏਸ਼ੀਆ ਨਾਲ ਸਾਡਾ ਟਰੇਡ ਨਾ ਸ਼ੁਰੂ ਹੋਇਆ ਤਾਂ ਪੰਜਾਬ ਦੇ ਹਾਲਾਤ ਬਦਤਰ ਹੀ ਹੁੰਦੇ ਜਾਣੇ ਹਨ, ਆਪਾਂ ਜੋ ਮਰਜ਼ੀ ਕਰੀ ਜਾਈਏ। ਮੇਰੇ ਤੋਂ ਪਹਿਲਾਂ ਸਾਡੀ ਭੈਣ ਨੇ, ਪ੍ਰੋਫੈਸਰ ਸਾਹਿਬ ਨੇ ਆਪਣੀ ਆਪਣੀ ਪਾਰਟੀ ਦੀ ਗੱਲ ਰੱਖੀ ਹੈ ਅਤੇ ਮੈਂ ਵੀ ਰੱਖਣੀ ਹੈ। ਮੈਂ ਤੁਹਾਡੇ ਵਿੱਚ ਕਮੀਆਂ ਕੱਢਣੀਆਂ ਹਨ ਅਤੇ ਤੁਸੀਂ ਸਾਡੀਆਂ ਪਿਛਲੀਆਂ ਸਰਕਾਰਾਂ ਵਿੱਚ ਕੱਢਣੀਆਂ ਹਨ। ਮਾਨ ਸਾਹਿਬ ਤੁਸੀਂ ਵੀ ਪਿੰਡਾਂ ਤੋਂ ਆਉਂਦੇ ਹੋ ਅਤੇ ਅਸੀਂ ਵੀ ਪਿੰਡਾਂ ਤੋਂ ਆਉਂਦੇ ਹਾਂ। ਅੱਜ ਇਹ ਹਾਲਾਤ ਹਨ ਕਿ ਤੁਹਾਡੇ ਸਾਰੇ ਇੰਸਟੀਚਿਊਟ ਅਤੇ ਸਕੂਲ 12ਵੀਂ ਤੱਕ ਰਹਿ ਗਏ ਹਨ। ਤੁਹਾਡੇ ਬਾਕੀ ਦੇ ਜਿੰਨੇ ਵੀ ਇੰਸਟੀਚਿਊਟਸ ਹਨ, ਯੂਨੀਵਰਸਿਟੀਆਂ ਹਨ, ਕਾਲਜ ਹਨ, ਉਹ ਸਾਰੇ ਬੰਦ ਹੋ ਰਹੇ ਹਨ। ਸਟੂਡੈਂਟਸ ਹੀ ਨਹੀਂ ਹਨ। ਜਿਹੜੀਆਂ ਦੋ ਯੂਨੀਵਰਸਿਟੀਆਂ ਚੱਲਦੀਆਂ ਹਨ, ਉਨ੍ਹਾਂ ਦਾ ਕੰਪਲੀਟ ਵੇਰਵਾ ਕਢਵਾ ਕੇ ਦੇਖ ਲਉ, ਉਨ੍ਹਾਂ ਵਿੱਚ ਮੈਜਾਰਟੀ ਦੇ ਬੱਚੇ ਬਾਹਰਲੀਆਂ ਸਟੇਟਾਂ ਦੇ ਹਨ, ਇਹ ਬੱਚੇ ਹੀ ਯੂਨੀਵਰਸਿਟੀਆਂ ਨੂੰ ਚਲਾ ਰਹੇ ਹਨ। ਬੱਚੇ 10ਵੀਂ-11ਵੀਂ ਕਰਦੇ ਹਨ ਅਤੇ ਬਾਹਰ ਚਲੇ ਜਾਂਦੇ ਹਨ। ਪਹਿਲਾਂ ਤਾਂ ਇਕੱਲਾ ਦੁਆਬਾ ਹੀ ਜਾਂਦਾ ਸੀ, ਫਿਰ ਅੱਜ ਤੋਂ 40-50 ਸਾਲ ਪਹਿਲਾਂ ਮਾਲਵੇ ਦਾ ਹਿੱਸਾ, ਜਗਰਾਉਂ ਦਾ ਹਿੱਸਾ ਜਾਣਾ ਸ਼ੁਰੂ ਹੋਇਆ। ਮਾਨ ਸਾਹਿਬ, ਤੁਹਾਨੂੰ ਪਤਾ ਕਿ ਹੁਣ ਤਾਂ ਹਰ ਪੰਜਾਬੀ, ਹਰ ਪਿੰਡ ਬਲਕਿ ਪਿੰਡਾਂ ਦੇ ਪਿੰਡ ਖਾਲੀ ਹੋ ਰਹੇ ਹਨ। ਇਕੱਲੇ ਬਜ਼ੁਰਗ ਹੀ ਇੱਥੇ ਰਹਿ ਗਏ ਹਨ, ਨੌਜਵਾਨ ਮੁੰਡਾ ਤਾਂ ਇੱਥੇ ਕੋਈ ਹੈ ਹੀ ਨਹੀਂ ਹੈ। ਇਸ ਵਾਸਤੇ ਸਾਨੂੰ ਸਾਰਿਆਂ ਨੂੰ ਇਕੱਠੇ ਹੋ ਕੇ, ਤਕੜੇ ਹੋ ਕੇ ਜ਼ੋਰ ਮਾਰਨਾ ਪਵੇਗਾ। ਕੋਈ ਨਵੇਂ ਆਈਡੀਆਜ਼ ਕੱਢਣੇ ਪੈਣਗੇ। ਜਿੱਥੇ ਵੀ ਕਿਤੇ ਸੈਂਟਰ ਸਾਡੇ ਨਾਲ ਵਿਤਕਰਾ ਕਰਦਾ ਹੈ ਤਾਂ ਅਸੀਂ ਤੁਹਾਡਾ ਸਾਥ ਦੇਣ ਨੂੰ ਤਿਆਰ ਹਾਂ। ਜਿਵੇਂ ਕੋਲੇ ਬਾਰੇ ਤੁਹਾਨੂੰ ਪਤਾ ਹੋਵੇਗਾ ਕਿ ਪੰਜਾਬ

ਲਈ ਕੋਲੇ ਦੀ ਮਾਈਨ ਸਾਨੂੰ ਉੜੀਸਾ ਵਿੱਚ ਅਲਾਟ ਹੋਈ ਸੀ, ਭਾਰਤ ਸਰਕਾਰ ਨੇ ਪਹਿਲਾਂ ਫੈਸਲਾ ਕੀਤਾ ਸੀ ਕਿ ਸਮੁੰਦਰ ਰਾਹੀਂ ਸਿੱਧਾ ਉੜੀਸਾ ਤੋਂ ਸ਼੍ਰੀਲੰਕਾ ਦੇ ਉਪਰੋਂ ਘੁੰਮ ਕੇ ਗੁਜਰਾਤ ਆਵੇਗਾ। ਫਿਰ ਸਾਡੇ ਮੈਂਬਰ ਪਾਰਲੀਮੈਂਟਜ਼ ਨੇ ਜ਼ੋਰ ਪਾਇਆ, ਅਸੀਂ ਵੀ ਜ਼ੋਰ ਪਾਇਆ, ਤੁਸੀਂ ਵੀ ਜ਼ੋਰ ਪਾਇਆ ਅਤੇ ਤੁਹਾਨੂੰ ਇਜਾਜ਼ਤ ਦੇ ਦਿੱਤੀ। ਮੈਂ ਵੈਲਕਮ ਕਰਦਾ ਹਾਂ। ਇਸ ਦੀ ਪੈਰਵਾਈ ਕਰਨ ਦੀ ਲੋੜ ਹੈ।

ਇਸੇ ਤਰ੍ਹਾਂ ਹੀ 3000 ਕਰੋੜ ਰੁਪਏ ਦਾ ਰੂਰਲ ਡਿਵੈਲਪਮੈਂਟ ਫੰਡ ਹੈ। ਜੇਕਰ ਇਹ 3000 ਕਰੋੜ ਰੁਪਿਆ ਨਾ ਮਿਲਿਆ ਤਾਂ ਕਿਸੇ ਪਿੰਡ ਦੀ ਸੜਕ ਦੀ ਮੁਰੰਮਤ ਹੀ ਨਹੀਂ ਹੋਵੇਗੀ।ਤੁਸੀਂ ਜੋ ਮਰਜ਼ੀ ਕਹਿੰਦੇ ਰਹੋ, ਪਰ ਮੁਰੰਮਤ ਕਿੱਥੋਂ ਕਰੋਗੇ? ਪਿੰਡਾਂ ਵਿੱਚ ਪਿਛਲੇ ਇੱਕ ਸਾਲ ਤੋਂ, ਤੁਹਾਡੇ ਪਿੰਡਾਂ ਵਿੱਚ ਵੀ ਅਤੇ ਸਾਡੇ ਪਿੰਡਾਂ ਵਿੱਚ ਵੀ, ਕਿਸੇ ਪੰਚਾਇਤ ਕੋਲ ਕੋਈ ਪੈਸਾ ਨਹੀਂ ਆਇਆ। ਕਿਸੇ ਸ਼ਹਿਰ ਵਿੱਚ, ਕਿਸੇ ਕਾਰਪੋਰੇਸ਼ਨ, ਕਿਸੇ ਛੋਟੇ ਟਾਊਨ ਵਿੱਚ ਪੈਸਾ ਨਹੀਂ ਆਇਆ। ਆਪਾਂ ਜੋ ਮਰਜ਼ੀ ਗੱਲ ਕਹੀਏ ਪਰ ਇਹ ਪੰਜਾਬ ਦੀ ਅਸਲੀਅਤ ਹੈ ਕਿ Government does not have enough of money. ਜਿਹੜੀਆਂ ਤੁਹਾਡੀਆਂ ਬਜਟ ਦੀਆਂ ਤਜਵੀਜ਼ਾਂ ਸਨ, ਤੁਸੀਂ ਕਿਹਾ ਸੀ ਕਿ 96 ਹਜ਼ਾਰ ਕਰੋੜ ਰੁਪਿਆ ਇਕੱਠਾ ਕਰਾਂਗੇ ਉਸ ਵਿੱਚ ਵੀ ਬੜੀ ਜ਼ਬਰਦਸਤ 25-30 ਹਜ਼ਾਰ ਕਰੋੜ ਰੁਪਏ ਦੀ shortfall ਹੈ। ਇਸ ਵਾਸਤੇ infrastructural development ਵਾਸਤੇ 2500-2600 ਕਰੋੜ ਰੁਪਿਆ ਰਹਿ ਜਾਣਾ ਹੈ। ਇਸ ਤਰ੍ਹਾਂ ਹੀ ਜਿਹੜੀ ਕਣਕ ਝੋਨੇ ਦੀ ਖਰੀਦ ਹੈ, ਉਸ ਵਿੱਚ ਵੀ ਪਰਸੈਂਟੇਜ ਕੱਟ ਦਿੱਤੀ ਗਈ ਹੈ, ਇਸ ਵਿੱਚ ਵੀ 2500-3000 ਕਰੋੜ ਰੁਪਏ ਦਾ ਘਾਟਾ ਪੈ ਜਾਣਾ ਹੈ। ਪੰਜਾਬ ਦੀ ਝਾਕੀ ਲਾਹ ਦਿੱਤੀ ਹੈ। ਇਹ ਤਾਂ ਤੁਸੀਂ G20 ਵੇਲੇ ਪਤਾ ਨਹੀਂ ਕਿਵੇਂ ਬਚ ਗਏ ਹੋ। ਝਾਕੀ, ਜਿਹੜਾ ਕਿਸੇ ਵੀ ਸਟੇਟ ਦਾ tableau ਹੁੰਦਾ ਹੈ, ਸਾਰੀ ਦੁਨੀਆਂ ਦੇ ਲੋਕ ਆਪਣੇ ਸੂਬੇ ਦੀ ਝਾਕੀ ਦੇਖਦੇ ਹਨ, ਉਹ ਕੱਢ ਦਿੱਤੀ ਗਈ ਹੈ। ਪਹਿਲਾਂ ਸਿੱਖ ਰੈਜੀਮੈਂਟ ਕੱਢ ਦਿੱਤੀ ਗਈ ਸੀ। ਸਭ ਤੋਂ highest decorated regiment of Indian Army just taken off on the Republic Day. ਪੰਜਾਬ ਨਾਲ ਵਿਤਕਰੇ ਬਾਰੇ ਅਸੀਂ ਤੁਹਾਡੇ ਨਾਲ ਹਾਂ। ਮੈਨੂੰ ਯਾਦ ਹੈ। ਮੈਂ ਤੁਹਾਨੂੰ ਥੋੜ੍ਹਾ ਜਿਹਾ ਪੁਰਾਣੇ historic perspective ਵਿੱਚ ਲੈ ਕੇ ਜਾਂਦਾ ਹਾਂ। ਮਹਾਰਾਜਾ ਰਣਜੀਤ ਸਿੰਘ ਜੀ ਦੀ ਮੌਤ 1839 ਵਿੱਚ ਹੋਈ। ਖਾਨਾਜੰਗੀ ਸ਼ੁਰੂ ਹੋ ਗਈ। ਸਿੱਖ ਫੋਰਸਿਜ਼ ਵਿੱਚ ਖਾਨਾਜੰਗੀ ਸ਼ੁਰੂ ਹੋ ਗਈ।

ਸ.ਸ.-ਸ਼.ਜੈ./1:10/6.3.2023

ਉਸ ਘਬਰਾਹਟ ਵਿੱਚ ਉਨ੍ਹਾਂ ਦੇ 2-3 ਵੱਡੇ ਬੇਟੇ ਖਾਨਾਜੰਗੀ ਦੇ ਸ਼ਿਕਾਰ ਹੋ ਗਏ, ਬਹੁਤ ਸਾਰੇ ਸਿੱਖ ਅਤੇ ਉਦੋਂ ਦੀਆਂ ਵੱਡੀਆਂ ਫੈਮਿਲੀਜ਼ ਖਾਨਾਜੰਗੀ ਦਾ ਸ਼ਿਕਾਰ ਹੋ ਗਈਆਂ। ਮਹਾਰਾਣੀ ਜਿੰਦਾ ਨੇ ਘਬਰਾਹਟ ਦੇ ਵਿੱਚ ਜਿਸ

ਤਰ੍ਹਾਂ ਆਮ ਤੌਰ ਤੇ ਬੈਕਡੋਰ ਚੈਨਲਜ਼ ਚਲਦੇ ਹਨ, ਸੂਬੇ ਦੀਆਂ ਸਰਕਾਰਾਂ ਦੇ ਨੈਸ਼ਨਲ ਨਾਲ ਚਲਦੇ ਹਨ ਅਤੇ ਨੈਸ਼ਨਲ ਦੇ ਇੰਟਰਨੈਸ਼ਨਲ ਨਾਲ ਚਲਦੇ ਹਨ। ਭਾਵੇਂ ਹਿੰਦੁਸਤਾਨ ਦਾ ਪੇਚਾ ਕਿਸੇ ਸਮੇਂ ਅਮਰੀਕਾ ਨਾਲ ਪਏ ਪਰੰਤੂ ਸਾਡੀ ਬੈਕ ਚੈਨਲ ਗੱਲਬਾਤ ਚਲਦੀ ਹੈ। ਮਹਾਰਾਣੀ ਜਿੰਦਾ ਨੇ ਜਦੋਂ ਗੱਲ ਕੀਤੀ, ਉਦੋਂ ਇੱਥੇ ਈਸਟ ਇੰਡੀਆ ਕੰਪਨੀ ਸੀ। ਉਨ੍ਹਾਂ ਨੂੰ ਕਿਹਾ ਕਿ ਲਾਹੌਰ ਦੇ ਵਾਸੀਆਂ ਨੂੰ ਬਚਾਉਣ ਦੀ ਲੋੜ ਹੈ। ਮਹਾਰਾਜਾ ਰਣਜੀਤ ਸਿੰਘ ਜੀ ਦਾ ਇਕਲੌਤਾ ਬੇਟਾ ਮਹਾਰਾਜਾ ਦਲੀਪ ਸਿੰਘ ਰਹਿ ਗਿਆ ਸੀ, ਉਹ ਉਦੋਂ ਤਕਰੀਬਨ 5-6 ਸਾਲ ਦੇ ਸਨ। ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਦੀ ਜਾਨ ਨੂੰ ਖਤਰਾ ਹੈ, ਮੇਰੀ ਜਾਨ ਨੂੰ ਖਤਰਾ ਹੈ ਅਤੇ ਲਾਹੌਰ ਦੇ ਲੋਕਾਂ ਨੂੰ ਖਤਰਾ ਹੈ, ਸਾਡੀ ਮਦਦ ਕਰੋ। ਅੰਗਰੇਜ਼ਾਂ ਨੇ ਕਿਹਾ ਕਿ ਅਸੀਂ ਮਦਦ ਕਰਾਂਗੇ ਪਰ ਸਾਨੂੰ ਲਿਖਤੀ ਚਿੱਠੀ ਕੱਢੋ। ਸੋ, 1846 ਵਿੱਚ ਮਹਾਰਾਣੀ ਜਿੰਦਾ ਕੋਲੋਂ ਚਿੱਠੀ ਲਿਖਵਾਈ ਗਈ ਕਿ ਲਾਹੌਰ ਨੂੰ ਸੇਫਗਾਰਡ ਕਰਨ ਵਾਸਤੇ ਮਹਾਰਾਜਾ ਰਣਜੀਤ ਸਿੰਘ ਦੇ ਇਕਲੌਤੇ ਬੇਟੇ ਨੂੰ ਸੇਫਗਾਰਡ ਕਰਨ ਵਾਸਤੇ ਅਤੇ ਮਹਾਰਾਣੀ ਜਿੰਦਾ ਨੂੰ ਸੇਫਗਾਰਡ ਕਰਨ ਵਾਸਤੇ ਪਹਿਲਾਂ regent ਗੋਰਿਆਂ ਨੇ ਹੈਨਰੀ ਲਾਰੈਂਸ ਲਾਹੌਰ ਕੋਰਟ ਵਿੱਚ ਲਗਾਇਆ। ਤਿੰਨ ਸਾਲ ਬਾਅਦ 1849 ਵਿੱਚ ਬਕਾਇਦਾ ਤੌਰ ਤੇ ਸਾਰਾ ਕਬਜ਼ਾ ਈਸਟ ਇੰਡੀਆ ਕੰਪਨੀ ਨੇ ਪੰਜਾਬ ਤੇ ਕਰ ਲਿਆ ਸੀ। ਮਹਾਰਾਣੀ ਜਿੰਦਾ ਅਤੇ ਉਨ੍ਹਾਂ ਦੇ ਬੇਟੇ ਨੂੰ ਚੁੱਕ ਕੇ ਯੂ.ਪੀ. ਦੇ ਇੱਕ ਕਿਲ੍ਹੇ ਵਿੱਚ ਬੰਦ ਕਰ ਲਿਆ ਤੇ ਬਾਕੀ ਸਾਰਾ ਇਤਿਹਾਸ ਤੁਹਾਨੂੰ ਪਤਾ ਹੀ ਹੈ। ਮੇਰੇ ਕਹਿਣ ਦਾ ਮਕਸਦ ਇਹ ਸੀ ਅਤੇ ਮੈਂ ਜਿੱਥੇ ਆ ਰਿਹਾ ਹਾਂ ਕਿ ਤੁਸੀਂ ਵੀ ਚੰਦ ਦਿਨ ਪਹਿਲਾਂ ਇਸੇ ਕਿਸਮ ਦੇ ਸੈਂਟਰ ਦੇ ਟਰੈਪ ਵਿੱਚ ਫਸ ਗਏ ਹੋ। ਜਿਹੜਾ ਉੱਥੇ ਅਜਨਾਲੇ ਦਾ ਰਾਮ-ਰੌਲਾ ਪਿਆ ਹੈ, ਸਾਡੇ ਕੋਲ 80 ਹਜ਼ਾਰ ਪੁਲਿਸ ਫੋਰਸਿਜ਼ ਹਨ। 1980-90 ਦੇ ਦਹਾਕੇ ਵਿੱਚ ਅਸੀਂ ਲੜਾਈ ਲੜੀ ਹੈ, ਪੰਜਾਬ ਦੀ ਪੁਲਿਸ ਫੋਰਸਿਜ਼ ਨੇ ਲੜੀ ਹੈ। ਪੰਜਾਬ ਵਿੱਚ ਅਮਨ-ਸ਼ਾਂਤੀ ਬਹਾਲ ਕੀਤੀ ਹੈ, ਤੁਹਾਡੇ ਅਫਸਰ ਤਕੜੇ ਹਨ। ਅਸੀਂ ਜਿਹੜੀ ਇਨ੍ਹਾਂ ਦੀ ਮਦਦ ਕਬੂਲ ਲਈ ਹੈ, ਮੈਂ ਇਹ ਉਸ ਤਰ੍ਹਾਂ ਹੀ ਸਮਝਦਾ ਹਾਂ ਕਿ ਇਹ ਤੁਹਾਡੇ ਕੋਲੋਂ ਹੋਇਆ ਭੋਲੇਪੰਨ ਵਿੱਚ ਹੀ ਹੈ। ਤੁਸੀਂ ਮਦਦ ਲੈ ਲਈ, ਉਨ੍ਹਾਂ ਨੇ 18 ਕੰਪਨੀਆਂ ਘੱਲ ਦਿੱਤੀਆਂ ਅਤੇ 19 ਹਜ਼ਾਰ ਬੰਦਾ ਸੀ.ਆਰ.ਪੀ.ਐਫ. ਦਾ ਖੜ੍ਹਾ ਕਰ ਦਿੱਤਾ। ਮਾਨ ਸਾਹਿਬ, ਇਹੀ ਕੰਮ ਪਹਿਲਾਂ ਹੋ ਕੇ ਹਟਿਆ ਹੈ, ਪੁਰਾਣੇ ਸੀ.ਆਰ.ਪੀ.ਐਫ. ਦੇ ਕਰਜ਼ੇ ਅਤੇ ਇਹ ਜਿੰਨਾ ਚਿਰ ਰਹੇ ਹਨ, ਇਨ੍ਹਾਂ ਨੇ ਬਿਲ ਵੀ ਤੁਹਾਡੇ ਕੋਲੋਂ ਹੀ ਲੈਣੇ ਹਨ। ਪੰਜਾਬ ਤੇ ਐਡੀਸ਼ਨਲ ਖਰਚਾ ਆ ਜਾਣਾ ਹੈ, ਪਹਿਲਾਂ ਵੀ ਆਪਣੇ ਕੋਲ ਅੱਗੇ ਕੁਝ ਨਹੀਂ ਹੈ। ਸਾਨੂੰ ਇਸ ਤੋਂ ਬਚਣ ਦੀ ਲੋੜ ਹੈ। ਤੁਸੀਂ ਆਪਣਾ ਟਾਈਮ ਕੱਢੋ ਭਾਵੇਂ ਜੀ-20 ਕੱਢਣਾ ਹੈ ਜਾਂ ਵਿਸਾਖੀ ਵਾਲਾ ਦਿਹਾੜਾ ਕੱਢਣਾ ਹੈ। ਇਸੇ ਗੱਲ ਕਾਰਨ ਆਮ ਬਿਆਨ ਸੁਣਿਆ ਸੀ ਪਰ ਈਸਟ ਇੰਡੀਆ ਕੰਪਨੀ ਵਰਗੀਆਂ ਦਾ ਪੈਰ ਪੁੱਟਣਾ ਬੜਾ ਔਖਾ ਹੈ। ਤੁਹਾਡੀ ਮਜਬੂਰੀਆਂ, ਤੁਹਾਡੀਆਂ ਮੁਸ਼ਕਲਾਂ ਹੋਰ ਵਧਣਗੀਆਂ। ਇਹ ਕੰਪਨੀਆਂ 18 ਤੋਂ 20 ਅਤੇ 20 ਤੋਂ 24 ਹੋਣਗੀਆਂ। ਪੰਜਾਬ ਆਲਰੇਡੀ

ਇਹ ਚੀਜ਼ਾਂ ਵੇਖ ਚੁੱਕਿਆ ਹੈ। ਇਸੇ ਗੱਲ ਕਾਰਨ ਉਹੀ ਫੋਰਸਾਂ, ਮੈਨੂੰ ਤਾਂ ਬਿਲਕੁਲ ਦਿਨ ਯਾਦ ਹਨ, ਅਸੀਂ ਉਸ ਸਮੇਂ ਪੂਰੇ ਜਵਾਨ ਸੀ। ਸਾਡੇ ਪਰਿਵਾਰਾਂ ਨੇ ਵੱਡੀਆਂ ਕੀਮਤਾਂ ਅਦਾ ਕੀਤੀਆਂ ਹਨ। ਉਹ ਕੰਮ ਵੀ ਇਸ ਤਰ੍ਹਾਂ ਹੀ ਚਲਿਆ ਸੀ। ਇਵੇਂ ਲੱਗਦਾ ਹੈ ਕਿ ਜਿਵੇਂ ਹਿੰਦੀ ਦੀਆਂ ਫਿਲਮਾਂ ਬਣੀਆਂ ਹਨ, ਇੱਕ ਪਾਰਟ ਵੰਨ ਹੁੰਦੀ ਹੈ, ਇੱਕ ਪਾਰਟ 2 ਹੈ। ਇਹ ਪਾਰਟ 2 ਚੱਲ ਪਈ ਹੈ, ਉਹੀ ਬੋਲੀ, ਉਹੀ ਨੌਜਵਾਨ, ਉਹੀ ਗੱਲਬਾਤ। ਜੇ ਇਹ ਪੰਜਾਬ ਦੇ ਵਾਰਸ ਹਨ, ਮੈਂ ਇਨ੍ਹਾਂ ਵਾਰਸਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇ ਕਾਕਾ ਤੁਸੀਂ ਸਿੱਖ ਨੌਜਵਾਨਾਂ ਨੂੰ ਧਰਮ ਤੇ ਗੁਰੂ ਨਾਲ ਜੋੜਨਾ ਹੈ ਤਾਂ ਸਾਨੂੰ ਕਿਸੇ ਨੂੰ ਕੀ ਤਕਲੀਫ ਹੈ। ਜੇ ਤੁਸੀਂ ਨਸ਼ੇ ਨਾਲ ਲੜਾਈ ਲੜਨੀ ਹੈ ਤਾਂ ਸਮੁੱਚਾ ਪੰਜਾਬ ਤੁਹਾਡੇ ਨਾਲ ਹੈ ਪਰੰਤੂ ਜੇ ਤੁਸੀਂ ਬੰਦੂਕਾਂ ਚੁੱਕ ਕੇ ਇਹ ਸਮਝਦੇ ਹੋ ਕਿ ਅਸੀਂ ਪੰਜਾਬ ਵਿੱਚ ਆਪਣਾ ਡਰ ਤੇ ਖੌਫ ਪੈਦਾ ਕਰਨਾ ਹੈ ਤਾਂ ਇਹ ਕਿਸੇ ਨੇ ਹੋਣ ਨਹੀਂ ਦੇਣਾ। ਇਸ ਲੜਾਈ ਵਿੱਚ ਵੀ ਅਸੀਂ ਤੁਹਾਡੇ ਨਾਲ ਹਾਂ। ਮਾਨ ਸਾਹਿਬ, ਇਹ ਬੜੀ unfortunate ਗੱਲ ਹੈ, ਇਸ ਕਿਸਮ ਦੇ ਲੋਕ ਇੱਕ ਦਿਨ ਪਹਿਲਾਂ ਵਾਰਨਿੰਗ ਦੇਣ ਅਤੇ ਹਜ਼ਾਰਾਂ ਦਾ ਇਕੱਠ ਕਰਕੇ ਤੇ ਸਾਰਿਆਂ ਤੋਂ ਵੱਡੀ ਬਦਕਿਸਮਤੀ ਦੀ ਗੱਲ ਕੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਅੱਗੇ ਲਗਾਇਆ ਗਿਆ ਪਰੰਤੂ ਸਿੱਖ ਟਰੈਡੀਸ਼ਨਜ਼ ਹਨ ਜਿਨ੍ਹਾਂ ਅਨੁਸਾਰ ਅਸੀਂ ਹਮੇਸ਼ਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕ ਕੇ ਜਦੋਂ ਵੱਡੀਆਂ ਜੰਗਾਂ ਵਿੱਚ ਜਾਣਾ ਹੁੰਦਾ ਹੈ ਤਾਂ ਉਨ੍ਹਾਂ ਦਾ ਓਟ ਤੇ ਆਸਰਾ ਲੈ ਕੇ ਜਾਂਦੇ ਹਾਂ।

**ਮ.ਰ. ਸ਼ੁ.ਜੈ/1.15/06.03.2023**

ਸਿੱਖ ਰੈਜੀਮੈਂਟਸ ਜਾਂਦੀਆਂ ਹਨ, ਪੰਜਾਬ ਰੈਜੀਮੈਂਟਸ ਜਾਂਦੀਆਂ ਹਨ but all times in war ਹਮੇਸ਼ਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਪਿੱਛੇ ਉੱਥੇ ਹੁੰਦਾ ਹੈ, ਜਿੱਥੋਂ ਆਸਾਨੀ ਨਾਲ ਸੇਫਗਾਰਡ ਕੀਤਾ ਜਾਵੇ। ਹੁਣ ਮੈਂ ਉਸ ਕਿੰਤੂ-ਪਰੰਤੂ ਵਿੱਚ ਨਹੀਂ ਆਉਂਦਾ ਕਿ ਗੌਰਮਿੰਟ ਫੇਲ੍ਹ ਹੋਈ ਜਾਂ ਤੁਹਾਡੀ ਇੰਟਲੀਜੈਂਸ ਫੇਲ੍ਹ ਹੋਈ ਕਿਉਂਕਿ ਉਸ ਨੇ ਤੁਹਾਨੂੰ 24 ਘੰਟੇ ਪਹਿਲਾਂ ਦੱਸ ਦਿੱਤਾ ਸੀ। ਪਰੰਤੂ ਚਲੋ, ਅਸੀਂ ਪੁਲਿਸ ਅਫਸਰਾਂ ਦੀ ਇਹ ਵੀ ਗੱਲ ਸੁਣੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਨਾਲ ਸੀ। ਕਿਸੇ ਵੇਲੇ ਵੀ ਫਿਰ ਇਹੋ ਜਿਹੀ ਘਟਨਾ ਵਾਪਰ ਸਕਦੀ ਸੀ, ਜਿਵੇਂ ਪਹਿਲਾਂ ਤੁਹਾਡੇ ਕੋਟਕਪੂਰੇ ਜਾਂ ਬਰਗਾੜੀ ਵਿਖੇ ਵਾਪਰੀ ਸੀ। ਚਲੋ, ਅਸੀਂ ਉਹ ਵੀ ਛੱਡ ਲੈਂਦੇ ਹਾਂ ਪਰ ਹੁਣ ਤੁਹਾਨੂੰ ਤਿਆਰ ਹੋਣਾ ਪਵੇਗਾ। ਤੁਸੀਂ ਚੰਦ ਦਿਨ ਪਹਿਲਾਂ ਇਹ ਗੱਲ ਕਹੀ ਕਿ ਮੈਨੂੰ ਤਾਂ ਇੱਕ-ਇੱਕ ਸੈਕਿੰਡ ਦੀ ਖਬਰ ਹੈ, ਜੋ ਪੰਜਾਬ ਵਿੱਚ ਹੋ ਰਿਹਾ ਹੈ। ਜੇਕਰ 25 ਮਨਿਸਟਰਜ਼ ਨੂੰ ਨਹੀਂ ਪਤਾ ਹੋਵੇਗਾ ਤਾਂ ਹੋਰ ਕਿਸੇ ਨੂੰ ਕੀ ਪਤਾ ਹੋਵੇਗਾ। ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਸ ਨੇ ਤੁਹਾਨੂੰ ਇੱਕ-ਇੱਕ ਪਲ ਦੀ ਖਬਰ ਦੇਣੀ ਹੁੰਦੀ ਹੈ, ਉਹ ਇੰਟੈਲੀਜੈਂਸ ਚੀਫ ਹੀ ਨਹੀਂ ਸੀ। ਇਸ ਤੋਂ ਇਲਾਵਾ ਜਦੋਂ ਅਜਨਾਲਾ ਪੁਲਿਸ ਸਟੇਸ਼ਨ ਤੇ ਕਬਜ਼ਾ ਕੀਤਾ ਗਿਆ, ਇੱਕ ਅੱਛਾ ਪੁਲਿਸ ਅਫਸਰ, ਸਤਿੰਦਰ ਸਿੰਘ ਔਰ ਉਸ ਦੇ ਸੁਰਗਵਾਸੀ

ਫਾਦਰ ਨੇ 80-90 ਦੀ ਜੰਗ ਵਿੱਚ ਤਕੜੇ ਹੋ ਕੇ ਪੰਜਾਬ ਵਿੱਚ ਸ਼ਾਂਤੀ ਬਣਾਈ ਰੱਖਣ ਲਈ ਰੋਲ ਅਦਾ ਕੀਤਾ। ਮੈਂ ਪਹਿਲੀ ਦਫਾ ਦੇਖਿਆ ਕਿ ਉਸ ਐਸ.ਐਸ.ਪੀ. ਨੂੰ ਆਲੇ-ਦੁਆਲੇ ਤੋਂ ਬੰਦੂਕਾਂ ਨਾਲ ਘੇਰਿਆ ਪਿਆ ਸੀ। ਉਸ ਨਾਲ ਇਸ ਤਰ੍ਹਾਂ ਇੰਟੈਰੋਗੇਸ਼ਨ ਕੀਤੀ ਜਾ ਰਹੀ ਸੀ, ਜਿਵੇਂ ਤਾਲਿਬਾਨ ਦੀ ਅਫਗਾਨਿਸਤਾਨ ਵਿੱਚ ਹੋਈ ਸੀ। ਉਹ ਪੁਰਾਣੀਆਂ ਵੀਡਿਓਜ਼ ਵੇਖੀਆਂ ਹਨ, ਜਿਸ ਵਿੱਚ ਇੱਕ ਅਮਰੀਕਨ ਜਰਨਲਿਸਟ ਦੀਆਂ ਬਾਂਹਾਂ ਬੰਨ੍ਹ ਕੇ ਇੰਟੈਰੋਗੇਸ਼ਨ ਕੀਤੀ ਗਈ ਸੀ। ਉਸੇ ਤਰ੍ਹਾਂ ਐਸ.ਐਸ.ਪੀ. ਨੂੰ ਆਲੇ-ਦੁਆਲੇ ਤੋਂ ਬੰਦੂਕਾਂ ਨਾਲ ਘੇਰਾਬੰਦੀ ਕੀਤੀ ਹੋਈ ਸੀ ਅਤੇ ਉਸ ਨੂੰ ਸਵਾਲ-ਜਵਾਬ ਹੋ ਰਹੇ ਸਨ। ਸਾਨੂੰ ਬਹੁਤ ਹੀ careful ਰਹਿਣਾ ਪਵੇਗਾ। ਸਪੀਕਰ ਸਾਹਿਬ, ਮੈਂ ਹਾਊਸ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਯਹੂਦੀ Jews ਹਨ ਅਤੇ ਜਿਹੜੇ ਸਿੱਖ ਹਨ, ਇਨ੍ਹਾਂ ਦੀ ਬੇਸਿਕਲੀ ਪਾਪੂਲੇਸ਼ਨ ਇਕੋ ਜਿਹੀ ਹੈ, ਜਿੰਨੀ ਸਿੱਖਾਂ ਦੀ ਇਤਿਹਾਸ ਵਿੱਚ persecution ਹੋਈ ਹੈ। ਉਸ ਤੋਂ ਵੱਧ persecution Jews ਦੀ ਹੋਈ ਹੈ। ਤੁਸੀਂ ਚੰਗੀ ਤਰ੍ਹਾਂ ਹਿਸਟਰੀ ਵਿੱਚ ਵੇਖੋ। But they have again come up because ਉਨ੍ਹਾਂ ਨੇ ਨਾਲੇਜ ਦਾ ਸਹਾਰਾ ਲਿਆ। ਮੈਂ ਵਾਰਿਸ ਪੰਜਾਬ ਦੇ ਨੂੰ ਕਹਿਣਾ ਚਾਹੁੰਦਾ ਹਾਂ ਕਿ ਵਾਰਿਸੋ, ਨੌਜਵਾਨ ਬੱਚਿਆਂ ਨੂੰ AK47 ਦਾ ਰਸਤਾ ਨਾ ਵਿਖਾਉ। ਜੇਕਰ ਉਨ੍ਹਾਂ ਨੂੰ ਫੜ੍ਹਾਉਣਾ ਹੈ ਤਾਂ ਉਨ੍ਹਾਂ ਦੇ ਹੱਥ ਵਿੱਚ ਕਲਮ ਫੜ੍ਹਾਉ। ਇਨ੍ਹਾਂ ਨੂੰ ਅਸੀਂ ਪੜ੍ਹੇ-ਲਿਖੇ ਬਣਾਈਏ। ਜਦੋਂ ਸਾਊਥ ਇੰਡੀਆ ਵਿੱਚ ਆਈ.ਟੀ. ਦੀ ਰੈਵੋਲਿਊਸ਼ਨ ਚੱਲ ਰਹੀ ਸੀ ਤਾਂ ਪੰਜਾਬ ਨੇ ਇਸ ਆਈ.ਟੀ. ਰੈਵੋਲਿਊਸ਼ਨ ਨੂੰ ਮਿਸ ਕਰ ਦਿੱਤਾ। ਧਾਲੀਵਾਲ ਸਾਹਿਬ, ਮੈਂ ਰੋਜ਼ ਆਈ.ਟੀ. ਵਾਲਿਆਂ ਨਾਲ ਗੱਲ ਕਰ ਰਿਹਾ ਹਾਂ। ਮੇਰਾ ਇੱਕ ਦੋਸਤ ਅਮਰੀਕਾ ਤੋਂ ਆਇਆ ਹੈ, ਉਸ ਨੇ ਆਉਂਦਿਆਂ ਹੀ ਇੱਕ ਬਹੁਤ ਵੱਡਾ ਆਈ.ਟੀ. ਸੈਂਟਰ ਖੋਲ੍ਹਿਆ ਹੈ। ਉਹ ਮੈਨੂੰ ਕਹਿੰਦਾ ਕਿ ਬਾਜਵਾ ਸਾਹਿਬ, ਸਾਨੂੰ ਕੰਮ ਕਰਨ ਵਾਲੇ ਬੰਦੇ ਨਹੀਂ ਮਿਲ ਰਹੇ ਹਨ। ਮੈਨਪਾਵਰ ਹੀ ਅਵੇਲੇਬਲ ਨਹੀਂ ਹੈ ਔਰ ਉਨ੍ਹਾਂ ਸਾਰਿਆਂ ਦੀ ਜਾੱਬ 50 ਹਜ਼ਾਰ ਤੋਂ ਸ਼ੁਰੂ ਹੋ ਕੇ 2-2 ਲੱਖ ਰੁਪਿਆ ਤੱਕ ਹੈ ਪਰ ਅਵੇਲੇਬਿਲਟੀ ਨਹੀਂ ਹੈ। Closest availability ਗੁੜਗਾਉਂ ਤੋਂ ਸ਼ੁਰੂ ਹੁੰਦੀ ਹੈ। ਅੱਜ ਹੀ ਮੈਂ ਇੱਕ ਐਡਵਰਟਾਈਜ਼ਮੈਂਟ ਪੜ੍ਹ ਰਿਹਾ ਸੀ। ਇੱਕ ਸਾਊਥ ਇੰਡੀਆ ਵਿੱਚ ਮਲਟੀਨੈਸ਼ਨਲ ਕੰਪਨੀ ਹੈ, ਉਹ ਤਿੰਨ ਸੂਬਿਆਂ ਕਰਨਾਟਕਾ, ਆਂਧਰਾ ਪ੍ਰਦੇਸ਼ ਤੇ ਤਿਲੰਗਾਨਾ ਵਿਖੇ ਆਈ.ਟੀ. ਸੈਕਟਰ ਵਿੱਚ ਇੱਕ-ਇੱਕ ਲੱਖ ਜਾੱਬਜ਼ ਪ੍ਰੋਵਾਈਡ ਕਰ ਰਹੀ ਹੈ। ਸਾਨੂੰ ਆਪਣਾ ਧਿਆਨ ਆਈ.ਟੀ. ਵੱਲ ਕਰਨਾ ਪਵੇਗਾ। ਆਪਸੀ ਲੜਾਈ ਆਪਾਂ ਲੜਦੇ ਰਹਾਂਗੇ। ਗੱਲਾਂ ਬਹੁਤ ਸਾਰੀਆਂ ਹਨ। ਅੱਜ ਸਾਨੂੰ ਸੰਜੀਦਗੀ ਦੀ ਬੜੀ ਲੋੜ ਹੈ। ਇਸ ਲੜਾਈ ਵਿੱਚ ਅਸੀਂ ਤੁਹਾਡੇ ਨਾਲ ਹਾਂ ਕਿਉਂਕਿ ਅਸੀਂ 80-90 ਦਾ ਦੌਰ ਵੇਖਿਆ ਹੈ। Similar ਹਾਲਾਤ ਫਿਰ ਬਣਦੇ ਜਾ ਰਹੇ ਹਨ। ਮੇਰੀ ਤੁਹਾਨੂੰ ਗੁਜਾਰਿਸ਼ ਹੈ ਕਿ ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਨੂੰ ਨਾਲ ਲਓ, ਮੈਂ ਆਪਣੀ ਗੱਲ ਨਹੀਂ ਕਰਦਾ। ਇੱਥੇ ਸ਼੍ਰੋਮਣੀ ਅਕਾਲੀ ਦਲ ਬੈਠਾ ਹੈ, they are all nationalist parties ਉਨ੍ਹਾਂ ਨੇ ਵੀ ਸਫਰ

ਕੀਤਾ ਹੈ ਔਰ ਇੱਥੇ ਬਹੁਜਨ ਸਮਾਜ ਪਾਰਟੀ ਵੀ ਬੈਠੀ ਹੈ। ਭਾਜਪਾ ਵਾਲੇ ਆਪਣਿਆਂ ਨੂੰ ਹੀ ਪੁੱਛ ਲਓ, ਜੇਕਰ ਉਹ ਮਦਦ ਕਰਨ ਨੂੰ ਤਿਆਰ ਹੋਣ। ਕਿਉਂਕਿ ਪੰਜਾਬ ਦੇ ਵਿੱਚ special emphasis Central Government ਨੂੰ lay ਕਰਨਾ ਪਵੇਗਾ। ਸੋ, ਮੈਂ ਇਹ ਤੁਹਾਨੂੰ ਕਹਿਣਾ ਚਾਹਾਂਗਾ ਕਿ ਤੁਹਾਡੇ ਕੋਲ opportunity ਹੈ, we will fully back you ਹੁਣ ਮੈਂ ਅਗਲੀ ਗੱਲ ਕਰ ਲਵਾਂ ਜੀ। ਕੱਲ੍ਹ ਮੈਂ ਰਾਘਵ ਚੱਢਾ ਜੀ ਦਾ ਬਿਆਨ ਪੜ੍ਹ ਰਿਹਾ ਸੀ, ਜਿੰਨੀਆਂ ਵੀ ਆਪੋਜ਼ੀਸ਼ਨ ਪਾਰਟੀਜ਼ ਹਨ, ਉਨ੍ਹਾਂ ਦੇ ਸਾਰੇ ਲੀਡਰਾਂ ਨੂੰ ਹਰ ਰੋਜ਼ ਸੀ.ਬੀ.ਆਈ., ਈ.ਡੀ. ਅਤੇ ਐਨ.ਆਈ.ਏ. ਰੇਡ ਕਰ ਰਹੀ ਹੈ, ਉਨ੍ਹਾਂ ਨੇ ਰਾਏ ਦਿੱਤੀ ਕਿ ਸਾਰਿਆਂ ਦੇ ਦਫਤਰਾਂ ਦੇ ਉੱਤੇ ਭਾਜਪਾ ਦਾ ਝੰਡਾ ਲਗਾ ਦਿਓ। ਮੈਂ ਤੁਹਾਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ let us move forward. ਹੁਣ ਸਾਨੂੰ ਕੱਲ੍ਹ ਨੂੰ ਕਹਿਣ ਲਈ ਮਜਬੂਰ ਨਾ ਕਰ ਦਿਓ ਕਿ ਵਿਜੀਲੈਂਸ ਦੇ ਦਫਤਰ ਉੱਤੇ ਆਮ ਆਦਮੀ ਪਾਰਟੀ ਦਾ ਝੰਡਾ ਲਗਾ ਦਿਓ। ਇਸ ਕੰਮ ਤੋਂ ਬਾਹਰ ਨਿਕਲੀਏ, ਇਸ ਵਿੱਚ ਕੁਝ ਨਹੀਂ ਮਿਲਣਾ।

GK/Abhishek 1.20 6-3--2023

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਇਸ ਗੱਲ ਤੇ ਮੈਂ ਬਿਲਕੁਲ ਚੰਗੀ ਰਾਏ ਦਿੱਤੀ ਹੈ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਬਹੁਤ ਕੁਝ ਲੱਭ ਜਾਣਾ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਫਿਰ ਤੁਸੀਂ ਆਪਣਾ ਰਾਂਝਾ ਰਾਜ਼ੀ ਕਰ ਲਵੋ ਪਰ ਫਿਰ ਆਪਣਿਆਂ ਵੱਲ ਵੀ ਧਿਆਨ ਦਿਓ।

**ਮੁੱਖ ਮੰਤਰੀ:** ਸੁਰਜੇਵਾਲਾ ਸਾਹਿਬ ਕੀ ਕਹਿੰਦੇ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸੁਰਜੇਵਾਲਾ ਸਾਹਿਬ ਦਾ ਮੈਨੂੰ ਨਹੀਂ ਪਤਾ। ਅਸੀਂ ਇੱਥੇ ਆਪਣੀ ਗੱਲ ਕਰੀਏ।

**ਮੁੱਖ ਮੰਤਰੀ:** ਇਹ ਨਾ ਕਹੋ ਕਿ ਤੁਸੀਂ ਵਿਜੀਲੈਂਸ ਵਾਲਿਆਂ ਨੂੰ ਸਾਡੇ ਕੋਲ ਨਾ ਭੇਜਿਆ ਕਰੋ। ਸਾਡੇ ਕੋਲੋਂ ਕੁਝ ਨਹੀਂ ਲੱਭਣਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮੈਂ ਇਹ ਗੱਲ ਨਹੀਂ ਕਹੀ ਕਿ ਵਿਜੀਲੈਂਸ ਵਾਲਿਆਂ ਨੂੰ ਸਾਡੇ ਕੋਲ ਨਾ ਭੇਜੋ। ਮੈਂ ਇਹ ਕਿਹਾ ਕਿ ਫਿਰ ਬਰਾਬਰ ਹਿਸਾਬ ਕਰੋ। ਜਿਹੜੇ ਸਰਾਰੀ ਸਾਹਿਬ ਤੁਸੀਂ ਕੈਬੀਨੇਟ ਚੋਂ ਡਰਾਪ ਕੀਤੇ ਹਨ, ਕੀ ਇਹ ਵੱਖਰੇ ਹਨ? Why have you dropped him?

**ਮੁੱਖ ਮੰਤਰੀ:** ਜਿਹੜੇ 40 ਬੰਦਿਆਂ ਦੀ ਲਿਸਟ ਤੁਸੀਂ ਲੈ ਕੇ ਗਏ ਸੀ, ਉਨ੍ਹਾਂ ਵਿੱਚੋਂ ਕੌਣ ਇੱਥੇ ਬੈਠੇ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਕਿਹੜੇ 40 ਬੰਦਿਆਂ ਦੀ ਲਿਸਟ ਦੀ ਗੱਲ ਕਰ ਰਹੇ ਹੋ?

**ਮੁੱਖ ਮੰਤਰੀ:** ਜਿਹੜੀ ਲਿਸਟ ਕੈਪਟਨ ਸਾਹਿਬ, ਸੋਨੀਆ ਗਾਂਧੀ ਜੀ ਕੋਲ ਲੈ ਕੇ ਗਏ ਸਨ। ਉਦੋਂ ਹਾਈ ਕਮਾਂਡ ਵੱਲੋਂ ਕਿਹਾ ਗਿਆ ਸੀ ਕਿ ਇਹ ਲਿਸਟ ਦੱਬ ਲਵੋ ਇਸ ਨਾਲ ਕਾਂਗਰਸ ਦੀ ਬਦਨਾਮੀ ਹੋਵੇਗੀ। ਤੁਸੀਂ ਪੰਜਾਬ ਦੀ ਬਦਨਾਮੀ ਤਾਂ ਝੱਲ ਲਵੋਗੇ ਪਰ ਕਾਂਗਰਸ ਦੀ ਬਦਨਾਮੀ ਨਹੀਂ ਝੱਲ ਸਕਦੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮਾਨ ਸਾਹਿਬ, ਮੇਰੀ ਬੇਨਤੀ ਸੁਣੋ।

**ਮੁੱਖ ਮੰਤਰੀ:** ਤੁਸੀਂ ਇਹ ਨਹੀਂ ਕਹਿ ਸਕਦੇ ਕਿ ਵਿਜੀਲੈਂਸ ਆਮ ਆਦਮੀ ਪਾਰਟੀ ਦੀ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮੇਰੀ ਗੱਲ ਤਾਂ ਸੁਣ ਲਵੋ।

**ਮਾਨਯੋਗ ਸਪੀਕਰ:** ਚੇਅਰ ਨੂੰ ਐਡਰੈਸ ਕੀਤਾ ਜਾਵੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਤੁਸੀਂ ਸਭ ਦੀ ਇਨਕੁਆਰੀ ਜ਼ਰੂਰ ਕਰੋ ਪਰ ਫਿਰ ਆਪਣੀ ਵੀ ਤਿਆਰੀ ਰੱਖਿਓ। ਥੋੜ੍ਹੇ ਦਿਨ ਹੀ ਲੱਗਣੇ ਹਨ, ਜਦੋਂ ਦਿੱਲੀ ਵਾਲੇ ਆ ਕੇ ਤੁਹਾਡੇ ਗੁਆਂਢ ਵਿੱਚ ਬੈਠਣ ਵਾਲੇ ਹਨ।

**ਮੁੱਖ ਮੰਤਰੀ:** ਕੋਈ ਗੱਲ ਨਹੀਂ। ਤੁਸੀਂ ਆਪਣੇ ਬਾਕੀ ਬੰਦੇ ਬਚਾ ਲਵੋ। ਪਹਿਲਾਂ ਤੁਸੀਂ ਆਪਣੀ ਪਾਰਟੀ ਬਚਾ ਲਵੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਅਸੀਂ ਬਚੇ ਹੀ ਹੋਏ ਹਾਂ। ਸਾਨੂੰ ਕੋਈ ਫਿਕਰ ਕਰਨ ਦੀ ਲੋੜ ਨਹੀਂ ਹੈ।

**ਮਾਨਯੋਗ ਸਪੀਕਰ:** ਚੇਅਰ ਨੂੰ ਐਡਰੈਸ ਕੀਤਾ ਜਾਵੇ।

**ਮੁੱਖ ਮੰਤਰੀ:** ਤੁਸੀਂ ਇਹ ਕੀ ਕਹਿ ਰਹੇ ਹੋ ਕਿ ਆਪਣੀ ਵੀ ਤਿਆਰੀ ਰੱਖਿਓ। ਇਸ ਦਾ ਮਤਲਬ ਤੁਸੀਂ threat ਕਰ ਰਹੇ ਹੋ। (ਵਿਘਨ) ਜਿਹੜਾ ਤੁਹਾਡੇ ਵਿੱਚੋਂ ਗਲਤੀ ਕਰੇਗਾ ਉਹ ਵੀ ਅੰਦਰ ਜਾਵੇਗਾ ਅਤੇ ਜਿਹੜਾ ਸਾਡੇ ਵਿੱਚੋਂ ਗਲਤੀ ਕਰੇਗਾ ਉਹ ਵੀ ਬਖਸ਼ਿਆ ਨਹੀਂ ਜਾਵੇਗਾ ਪਰ ਆਪਣੇ ਵਾਲਿਆਂ ਨੂੰ ਬਚਾਓ ਨਾ ਕਿ ਵਿਜੀਲੈਂਸ ਤੇ ਝੰਡਾ ਲਗਾ ਦਿਓ। (ਥੰਪਿੰਗ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਹ ਤੁਸੀਂ ਕੀ ਕਰ ਰਹੇ ਹੋ। ਚਾਰ ਦਿਨ ਤੁਸੀਂ ਬਠਿੰਡੇ ਵਾਲਾ ਐਮ.ਐਲ.ਏ. ਕਿਉਂ ਨਹੀਂ ਫੜਿਆ?

**ਮੁੱਖ ਮੰਤਰੀ:** ਉਹ ਤਾਂ ਜੇਲ੍ਹ ਦੇ ਅੰਦਰ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਉਹ ਤਾਂ ਹੁਣ ਅੰਦਰ ਹੋਇਆ ਹੈ।

**ਮੁੱਖ ਮੰਤਰੀ:** ਤੁਹਾਡੇ ਤਾਂ ਹਾਲੇ ਤੱਕ ਇੱਥੇ ਹੀ ਬੈਠੇ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਕਿਹੜੇ ਬੈਠੇ ਹਨ ?

**ਮੁੱਖ ਮੰਤਰੀ:** ਇੱਥੇ ਹੀ ਬੈਠੇ ਹਨ, ਮੈਂ ਨਾਂ ਵੀ ਦੱਸ ਦਿੰਦਾ ਹਾਂ। ਗੈਂਗਸਟਰਾਂ ਨਾਲ ਨਾਮ ਜੁੜਦੇ ਹਨ।

**ਮਾਨਯੋਗ ਸਪੀਕਰ:** ਚੇਅਰ ਨੂੰ ਐਡਰੈਸ ਕੀਤਾ ਜਾਵੇ। (ਵਿਘਨ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਤੁਸੀਂ ਬਿਨਾਂ ਇਨਵੈਸਟੀਗੇਸ਼ਨ ਤੋਂ ਇਲਜ਼ਾਮ ਲਗਾ ਰਹੇ ਹੋ ਤੇ ਅਸੀਂ ਨਹੀਂ ਕਰ ਸਕਦੇ।

**ਮੁੱਖ ਮੰਤਰੀ:** ਕਿਸੇ ਚੀਜ਼ ਦੀ ਜਾਂਚ ਕਰਨ ਲਈ ਟਾਈਮ ਤਾਂ ਲੱਗਦਾ ਹੀ ਹੈ। (ਵਿਘਨ) ਤੁਸੀਂ ਸਬਰ ਕਰੋ। ਮੈਂ ਕਾਂਗਰਸ ਪਾਰਟੀ ਦੇ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਸਭ ਦੀ ਵਾਰੀ ਆਵੇਗੀ। (ਥੰਪਿੰਗ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਸ ਦਾ ਮਤਲਬ ਤੁਹਾਨੂੰ ਕਿਸੇ ਕਿਸਮ ਦੀ ਗੱਲ ਸਮਝ ਨਹੀਂ ਆ ਰਹੀ। ਸਿਸੋਦੀਆ ਤੋਂ ਬਾਅਦ ਤੁਸੀਂ ਫਿਰ ਆਪਣੀ ਵੀ ਤਿਆਰੀ ਰੱਖੋ।

**ਮਾਨਯੋਗ ਸਪੀਕਰ:** ਬਾਜਵਾ ਜੀ, ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਜਿਸ ਨੇ ਪੰਜਾਬ ਦਾ ਇੱਕ ਵੀ ਪੈਸਾ ਖਾਧਾ ਹੈ ਤੇ ਉਸ ਪੈਸੇ ਬਾਰੇ ਜੇਕਰ ਕੋਈ ਕਹੇ ਕਿ ਮੇਰੇ ਤੋਂ ਹਿਸਾਬ ਨਾ ਲਿਆ ਜਾਵੇ ਤਾਂ ਇਹ ਗੱਲ ਮੈਨੂੰ ਸਮਝ ਨਹੀ ਆਉਂਦੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਅਸੀਂ ਕਿਸੇ ਨੇ ਇਹ ਨਹੀਂ ਕਿਹਾ ਕਿ ਹਿਸਾਬ ਨਾ ਲਵੋ। ਅਸੀਂ ਇਸ ਤਰ੍ਹਾਂ ਬਿਲਕੁਲ ਵੀ ਨਹੀਂ ਕਿਹਾ। ਅਸੀਂ ਇਹ ਕਿਹਾ ਕਿ ਆਪਣਾ ਹਿਸਾਬ ਵੀ ਦੇਵੋ। ਫਿਰ ਤੁਹਾਡੇ ਸਰਾਰੀ ਸਾਹਿਬ ਬਾਹਰ ਕਿਵੇਂ ਹਨ। Why he has not been put in? ਉਨ੍ਹਾਂ ਖਿਲਾਫ ਕੇਸ ਕਿਉਂ ਰਜਿਸਟਰ ਨਹੀਂ ਕੀਤਾ। (ਵਿਘਨ)

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਚੇਅਰ ਨੂੰ ਐਡਰੈਸ ਕਰੋ।

**ਮੁੱਖ ਮੰਤਰੀ:** ਜਿਹੜੇ ਇੱਥੇ ਡੇਢ ਸਾਲ ਪਹਿਲਾਂ ਫਰੰਟ ਰੋਅ ਵਾਲੇ ਬੈਠੇ ਸਨ ਉਹ ਅੱਜ ਕਿੱਥੇ ਹਨ?

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਉਹ ਕਿਤੇ ਵੀ ਹੋਣ। ਉਨ੍ਹਾਂ ਦੀ ਗੱਲ ਕਿਉਂ ਕਰਦੇ ਹੋ।

**ਮੁੱਖ ਮੰਤਰੀ:** ਸੁਨੀਲ ਜਾਖੜ ਕਿੱਥੇ ਹੈ, ਗੁਰਪ੍ਰੀਤ ਕਾਂਗੜ ਕਿੱਥੇ ਹੈ, ਬਲਬੀਰ ਸਿੱਧੂ ਕਿੱਥੇ ਹੈ, ਮਨਪ੍ਰੀਤ ਬਾਦਲ ਕਿੱਥੇ ਹੈ, ਤੁਹਾਡਾ ਭਰਾ ਫਤਿਹਜੰਗ ਸਿੰਘ ਬਾਜਵਾ ਕਿੱਥੇ ਹੈ?

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਉਹ ਕਿਤੇ ਵੀ ਹੋਣਗੇ। ਸਾਨੂੰ ਨਹੀਂ ਪਤਾ। ਤੁਸੀਂ ਸਾਨੂੰ ਕਿਉਂ ਪੁੱਛਦੇ ਹੋ? ਇਹ ਤਾਂ ਉਹੀ ਦੱਸ ਸਕਦੇ ਹਨ।

**ਮੁੱਖ ਮੰਤਰੀ:** ਉਹ ਤਾਂ ਉੱਧਰ ਬੀ.ਜੇ.ਪੀ. ਵਿੱਚ ਚਲੇ ਗਏ। ਸੁਰਜੇਵਾਲਾ ਬੰਗਲੌਰ ਵਿੱਚ ਕਹਿ ਰਿਹਾ ਸੀ ਕਿ ਜੇਕਰ ਪਾਰਟੀ ਸੱਤਾ ਬਦਲ ਗਈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਬੀ.ਜੇ.ਪੀ. ਵਾਲੇ ਬਚ ਜਾਣਗੇ। ਅਸੀਂ ਇੱਥੇ ਇਹੀ ਗੱਲ ਕਹਿੰਦੇ ਹਾਂ ਕਿ ਸੱਤਾ ਬਦਲ ਗਈ ਅਤੇ ਜੇਕਰ ਸੱਤਾ ਵਿੱਚ ਨਹੀਂ ਰਹੇ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਬਚ ਜਾਵੋਗੇ। ਚਾਹੇ ਬੀ.ਜੇ.ਪੀ. ਵਿੱਚ ਚਲੇ ਜਾਓ ਚਾਹੇ ਜੀ.ਜੇ.ਪੀ. ਵਿੱਚ ਚਲੇ ਜਾਓ ਜੇਕਰ ਪੰਜਾਬ ਦਾ ਪੈਸਾ ਖਾਧਾ ਹੈ ਤਾਂ ਅੰਦਰ ਹੋਵੋਗੇ।

**Sardar Partap Singh Bajwa:** Maan Sahib, you are just playing to the gallery once again. ਅਸੀਂ ਇਹ ਕਹਿ ਰਹੇ ਹਾਂ ਕਿ ਫਿਰ ਤਿਆਰੀ ਰੱਖੋ। ਇੱਥੇ ਵੀ ਕੰਮ ਆਰੰਭਿਆ ਗਿਆ ਹੈ। ਜੇਕਰ ਅਸੀਂ ਦੱਸਣ ਤੇ ਆਏ ਤਾਂ ਤੁਹਾਡੇ ਤੋਂ ਸੁਣਿਆ ਨਹੀਂ ਜਾਣਾ।

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਮੁੱਖ ਮੰਤਰੀ ਜੀ, ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਮੁੱਖ ਮੰਤਰੀ:** ਤੁਹਾਡੇ ਤੋਂ ਜੋ ਹੁੰਦਾ ਹੈ ਉਹ ਕਰ ਲਵੋ। (ਵਿਘਨ) ਪਰ ਇਹ ਗੱਲ ਯਾਦ ਰੱਖਿਓ ਜਿਹੜੇ ਤੁਹਾਡੇ ਜਨਰਲ ਸੈਕਟਰੀ ਰਾਹੁਲ ਗਾਂਧੀ ਹਨ ਉਹ ਅਡਾਨੀਆਂ ਦਾ ਅਤੇ ਮੋਦੀ ਨਾਲ ਰਿਸ਼ਤੇ ਬਾਰੇ ਬਹੁਤ ਵਧੀਆ ਤਰੀਕੇ ਨਾਲ ਸਵਾਲ ਉਠਾਉਂਦੇ ਹਨ। ਅਗਲੇ ਦਿਨ ਮੋਦੀ ਨੇ ਜਵਾਬ ਦਿੱਤਾ ਫਿਰ ਉਸ ਦਿਨ ਉਹ ਨਹੀਂ ਆਏ। ਕੋਈ ਗੱਲ ਨਹੀਂ। ਮੈਂ ਕੱਲ੍ਹ ਛੱਤੀਸਗੜ੍ਹ ਗਿਆ ਤੇ ਉਸ ਤੋਂ ਪਹਿਲਾਂ ਰਾਜਸਥਾਨ ਗਿਆ ਸੀ। ਛੱਤੀਸਗੜ੍ਹ ਤੇ ਰਾਜਸਥਾਨ ਵਿੱਚ ਅਡਾਨੀਆਂ ਨੂੰ ਤੁਸੀਂ (ਕਾਂਗਰਸ ਪਾਰਟੀ ਨੇ) ਮਾਈਨਾਂ ਦੇ ਰੱਖੀਆਂ ਹਨ। (ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਤੁਸੀਂ ਦਿੱਲੀ ਵਿੱਚ ਉਨ੍ਹਾਂ ਨੂੰ ਠੇਕੇ ਦਿੱਤੇ ਹੋਏ ਹਨ। (ਵਿਘਨ) (ਸ਼ੋਰ)

**ਮੁੱਖ ਮੰਤਰੀ:** ਤੁਸੀਂ ਸਾਰੇ ਢਕੇ ਰਹੋ। ਇੱਥੇ ਹੀ ਬਹੁਤ ਕੁਝ ਨਿਕਲੇਗਾ।

**माना मेरी कमीज़ पे लाखों दाग है,**
**पर खुदा का शुक्र है कोई धब्बा नहीं है।**

ਸਾਡੇ ਤੇ ਧੱਬੇ ਨਹੀਂ ਹਨ। ਤੁਹਾਡੇ ਤੇ ਤਾਂ ਧੱਬੇ ਹੀ ਧੱਬੇ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਤੁਸੀਂ ਕਰ ਲਓ ਜੀ। ਧੱਬਾ ਇਸ ਲਈ ਨਹੀਂ ਹੈ ਕਿਉਂਕਿ ਤੁਹਾਡੀ ਕਮੀਜ਼ ਹੀ ਪਾਟਣ ਵਾਲੀ ਹੈ, ਫਿਰ ਧੱਬਾ ਕਿੱਥੋਂ ਰਹਿ ਜਾਣਾ ਹੈ।

**ਮਾਨਯੋਗ ਸਪੀਕਰ:** ਬਾਜਵਾ ਜੀ, ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਹੁਣ ਆਪਾਂ ਗੱਲ ਇੱਧਰ ਨੂੰ ਕਰੀਏ (ਮਾਨਯੋਗ ਸਪੀਕਰ ਸਾਹਿਬ ਦੀ ਚੇਅਰ ਵੱਲ ਇਸ਼ਾਰਾ) ਇਹ ਦੱਸੋ, ਜਿਹੜੇ ਤੁਹਾਡੇ ਆਪ ਦੇ ਸੁਪਰੀਮੋ ਅਰਵਿੰਦ ਕੇਜਰੀਵਾਲ ਸਾਹਿਬ ਹਨ ਉਨ੍ਹਾਂ ਨੇ ਗਰੰਟੀ ਦਿੱਤੀ ਸੀ ਕਿ ਮੈਂ ਹਰ ਸਾਲ ਰੇਤ ਵਿੱਚੋਂ 20 ਹਜ਼ਾਰ ਕਰੋੜ ਰੁਪਿਆ ਇਕੱਠਾ ਕਰਕੇ ਦੇਵਾਂਗਾ। ਹੁਣ ਇੱਕ ਸਾਲ ਹੋ ਗਿਆ। ਕਿੰਨੇ ਪੈਸੇ ਇਕੱਠੇ ਹੋਏ ਹਨ?

01.25 06.03.2023 RK/AG

**ਮੁੱਖ ਮੰਤਰੀ :** ਬਾਜਵਾ ਸਾਹਿਬ, ਤੁਸੀਂ ਇੱਥੇ ਮੈਥ ਦੇ ਟੀਚਰ ਬਣ ਗਏ। ਮੈਂ ਤੁਹਾਨੂੰ ਸਾਰਾ ਕੁਝ ਦੱਸਾਂਗਾ ਜਦੋਂ ਬਜਟ ਤੇ ਬੋਲਾਂਗਾ। ਹਰ ਰੋਜ਼ ਹਿਸਾਬ ਨਹੀਂ ਦੇਈਦੇ ਹੁੰਦੇ। (ਵਿਘਨ..ਸ਼ੋਰ) ਮੈਂ ਤੁਹਾਨੂੰ ਦੱਸਾਂਗਾ ਕਿ

ਕਿਹੜੇ-ਕਿਹੜੇ ਮਾਫੀਏ ਅਸੀਂ ਫੜੇ ਹਨ। ਉਸ ਵਿੱਚ ਚੰਨੀ ਦਾ ਵੀ ਨਾਮ ਹੈ। ਇੱਥੇ ਜਿਹੜੇ ਚੰਨੀ ਦੇ ਚਹੇਤੇ ਹਨ, ਉਹ ਵੀ ਇੱਥੇ ਬੈਠੇ ਹਨ, ਉਹ ਮੂੰਹ ਪਰ੍ਹਾਂ ਨੂੰ ਕਰ ਲੈਂਦੇ ਹਨ, ਜਦੋਂ ਚੰਨੀ ਦਾ ਨਾਮ ਆਉਂਦਾ ਹੈ। ਮੈਂ ਕਿਹਾ ਜੀ...(ਵਿਘਨ) ਮੈਂ ਕਿਹਾ ਜੀ, ਮੇਰੇ ਕੋਲ ਸਾਰੇ ਚਿੱਠੇ ਹਨ, ਤੁਸੀਂ ਦੇਖੋਗੇ। (ਵਿਘਨ) ਇੱਕ ਮਿੰਟ ਜੀ, ਜਿਹੜੀਆਂ ਪਬਲਿਕ ਮਾਈਨਿੰਗਾਂ ਅਸੀਂ ਚਲਾਈਆਂ ਹਨ। ਜਿਹੜੀਆਂ ਅਸੀਂ ਸਾਢੇ ਪੰਜ ਰੁਪਏ ਅਸੀਂ ਚਲਾਈਆਂ ਹਨ, ਉਹ ਪਹਿਲਾਂ ਕਿਉਂ ਨਹੀਂ ਚਲਾਈਆਂ।

**ਮਾਨਯੋਗ ਸਪੀਕਰ :** ਮਾਨਯੋਗ ਲੀਡਰ ਆਫ ਦਿ ਹਾਊਸ, ਮਾਨਯੋਗ ਲੀਡਰ ਆਫ ਆਪੋਜੀਸ਼ਨ.....(ਵਿਘਨ)

**ਮੁੱਖ ਮੰਤਰੀ :** ਬਾਜਵਾ ਸਾਹਿਬ, ਜਿਹੜੀਆਂ ਮਾਈਨਿੰਗਾਂ ਅਸੀਂ ਸਾਢੇ ਪੰਜ ਰੁਪਏ ਪ੍ਰਤੀ ਫੁੱਟ ਵਾਲੀਆਂ ਅਸੀਂ ਚਲਾਈਆਂ ਹਨ, ਉਹ ਪਹਿਲਾਂ ਕਿਉਂ ਨਹੀਂ ਚਲਾਈਆਂ?

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਤੁਸੀਂ ਸਾਢੇ ਨੌਂ ਰੁਪਏ ਨੂੰ ਚਲਾਈਆਂ ਹਨ। (ਵਿਘਨ ...ਸ਼ੋਰ) (ਟਰੇਜ਼ਰੀ ਬੈਂਚਿਜ਼ ਵੱਲੋਂ 5.30 ਦੀਆਂ ਅਵਾਜ਼ਾਂ)

**ਮੁੱਖ ਮੰਤਰੀ:** ਇਹ ਸਾਢੇ ਪੰਜ ਰੁਪਏ ਨੂੰ ਚਲਾਈਆਂ ਹਨ, ਤੁਸੀਂ ਮੇਰੇ ਨਾਲ ਟਰਾਲੀ ਲੈ ਕੇ ਚਲੋ। (ਵਿਘਨ..ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਜਿਹੜੀਆਂ ਤੁਸੀਂ ਚਲਾਈਆਂ ਹਨ, ਉਸ ਤੋਂ ਸਰਕਾਰ ਨੂੰ ਆਇਆ ਕੀ ਹੈ? ਇਸ ਤੋਂ ਸਾਲ ਦਾ 50 ਕਰੋੜ ਰੁਪਿਆ ਆਇਆ ਹੈ, ਇਹ ਸਾਲ ਦਾ 20,000 ਕਰੋੜ ਰੁਪਏ ਕਹਿੰਦੇ ਸੀ।

**ਮੁੱਖ ਮੰਤਰੀ:** ਕੱਲ੍ਹ ਤੁਹਾਡੀ ਕਾਂਗਰਸ ਦੇ ਵਿੱਚ ਇੰਨੀ ਕਾਹਲੀ ਮੱਚੀ ਕਿ ਭਗਵੰਤ ਮਾਨ ਨੂੰ ਗਾਲ੍ਹਾਂ ਕੱਢਣ ਦਾ ਟਾਈਮ ਮਿਲ ਗਿਆ ਕਿ G20 ਕੈਂਸਲ ਹੋ ਗਿਆ। ਤੁਹਾਡੇ ਐਮ.ਪੀ. ਨੇ ਪ੍ਰੈੱਸ ਕਾਨਫਰੰਸ ਕਰ ਦਿੱਤੀ। ਤੁਹਾਨੂੰ ਇੰਨੀ ਗਾਲ੍ਹਾਂ ਕੱਢਣ ਦੀ ਕਾਹਲੀ ਕਾਹਦੀ ਹੁੰਦੀ ਹੈ। (ਵਿਘਨ...ਸ਼ੋਰ) ਤੁਸੀਂ ਆਪਣੀ ਟਰਾਲੀ ਲੈ ਕੇ ਜਾਓ ਅਤੇ ਸਾਢੇ ਪੰਜ ਰੁਪਏ ਫੁੱਟ ਦੇ ਹਿਸਾਬ ਨਾਲ ਭਰ ਲਿਆਓ।

**ਮਾਨਯੋਗ ਸਪੀਕਰ :** ਮੈਂ ਹਾਊਸ ਦੇ ਦੋਨੋਂ ਸਤਿਕਾਰਯੋਗ ਲੀਡਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਚੇਅਰ ਨੂੰ ਐਡਰੈੱਸ ਕੀਤਾ ਜਾਵੇ। ਚੇਅਰ ਨੂੰ ਐਡਰੈੱਸ ਕੀਤਾ ਜਾਵੇ।

**ਮੁੱਖ ਮੰਤਰੀ:** ਫੇਰ ਤੁਸੀਂ ਵਿਜੀਲੈਂਸ ਦੇ ਦਫਤਰ ਤੇ ਸਵਾਲ ਉਠਾਉਂਦੇ ਹੋ।(ਵਿਘਨ...ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਾਡੇ ਐਮ.ਪੀ. ਦੇ ਭਰਾ ਨੂੰ ਐਸ.ਐਸ.ਪੀ. ਕਿਸਨੇ ਲਗਾਇਆ? ਤੁਸੀਂ ਹੀ ਲਗਾਇਆ ਹੈ।

**ਮੁੱਖ ਮੰਤਰੀ:** ਇੱਕ ਮਿੰਟ ਬਾਜਵਾ ਸਾਹਿਬ, ਬਾਜਵਾ ਸਾਹਿਬ। ਇੱਧਰ ਅੱਖਾਂ ਮਿਲਾਓ। (ਹਾਸਾ) (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਮੈਂ ਅੱਖਾਂ ਹੀ ਮਿਲਾ ਰਿਹਾ ਹਾਂ। (ਵਿਘਨ)

**ਮੁੱਖ ਮੰਤਰੀ:** ਬਾਜਵਾ ਸਾਹਿਬ, ਉਸ ਨੂੰ ਮੋਗੇ ਐਸ.ਐਸ.ਪੀ. ਕਿਸ ਨੇ ਲਗਾਇਆ ਸੀ?

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਤੁਸੀਂ ਅੱਜ ਦੀ ਗੱਲ ਕਰੋ।

**ਮੁੱਖ ਮੰਤਰੀ :** ਅੱਛਾ ਜੀ, ਹੁਣ ਅੱਜ ਦੀ ਗੱਲ ਕਰੋ। ਹੁਣ ਅੱਜ ਦੀ ਗੱਲ ਕਰ ਲਈਏ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਹੁਣ ਸੁਖਪਾਲ ਸਿੰਘ ਖਹਿਰਾ ਜੀ ਨੇ ਆਪ ਦੀ ਗੱਲ ਕੀਤੀ ਹੈ, ਸੀਚੇਵਾਲ ਦੀ ਗੱਲ ਕੀਤੀ ਹੈ, ਉਨ੍ਹਾਂ ਤੇ ਐਕਸ਼ਨ ਲਵੋਗੇ? ਲਵਲੀ ਯੂਨੀਵਰਸਿਟੀ ਵਾਲੇ ਮਿੱਤਲ ਤੇ ਐਕਸ਼ਨ ਲਵੋਗੇ? ਇਨ੍ਹਾਂ ਦੀ ਗੱਲ ਦਾ ਜਵਾਬ ਦਿਓ।

**ਮੁੱਖ ਮੰਤਰੀ :** ਇਹ ਤਾਂ ਕੱਲ੍ਹ ਵੀ ਟਵੀਟ ਕਰਕੇ ਹਟੇ ਹਨ, ਇਹ ਤਾਂ ਟਵੀਟੋ-ਟਵੀਟੀ ਖੇਡਦੇ ਹਨ। ਇਨ੍ਹਾਂ ਦੀ ਗੱਲ ਦਾ ਕੋਈ ਜਵਾਬ ਨਹੀਂ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਕਿਉਂ ਇਹ ਪਾਕਿਸਤਾਨ ਤੋਂ ਆਏ ਹਨ? ਇਹ ਗੂੰਗੇ ਬੋਲੇ ਹਨ।(ਵਿਘਨ)

**ਮੁੱਖ ਮੰਤਰੀ :** ਇਨ੍ਹਾਂ ਦੀ ਗੱਲ ਦਾ ਕੋਈ ਜਵਾਬ ਨਹੀਂ, ਇਹ ਤਾਂ ਕਦੇ ਕਿਤੇ ਜਾ ਆਉਂਦੇ ਹਨ, ਕਦੇ ਕਿਤੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਮੁੱਖ ਮੰਤਰੀ ਨਾਲ ਬਹਿਸ ਕਰ ਰਹੇ ਸਨ ਅਤੇ ਇਸ ਦੇ ਨਾਲ ਹੀ ਟਰੇਜ਼ਰੀ ਬੈਂਚਿਜ਼ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿੱਚ ਬਹਿਸ ਕਰਨ ਲੱਗ ਪਏ। ਸਦਨ ਵਿੱਚ ਕਾਫੀ ਸ਼ੋਰ ਹੋਣ ਕਾਰਨ ਕੁਝ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਗੈਰ ਕਿਹਾ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਹੈ ਕਿ ਆਪਣੀਆਂ-ਆਪਣੀਆਂ ਸੀਟਾਂ ਤੇ ਚਲੇ ਜਾਓ। ਸਾਰੇ ਆਪਣੀਆਂ-ਆਪਣੀਆਂ ਸੀਟਾਂ ਤੇ ਚਲੇ ਜਾਓ।( ਵਿਘਨ...ਸ਼ੋਰ) ਬੈਠੋ, ਬੈਠੋ। ਬਾਜਵਾ ਜੀ, ਚੇਅਰ ਨੂੰ ਐਡਰੈੱਸ ਕਰੋ। ਤੁਹਾਡਾ ਟਾਈਮ ਹੋਣ ਵਾਲਾ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਇਸ ਗੱਲ ਨੂੰ ਛੱਡੀਏ। ਅਸੀਂ ਅਗਲੀ ਗੱਲ ਕਰੀਏ। ਇਨ੍ਹਾਂ ਨੇ ਬਿਜਲੀ ਦੀ ਗੱਲ ਕੀਤੀ ਹੈ, ਇਹ ਬੜੀ ਖੁਸ਼ੀ ਦੀ ਗੱਲ ਹੈ। ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਪੀ.ਐਸ.ਪੀ.ਸੀ.ਐਲ. ਦਾ ਜਿਹੜਾ ਸਾਢੇ 22 ਹਜ਼ਾਰ ਕਰੋੜ ਰੁਪਏ ਦਾ ਘਾਟਾ ਹੈ, ਇਸ ਨੂੰ ਤੁਸੀਂ ਪੂਰਾ ਕਰੋਗੇ?

ਤੁਸੀਂ ਇਹ ਪੈਸੇ ਦਿਓਗੇ? ਇਹ ਖਦਸ਼ਾ ਸਾਰੇ ਪੰਜਾਬ ਨੂੰ ਹੈ। ਮੈਂ ਸਵਾਲ ਤਾਂ ਪੁੱਛ ਰਿਹਾ ਹਾਂ ਕਿ ਇਹ ਖਦਸ਼ਾ ਸਾਰੇ ਪੰਜਾਬ ਨੂੰ ਹੈ ਕਿ ਐਤਕੀਂ ਝੋਨੇ ਦੀ ਬਿਜਾਈ ਵੇਲੇ ਬਿਜਲੀ ਨਹੀਂ ਆਉਣੀ। ਆਲਰੇਡੀ ਕੱਟ ਸ਼ੁਰੂ ਹੋ ਗਏ ਹਨ। (ਘੰਟੀ) (ਵਿਘਨ..ਸ਼ੋਰ)

**ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ) :** ਤੁਸੀਂ ਦੱਸੋ ਕਿ ਕਿੱਥੇ ਬਿਜਲੀ ਬੰਦ ਹੋਈ ਹੈ?

(ਇਸ ਸਮੇਂ ਦੌਰਾਨ ਟਰੇਜ਼ਰੀ ਬੈਂਚਿਜ਼ ਦੇ ਕਈ ਮੰਤਰੀ ਅਤੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਚੇਅਰ ਦੀ ਆਗਿਆ ਤੋਂ ਬਿਨਾਂ ਬੋਲ ਰਹੇ ਸਨ। )

**ਮਾਨਯੋਗ ਸਪੀਕਰ :** ਮਾਨਯੋਗ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਬੈਠਣ। ਧਾਲੀਵਾਲ ਜੀ, ਤੁਸੀਂ ਆਪਣੀ ਸੀਟ ਤੇ ਬੈਠੋ। ਠੀਕ ਹੈ, ਬਾਜਵਾ ਸਾਹਿਬ, ਤੁਸੀਂ ਬੈਠੋ।

ਕੁ.ਕ/ਹ.ਸ.ਟ. 1.30 6.03.2023

**ਸਰਦਾਰ ਪ੍ਰਤਾਪ ਸਿੰਘ ਬਾਜਵਾ :** 500 ਕਰੋੜ ਰੁਪਿਆ ਪੀ.ਐਸ.ਪੀ.ਸੀ.ਐੱਲ ਨੇ ਆਪਣੇ ਮੁਲਾਜ਼ਮਾਂ ਦੀਆਂ ਤਨਖਾਹਾਂ ਲਈ ਬੈਂਕ ਤੋਂ ਚੁੱਕਿਆ ਸੀ। ਤੁਸੀਂ ਕਿਹੜੀਆਂ ਗੱਲਾਂ ਕਰੀ ਜਾ ਰਹੇ ਹੋ।(ਵਿਘਣ, ਸ਼ੋੌਰ)

**ਮਾਨਯੋਗ ਸਪੀਕਰ:** ਧਾਲੀਵਾਲ ਸਾਹਿਬ, ਸੀਟ ਤੇ ਬੇਠੋ। ਬਾਜਵਾ ਸਾਹਿਬ, ਥੈਂਕ ਯੂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮੈਨੂੰ ਬੋਲ ਤਾਂ ਲੈਣ ਦਿਓ ਅਜੇ ਤਾਂ ਬੜਾ ਟਾਈਮ ਹੈ। ਅੱਜ ਤਾਂ ਕੰਮ ਸ਼ੁਰੂ ਹੀ ਕੀਤਾ ਹੈ ਜੀ। ਤੁਸੀਂ ਕਿਹਾ ਸੀ ਕਿ ਜਿੰਨਾ ਮਰਜ਼ੀ ਬੋਲ ਲੈਣਾ।

**ਮਾਨਯੋਗ ਸਪੀਕਰ:** ਤੁਹਾਡੇ 15 ਮਿੰਟ ਸੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮੇਰੇ 15 ਕਿਵੇਂ ਹੋਏ ਜੀ? ਪਾਰਟੀਵਾਈਜ਼ 35 ਮਿੰਟ ਹਨ, I will take the other people's time. ਇਹ ਤਾਂ ਮੇਰੀ ਪਾਰਟੀ ਦੇ ਹੀ ਬੰਦੇ ਹਨ।

**ਮਾਨਯੋਗ ਸਪੀਕਰ:** ਫਿਰ ਆਪਾਂ ਲੰਚ ਤੋਂ ਬਾਅਦ ਦੁਬਾਰਾ ਸ਼ੁਰੂ ਕਰ ਲਈਏ?

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਠੀਕ ਹੈ ਜੀ।

**ਮਾਨਯੋਗ ਸਪੀਕਰ:** ਸਦਨ ਅੱਜ ਮਿਤੀ 06 ਮਾਰਚ, 2023 ਦੇ 2.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*1.30 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਦਨ ਅੱਜ ਮਿਤੀ 06 ਮਾਰਚ, 2023 ਦੇ 2.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

ਪ.ਸ਼./ਬ.ਸ/2.30/06.03.2023

*2.30 ਵਜੇ ਬਾਅਦ ਦੁਪਹਿਰ) (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)

## RESUMPTION OF DISCUSSION ON THE MOTION OF THANKS ON THE GOVERNOR'S ADDRESS

**ਮਾਨਯੋਗ ਸਪੀਕਰ:** ਸਰਦਾਰ ਪ੍ਰਤਾਪ ਸਿੰਘ ਬਾਜਵਾ, ਵਿਰੋਧੀ ਧਿਰ ਦੇ ਨੇਤਾ ਅੱਜ ਰਾਜਪਾਲ ਦੇ ਭਾਸ਼ਣ ਦੇ ਧੰਨਵਾਦ ਪ੍ਰਸਤਾਵ ਤੇ ਬੋਲ ਰਹੇ ਸਨ ਤਾਂ ਉਸ ਸਮੇਂ ਸਦਨ ਦੀ ਕਾਰਵਾਈ ਸਥਗਿਤ ਹੋ ਗਈ ਸੀ, ਹੁਣ ਉਹ ਆਪਣਾ ਭਾਸ਼ਣ ਮੁੜ ਅਰੰਭ ਕਰਨਗੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ)**: ਸਪੀਕਰ ਸਾਹਿਬ, ਅਜੇ ਤਾਂ ਕਹਿਣਾ ਬਹੁਤ ਕੁਝ ਸੀ, ਤੁਸੀਂ ਮੇਰੇ ਵੱਲ ਥੋੜ੍ਹਾ ਧਿਆਨ ਕਰੋ। ਤੁਹਾਨੂੰ ਕੋਈ ਚੰਗੀਆਂ ਅਤੇ ਨੇਕ ਰਾਏ ਹੀ ਦੇ ਰਹੇ ਸਨ। ਤੁਸੀਂ ਵੇਖਿਆ ਕਿ ਕਿਸ ਮਾਹੌਲ ਦੇ ਵਿੱਚ ਸਾਰਾ ਕੁਝ ਚਲ ਰਿਹਾ ਸੀ। ਇਹ ਕੰਮ ਉਦੋਂ ਵਿਗੜਿਆ ਜਦੋਂ ਲੀਡਰ ਆਫ ਦਿ ਹਾਊਸ, ਹਾਊਸ ਵਿੱਚ ਆਏ। ਜਿਸ ਤਰ੍ਹਾਂ ਮੈਂਬਰਜ਼ ਵੱਲ ਉਂਗਲਾਂ ਕਰਕੇ ਉਨ੍ਹਾਂ ਨੇ threaten ਕੀਤਾ ਅਤੇ ਜੋ-ਜੋ ਸ਼ਬਦਾਵਲੀ ਇਸਤੇਮਾਲ ਕੀਤੀ ਹੈ, ਮੈਂ ਸਮਝਦਾ ਹਾਂ ਕਿ ਇਸ august house ਨੂੰ ਇਹ ਇੱਜ਼ਤ ਤੇ ਮਾਣ ਨਹੀਂ ਦਿੰਦੇ। You are the protector of this House. ਤੁਹਾਡੀ ਪ੍ਰੋਟੈਕਸ਼ਨ ਦੇ ਥੱਲੇ ਸਾਰਾ ਹਾਊਸ ਚਲਦਾ ਹੈ। ਜਿਸ ਤਰ੍ਹਾਂ ਅੱਜ ਚੀਫ ਮਨਿਸਟਰ ਦਾ threatening posture ਸੀ, ਜਿਸ ਤਰ੍ਹਾਂ ਇਨ੍ਹਾਂ ਨੇ ਸਾਰਿਆਂ ਮੈਂਬਰਾਂ ਤੇ ਉਂਗਲਾਂ ਕਰਕੇ ਨਾਂਅ ਲਏ ਅਤੇ ਇੱਕ ਉਸ ਆਦਮੀ ਦਾ ਵੀ ਨਾਂਅ ਲਿਆ, ਜਿਹੜਾ ਹਾਊਸ ਦਾ ਮੈਂਬਰ ਹੀ ਨਹੀਂ ਸੀ ਅਤੇ ਬਾਕੀ ਸਾਰਿਆਂ ਦੇ character assassinate ਕਰਨ ਦੀ ਕੋਸ਼ਿਸ਼ ਕੀਤੀ। So, it is becoming very difficult for the opposition parties to be a part and parcel of this House. ਤੁਸੀਂ ਦੋ ਦਿਨ ਦਾ ਐਮ.ਐਲ.ਏਜ਼ ਦਾ ਸੈਮੀਨਾਰ ਕੀਤਾ ਅਤੇ perceptional change ਨਜ਼ਰ ਆਈ ਹੈ ਕਿ ਦੋ ਦਿਨ ਦੇ ਸੈਮੀਨਾਰ ਦਾ advantage ਹੋਇਆ ਹੈ ਪਰੰਤੂ ਮੈਂ ਸਮਝਦਾ ਹਾਂ unfortunately ਇੱਕ ਦਿਨ ਦਾ ਹੋਰ ਕਰਨਾ ਚਾਹੀਦਾ ਸੀ ਅਤੇ ਉਸ ਟਰੇਨਿੰਗ ਵਿੱਚ ਸੀ.ਐਮ. ਸਾਹਿਬ ਨੂੰ ਵੀ ਬੁਲਾਉਂਦੇ।

**ਮਾਨਯੋਗ ਸਪੀਕਰ:** ਰਾਜਪਾਲ ਦੇ ਭਾਸ਼ਣ ਦੇ ਧੰਨਵਾਦ ਪ੍ਰਸਤਾਵ ਤੇ ਬੋਲੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਮੈਂ ਉਸੇ ਗੱਲ ਕਾਰਨ ਤੁਹਾਨੂੰ ਇਹ ਗੱਲ ਕਹਿ ਰਿਹਾ ਹਾਂ। Either he apologizes and takes his words back. Otherwise, ਅਸੀਂ ਤੁਹਾਨੂੰ ਆ ਕੇ ਵੀ ਮਿਲਣਾ ਹੈ। We have already planned it. ਇਸ ਮਾਹੌਲ ਦੇ ਵਿੱਚ ਤੁਸੀਂ ਮੈਂਬਰਜ਼ ਨੂੰ ਡਾਇਰੈਕਟਲੀ threaten ਕਰੋ, hurt ਕਰੋ। So, it is difficult for us to continue with this. ਤੁਸੀਂ ਬਕਾਇਦਾ ਤੌਰ ਤੇ

assurance ਦਿੱਤੀ ਸੀ। ਤੁਸੀਂ ਆਉਂਦਿਆਂ ਹੀ ਸਾਰਿਆਂ ਨੂੰ ਕਿਹਾ ਸੀ ਕਿ ਜਦੋਂ ਲੀਡਰ ਆਫ ਦਿ ਹਾਊਸ ਜਾਂ ਲੀਡਰ ਆਫ ਦਿ ਆਪੋਜੀਸ਼ਨ ਬੋਲਦੇ ਹਨ, ਬਾਕੀਆਂ ਨੇ ਸੀਟ ਤੋਂ ਨਹੀਂ ਉਠਣਾ, but this was not the way. ਇਸ ਵਿੱਚ ਕਿਸੇ ਹੋਰ ਨੇ ਕੋਈ ਬੰਦਿਸ਼ ਨਹੀਂ ਪਾਈ। ਸਾਡੇ ਕੋਲ ਹਰ ਗੱਲ ਕਰਨ ਦੀ ਆਜ਼ਾਦੀ ਹੈ, ਅਸੀਂ ਕਿਸੇ ਦੇ ਸ਼ਾਨ ਦੇ ਖਿਲਾਫ ਗੱਲ ਨਹੀਂ ਕੀਤੀ। ਅਸੀਂ ਵੀ ਜਿਹੜੀਆਂ ਸਾਡੇ ਪੰਜਾਬ ਦੀਆਂ ਆਸਾਂ ਅਤੇ ਉਮੀਦਾਂ ਹਨ, ਆਪਣੇ ਹਾਊਸ ਵਿੱਚ ਰੱਖ ਰਹੇ ਹਾਂ। ਤੁਸੀਂ ਸਾਡੇ ਲਈ ਦੱਸੋ ਕਿ either the Hon'ble CM comes here, apologies and says, I am extremely sorry. I should not hurt the feelings. Directly ਵੇਖੋ ਕਿ ਸਾਰਿਆਂ ਨੂੰ ਇੱਕੋ ਹੀ brush ਨਾਲ ਪੇਂਟ ਕਰ ਦਿੱਤਾ and there was no idea. ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇੱਕ ਨੈਸ਼ਨਲ ਮੈਂਬਰ ਆਫ ਪਾਰਲੀਮੈਂਟ, ਤੁਹਾਡੀ ਪਾਰਟੀ ਨਾਲ ਤੁਅੱਲਕ ਰੱਖਦਾ ਹੈ। ਉਹ ਇੱਕ ਪੋਸਟਰ ਲਾਉਂਦਾ ਹੈ ਅਤੇ ਉਸ ਦੇ ਵਿੱਚ ਕਹਿੰਦਾ ਹੈ ਕਿ ਇਨ੍ਹਾਂ ਬਿਲਡਿੰਗਜ਼ ਦੇ ਵਿੱਚ because one sided ਹੁੰਦਾ ਹੈ ਕਿ ਅਸੀਂ ਝੰਡਾ ਲਗਾਉਣਾ ਹੈ ਤਾਂ ਅਸੀਂ ਵੀ ਇਹੀ ਗੱਲ ਇੱਥੇ ਕਹੀ ਹੈ, nothing more than that. I have signatures where he has given that statement and the Chief Minister of Punjab has also signed along with them.

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਮੈਂ ਤੁਹਾਡੇ ਨਾਲ ਕੋਈ ਡਿਬੇਟ ਨਹੀਂ ਸ਼ੁਰੂ ਕਰਨਾ ਚਾਹੁੰਦਾ। ਮੈਂ ਤਾਂ ਇਹ ਕਹਿੰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇਹ ਕਿਹਾ ਹੈ ਕਿ ਜਿਸ ਜਿਸ ਨੇ ਖਾਧੇ, ਫਿਰ ਅਸੀਂ ਸਾਰਿਆਂ ਨੂੰ ਕਿਉਂ ਕਹਿ ਦੇਈਏ। ਸੋ, ਆਪਾਂ ਹੁਣ ਡਿਸਕਸ਼ਨ ਤੇ ਚੱਲੀਏ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਮੇਰੀ ਇਹ ਗੱਲ ਸੁਣੋ ਕਿ it does not behove the way he spoke. ਜੋ ਤੌਰ ਤਰੀਕਾ ਰੱਖਿਆ ਸੀ ਅਸੀਂ ਤਾਂ ਤੁਹਾਨੂੰ ਚੰਗੀ ਰਾਏ ਦੇ ਰਹੇ ਹਾਂ। ਅਸੀਂ ਆਪਣੀ ਗੱਲ ਕਹਿਣੀ ਹੀ ਕਹਿਣੀ ਹੈ। ਉਹ ਸਾਨੂੰ ਕਹਿਣ ਤੋਂ ਕੋਈ ਨਹੀਂ ਰੋਕ ਸਕਦਾ।

**ਮਾਨਯੋਗ ਸਪੀਕਰ:** ਕਹੋ ਜੀ, ਕਹੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਹੁਣ ਕੀ ਕਹਿਣਾ ਹੈ। Let him come to the House and apologies. ਚੀਫ ਮਨਿਸਟਰ ਨੂੰ ਫਰਾਖਦਿਲ ਹੋਣਾ ਚਾਹੀਦਾ ਹੈ। ਉਹ ਘੱਟੋ ਘੱਟ ਇਹ ਕਹਿ ਦੇਣ ਕਿ if I had hurt the sentiments of some colleagues of mine ਔਰ ਪੁਰਾਣੇ colleagues ਹਨ, he should apologise. ਹੋ ਸਕਦਾ ਹੈ ਕਿ ਕੋਈ ਇਨ੍ਹਾਂ ਤੋਂ ਵੀ ਵੱਧ ਤਜਰਬੇਕਾਰ ਹੋਣ। So, it does not behove well. ਜੇ ਆਪਾਂ ਰੋਜ਼ ਇਹ ਕੰਮ ਕਰਾਂਗੇ ਤਾਂ ਕਿਸ ਤਰ੍ਹਾਂ ਇਹ ਕੰਮ ਚੱਲੇਗਾ।

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਹੈ। ਅਸੀਂ ਗਵਰਨਰ ਐਡਰੈੱਸ ਦੇ ਧੰਨਵਾਦ ਦੇ ਮਤੇ ਤੇ ਗੱਲ ਕਰੀਏ।

**2.35/ਜਸਪਾਲ/6.3.2023/ਬਰਿੰਦਰਾ**

ਬਾਜਵਾ ਸਾਹਿਬ, ਜਿਹੜਾ ਗਵਰਨਰ ਐਡਰੈਸ ਚੱਲ ਰਿਹਾ ਸੀ, ਉਸ ਉਤੇ ਤੁਹਾਡੀ ਗੱਲ ਆ ਗਈ ਹੈ। ਆਪਾਂ ਹੁਣ ਇੱਕ ਇਕ ਗੱਲ ਨੂੰ ਕੋਈ ਦਸ ਵਾਰੀ ਕਹਿ ਲਵਾਂਗੇ। (ਵਿਘਨ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਇਹ ਦਸ ਵਾਰੀ ਵਾਲੀ ਗੱਲ ਨਹੀਂ ਹੈ। (ਵਿਘਨ) ਇਹ ਤਾਂ ਫਿਰ ਜੋ ਮਰਜ਼ੀ ਕਹਿ ਦੇਣ, ਕੱਲ੍ਹ ਫਿਰ ਅਖਵਾ ਕੇ ਕਹਿ ਦੇਣਗੇ ਕਿ ਹੁਣ ਚਰਚਾ ਸ਼ੁਰੂ ਕਰ ਦਿਉ ਜੀ। (ਵਿਘਨ)

**ਮਾਨਯੋਗ ਸਪੀਕਰ:** ਨਹੀਂ ਜੀ। ਇਹ ਹਾਊਸ ਬਣਿਆ ਹੀ ਆਪਣੀਆਂ ਗੱਲਾਂ ਕਹਿਣ ਸੁਣਨ ਦੇ ਵਾਸਤੇ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਨਹੀਂ ਗੱਲਾਂ ਸੁਣਨ ਵਾਸਤੇ ਹੈ ਲੇਕਿਨ ਥਰੈਟਨਿੰਗ ਵਾਸਤੇ ਨਹੀਂ ਬਣਿਆ ਹੈ।

**ਮਾਨਯੋਗ ਸਪੀਕਰ:** ਬਿਲਕੁਲ, ਕੋਈ ਥਰੈਟਨਿੰਗ ਵਾਲੀ ਗੱਲ ਨਹੀਂ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** Yor are the protector of the House. ਕੋਈ ਬੰਦਾ ਉਧਰ ਬੈਠ ਗਿਆ ਜਾਂ ਇਧਰ ਬੈਠ ਗਿਆ ਤਾਂ ਇਹ ਤਾਂ ਕਰਮਾਂ ਦੀਆਂ ਖੇਡਾਂ ਹਨ। (ਵਿਘਨ) ਤੁਸੀਂ ਇਸ ਤਰ੍ਹਾਂ ਨਹੀਂ ਕਰ ਸਕਦੇ you cannot do like this.

**ਮਾਨਯੋਗ ਸਪੀਕਰ:** ਜਦੋਂ ਮਾਨਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਬੋਲਦੇ ਹਨ ਜਾਂ ਮਾਨਯੋਗ ਲੀਡਰ ਆਫ ਦਿ ਹਾਊਸ ਬੋਲਦੇ ਹਨ ਤਾਂ ਕਿਸੇ ਵੀ ਮਾਨਯੋਗ ਮੈਂਬਰ ਨੇ ਇੰਟਰੱਪਟ ਨਹੀਂ ਕਰਨਾ। ਸੋ, ਬਾਜਵਾ ਜੀ, ਹੁਣ ਮੇਰੀ ਇਕੋ ਹੀ ਗੱਲ ਸੁਣ ਲਵੋ। (ਵਿਘਨ) ਮੇਰੀ ਇੱਕ ਗੱਲ ਸੁਣ ਲਵੋ । ਜੇ ਕੋਈ ਹਾਊਸ ਦਾ ਮਾਨਯੋਗ ਮੈਂਬਰ ਇਹ ਕਹਿੰਦਾ ਹੈ ਕਿ ਜਿਨ੍ਹਾਂ ਜਿਨ੍ਹਾਂ ਨੇ ਖਾਧੇ ਹਨ, ਉਨ੍ਹਾਂ ਨੂੰ ਮੁਆਫ ਨਹੀਂ ਕੀਤਾ ਜਾਵੇਗਾ, ਇਸ ਦੇ ਵਿਚ ਥਰੈਟਨਿੰਗ ਵਾਲੀ ਗੱਲ ਨਹੀਂ ਹੁੰਦੀ। (ਵਿਘਨ) ਬਾਜਵਾ ਜੀ, ਇੱਕ ਮਿੰਟ, ਇੱਕ ਮਿੰਟ ਜੇ ਤੁਹਾਨੂੰ ਕੁਝ ਲੱਗਿਆ ਹੈ ਤਾਂ ਮਿਲ ਲਉ, ਮੈਨੂੰ ਦੱਸ ਦਿਉ, ਕੰਨਵਿੰਸ ਕਰ ਲੈਣਾ ਤਾਂ we are open to ਡਿਸਕਸ਼ਨ। ਆਪਾਂ ਗੱਲ ਕਰ ਲਵਾਂਗੇ। (ਵਿਘਨ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਨ੍ਹਾਂ ਨੂੰ ਰੋਕਿਆ ਕਿਸ ਨੇ ਹੈ? ਅਸੀਂ ਤਾਂ ਇੰਨੀ ਗੱਲ ਕਹੀ ਕਿ ਫਿਰ ਤੁਹਾਡੀ ਵਿਜੀਲੈਂਸ ਦੀ ਬਿਲਡਿੰਗ ਉਤੇ ਤੁਹਾਡੀ ਪਾਰਟੀ ਦਾ ਝੰਡਾ ਲਗਾ ਦੇਈਏ। ਖਾਧੇ ਪੀਤਿਆਂ ਨੂੰ ਕੌਣ ਰੋਕਦਾ ਹੈ ਜੀ।

**ਮਾਨਯੋਗ ਸਪੀਕਰ:** ਬਾਜਵਾ ਜੀ, ਤੁਸੀਂ ਮੇਰੇ ਕੋਲ ਆ ਜਾਣਾ, ਆਪਾਂ ਬੈਠ ਕੇ ਗੱਲ ਕਰ ਲਵਾਂਗੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਕੀ ਗੱਲ ਇਨ੍ਹਾਂ ਦੇ ਅੰਦਰ ਨਹੀਂ ਜਾਂਦਾ ਜੀ।

**ਮਾਨਯੋਗ ਸਪੀਕਰ:** ਹੁਣ ਆਪਾਂ ਅੱਗੇ ਚਲਾਈਏ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਚਲਾਈਏ ਕੀ, ਇਨ੍ਹਾਂ ਨੂੰ ਕਹੋ he must apologise. ਇਹ ਤਾਂ ਨਹੀਂ ਹੋ ਸਕਦਾ ਕਿ ਜੋ ਮਰਜ਼ੀ ਆ ਕੇ ਕਹਿ ਦੇਣ, ਜਦੋਂ ਮਰਜ਼ੀ ਤੁਰ ਜਾਣ। House was completely in order.

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਨੂੰ ਵੀ ਇੱਕ ਮਿੰਟ ਦਿਉ ਜੀ। (ਵਿਘਨ)

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਬਾਜਵਾ ਸਾਹਿਬ ਬੋਲ ਰਹੇ ਹਨ, ਤੁਸੀਂ ਬੈਠ ਜਾਉ। (ਵਿਘਨ) ਹਾਂ ਜੀ, ਸਰਦਾਰ ਸੁਖਪਾਲ ਸਿੰਘ ਖਹਿਰਾ ਜੀ, ਦੱਸੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮਾਨਯੋਗ ਸਪੀਕਰ ਸਾਹਿਬ, ਅੱਜ ਅਸੀਂ ਇਹ ਜਿਹੜਾ ਲੀਡਰ ਆਫ ਦਿ ਆਪੋਜ਼ੀਸ਼ਨ ਫੈਸਲਾ ਲੈ ਰਹੇ ਹਨ ਜਾਂ ਕੁਝ ਕਹਿ ਰਹੇ ਹਨ, ਤੁਹਾਡਾ ਖਿਆਲ ਹੈ ਕਿ ਕੀ ਅਸੀਂ ਇਹ ਖੁਸ਼ੀ ਨਾਲ ਲੈ ਰਹੇ ਹਾਂ? ਕਿੰਨੇ ਅੱਛੇ ਤਰੀਕੇ ਨਾਲ ਗੱਲਾਂ ਕਰ ਰਹੇ ਸੀ, ਸੁਜੈਸ਼ਨਜ਼ ਦੇ ਰਹੇ ਸੀ ਕਿ ਪਾਕਿਸਤਾਨ ਦਾ ਟਰੇਡ ਬਾਰਡਰ ਖੋਲ੍ਹਿਆ ਜਾਵੇ, ਹੋਰ ਬੜੀਆਂ ਅੱਛੀਆਂ ਰਾਏ ਦਿੱਤੀਆਂ। ਇਹ ਜਿਹੜੀ ਝੰਡੇ ਵਾਲੀ ਵੀ ਗੱਲ ਹੈ ਕਿ ਆਪਣੇ ਵਿਜੀਲੈਂਸ ਜਾਂ ਹੋਰ, ਉਹ ਤਾਂ ਤੁਹਾਡੀ ਪਾਰਟੀ, ਆਮ ਆਦਮੀ ਪਾਰਟੀ ਦੀ ਲੀਡਰਸ਼ਿਪ ਨੇ ਫੈਸਲਾ ਲਿਆ ਹੈ, ਅਸੀਂ ਥੋੜ੍ਹਾ ਲਿਆ ਹੈ ਕਿ ਬੀ.ਜੇ.ਪੀ. ਦੇ ਝੰਡੇ ਲਾਉ ਸਰਕਾਰੀ ਬਿਲਡਿੰਗਾਂ ਦੇ ਉਤੇ। Instigation ਕੀ ਸੀ, ਮਤਲਬ ਕਿ ਉਨ੍ਹਾਂ ਨੂੰ ਕਿਹੜੀ ਗੱਲ ਤੋਂ ਏਨਾ ਗੁੱਸਾ ਆਇਆ ਕਿ ਉਨ੍ਹਾਂ ਨੇ ਸਭ ਨੂੰ ਹੀ ਇੱਕ ਬਲਾਕ ਵਿਚ ਪਾ ਦਿੱਤਾ । ਆਹ ਅੱਜ ਜਿੰਨੇ ਵੀ ਬੈਠੇ ਹਨ ਜਾਂ ਦੂਜੀਆਂ ਪਾਰਟੀਆਂ ਦੇ ਬੈਠੇ ਹਨ, ਇਸ ਤਰ੍ਹਾਂ ਉਂਗਲ ਘੁੰਮਾ ਕੇ ਕਹਿ ਦਿੱਤਾ ਕਿ ਸਾਰੇ ਫੜ੍ਹ ਕੇ ਅੰਦਰ ਦੇਣੇ ।(ਵਿਘਨ) ਫਿਰ ਇਨਕੁਆਰੀਆਂ ਵਾਲੀ ਕੀ ਰਹਿ ਗਈ।

**ਮਾਨਯੋਗ ਸਪੀਕਰ:** ਨਹੀਂ ਨਹੀਂ, ਬਿਲਕੁਲ ਇਸ਼ਾਰਿਆਂ ਵਾਲੀ ਗੱਲ ਨਹੀਂ ਕੀਤੀ ।(ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਰਿਕਾਰਡ ਕਢਵਾ ਲਵੋ। (ਵਿਘਨ)

**ਮਾਨਯੋਗ ਸਪੀਕਰ:** ਆਪਾਂ ਚੈਕ ਕਰ ਲਵਾਂਗੇ। (ਵਿਘਨ) ਅਜਿਹੀ ਗੱਲ ਨਹੀਂ ਕੀਤੀ।(ਵਿਘਨ) ਇਸ਼ਾਰਿਆਂ ਵਾਲੀ ਗੱਲ ਨਹੀਂ ਕੀਤੀ...(ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮੈਂ ਤਾਂ ਬੈਠਾ ਹਾਂ, ਮੈਂ ਤਾਂ ਕੁਝ ਕਿਹਾ ਵੀ ਨਹੀਂ, ਕਹਿੰਦੇ ਕਿ ਇਸ ਨੂੰ ਮੈਂ ਜਾਣਦਾ ਵੀ ਨਹੀਂ ਹਾਂ। ਇਹ ਕੌਣ ਹੁੰਦਾ ਹੈ? ਮੈਂ ਚੁਣਿਆ ਹੋਇਆ ਮੈਂਬਰ ਹਾਂ। (ਵਿਘਨ) ਮੈਂ ਕੋਈ ਇਸ ਦੇ ਲਿਹਾਜ਼ ਨਾਲ ਨਹੀਂ ਆਇਆ।(ਵਿਘਨ)(ਸ਼ੋਰ) ਮੈਂ ਜਿਸ ਤਰ੍ਹਾਂ ਦੇ ਇਹ ਚੁਣ ਕੇ ਆਏ ਹਨ, ਸਪੀਕਰ ਸਾਹਿਬ, ਉਦਾਂ ਹੀ ਮੈਂ ਚੁਣ ਕੇ ਆਇਆ ਹਾਂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਸ ਤੇ ਮੈਂਬਰ ਸਾਹਿਬਾਨ ਨੂੰ ਖਦਸ਼ਾ ਹੈ ਕਿ ਇਨ ਫਿਊਚਰ ਕਿਸੇ ਦਾ ਵੀ ਕੋਈ ਨੁਕਸਾਨ ਹੋ ਜਾਵੇ, ਕਿਸੇ ਨਾਲ ਵੀ ਕੋਈ ਵਾਰਦਾਤ ਹੋ ਜਾਵੇ ਤਾਂ the Chief Minister would be held responsible.

**ਮਾਨਯੋਗ ਸਪੀਕਰ:** ਨਹੀਂ ਨਹੀਂ। ਮੇਰੀ ਸੁਣੋ ਗੱਲ । (ਵਿਘਨ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਹ ਅਸੀਂ floor of the House ਤੇ ਲੈ ਕੇ ਆ ਰਹੇ ਹਾਂ। ਕਿਸੇ ਨਾਲ ਵੀ ਕੋਈ ਉਨੀ, ਇੱਕੀ ਹੋ ਗਈ, ਕੋਈ ਗੱਡੀ ਮਾਰ ਕੇ ਇਨ੍ਹਾਂ ਵਿਚੋਂ ਕਿਸੇ ਨੂੰ ਮਾਰ ਗਿਆ, ਗੋਲੀ ਮਾਰ ਕੇ ਮਾਰ ਗਿਆ ਤਾਂ ਸਿੱਧੀ ਐਫ.ਆਈ.ਆਰ. ਭਗਵੰਤ ਮਾਨ ਦੇ ਉਤੇ ਹੋਵੇਗੀ।(ਵਿਘਨ)

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਪਲੀਜ਼ ਤੁਸੀਂ ਬੈਠੋ। ਮੇਰੀ ਤੁਸੀਂ ਗੱਲ ਸੁਣੋ। ਕੋਈ ਕਿਸੇ ਨੂੰ ਮਾਰੇਗਾ ਨਹੀਂ। ਤੁਸੀਂ ਪਹਿਲਾਂ ਬੈਠੋ। (ਵਿਘਨ)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਿੱਧਾ ਵਾਰਨਿੰਗ ਦੇ ਕੇ ਗਏ ਜੀ ਕਿ ਫੜ ਕੇ ਅੰਦਰ ਦਿਆਂਗੇ ਤੁਹਾਨੂੰ, ਮੈਂ ਤੁਹਾਡੇ ਉਤੇ ਇਹ ਕਰਾਂਗਾ।

**ਮਾਨਯੋਗ ਸਪੀਕਰ:** ਤੁਸੀਂ ਇਹ ਗੱਲ ਕਿਉਂ ਸਮਝ ਰਹੇ ਹੋ? ਤੁਸੀਂ ਇਹ ਗੱਲ ਕਿਉਂ ਸਮਝ ਰਹੇ ਹੋ? (ਵਿਘਨ)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਫਿਰ ਦੱਸੋ, ਇਨਕੁਆਇਰੀਆਂ ਕਿਹੜੀਆਂ ਰਹਿ ਗਈਆਂ? ਜਦੋਂ you directly name whole of the block.

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਤੁਸੀਂ ਕਿਉਂ ਕਨਕਲੂਜ਼ਨ ਉਤੇ ਜਾ ਰਹੇ ਹੋ, ਉਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਜਿਸ ਜਿਸ ਨੇ ਖਾਧਾ ਹੈ, ਨਹੀਂ ਬਖਸ਼ਾਂਗੇ, ਠੀਕ ਹੈ ਨਹੀਂ ਬਖਸ਼ਣਾ ਚਾਹੀਦਾ । (ਵਿਘਨ) ਤੁਸੀਂ ਵੀ ਇਸ ਗੱਲ ਉਤੇ ਆਉ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਤੁਸੀਂ ਰਿਕਾਰਡ ਕਢਵਾਉ ਫਿਰ। (ਵਿਘਨ) ਤੁਸੀਂ ਰਿਕਾਰਡ ਕਢਵਾ ਕੇ ਵੇਖ ਸਕਦੇ ਹੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਬਾਜਵਾ ਜੀ, ਤੁਸੀਂ ਮੇਰੇ ਕੋਲ ਆ ਜਾਉ, ਆਪਾਂ ਬੈਠ ਕੇ ਡਿਸਕਸ ਕਰ ਲਵਾਂਗੇ, ਹਰੇਕ ਚੀਜ਼ ਦਾ ਹੱਲ ਹੁੰਦਾ ਹੈ, ਕਰ ਲਵਾਂਗੇ। ਆਪਾਂ ਹੁਣ ਗਵਰਨਰ ਐਡਰੈਸ ਅੱਗੇ ਤੋਰੀਏ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਸਾਰਿਆਂ ਨਾਲੋਂ ਵੱਡੀ ਗੱਲ ਰਿਸਪੈਕਟ ਦੀ ਗੱਲ ਹੈ, ਤੁਹਾਡੀ ਇੱਜ਼ਤ ਤੇ ਮਾਣ ਸਨਮਾਨ। ਅਸੀਂ ਐਮ.ਐਲ.ਏ. ਬਣ ਕੇ ਆਏ ਹਾਂ, ਲੋਕਾਂ ਨੇ ਇੱਥੇ ਘੱਲਿਆ ਹੈ (ਵਿਘਨ)

**ਮਾਨਯੋਗ ਸਪੀਕਰ :** ਤੁਹਾਡਾ ਵੀ ਆਪਣਾ ਪੂਰਾ ਮਾਣ ਤੇ ਸਨਮਾਨ ਹੈ, ਇੱਕ ਇੱਕ ਮੈਂਬਰ ਦਾ ਮਾਣ ਸਨਮਾਨ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਰ, ਮੇਰੀ ਇੱਕ ਬੇਨਤੀ ਸੁਣ ਲਵੋ, ਨਾ ਸਾਨੂੰ ਕੋਈ ਡਰ, ਨਾ ਕੋਈ ਖ਼ੌਫ, ਜਿਸ ਦਿਨ ਮਰਜ਼ੀ ਆਪਣਾ ਰਾਂਝਾ ਰਾਜ਼ੀ ਕਰਨਾ ਹੈ ਤਾਂ ਕਰ ਲੈਣ but this is not the way. You cannot do this to your colleagues. You had also been sitting in the opposition.

**ਮਾਨਯੋਗ ਸਪੀਕਰ :** ਹੁਣ ਅੱਗੇ ਚਲਾਈਏ? ਅੱਗੇ ਚਲਾਈਏ ਹੁਣ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਇਸ ਦਾ ਪਹਿਲਾਂ ਫੈਸਲਾ ਕਰੋ, ਇਹ ਤਾਂ ਤਰੀਕਾ ਹੀ ਕੋਈ ਨਹੀਂ, ਜਦੋਂ ਮਰਜ਼ੀ ਆਵੇ ਜੋ ਮਰਜ਼ੀ ਗੱਲਬਾਤ ਕੀਤੀ, ਆਪ ਤੁਰ ਗਏ, ਬਾਕੀ ਹਾਊਸ ਨੂੰ ਕਹਿ ਦਿੱਤਾ ਕਿ ਤੋਰੀ ਰੱਖੋ ਜੀ।

**ਮਾਨਯੋਗ ਸਪੀਕਰ :** ਨੈਕਸਟ ਸਪੀਕਰ...(ਵਿਘਨ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਨਹੀਂ ਜੀ, ਪਹਿਲਾਂ ਇਸ ਦਾ ਫੈਸਲਾ ਕਰੋ। (ਵਿਘਨ) ਪਹਿਲਾਂ ਇਸ ਦਾ ਫੈਸਲਾ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਪਤਾ ਲਗਵਾਉ ਇਸ ਸਾਰੀ ਗੱਲ ਦਾ, ਸਪੀਕਰ ਸਾਹਿਬ ਰਿਕਾਰਡ ਕਢਵਾਉ। (ਵਿਘਨ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਜੇ ਇਹ ਚੀਜ਼ ਨਾ ਨਿਕਲੀ ਤਾਂ we will take it back.

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਾਰਿਆਂ ਵੱਲ ਉਂਗਲ ਕੀਤੀ ਹੈ।(ਵਿਘਨ) ਕਿ ਅਸੀਂ ਸਾਰੇ ਫੜ ਕੇ ਅੰਦਰ ਦੇਣੇ ਹਨ। (ਵਿਘਨ)

## WELCOME ANNOUNCEMENT BY THE SPEAKER

**ਮਾਨਯੋਗ ਸਪੀਕਰ:** ਮੈਨੂੰ ਇਸ ਪਵਿੱਤਰ ਸਦਨ ਨੂੰ ਇਹ ਦੱਸਣ ਵਿਚ ਮਾਣ ਮਹਿਸੂਸ ਹੋ ਰਿਹਾ ਹੈ ਕਿ ਸਰਦਾਰ ਰਵਨੀਤ ਸਿੰਘ ਬਿੱਟੂ, ਮੈਂਬਰ ਲੋਕ ਸਭਾ ਸਦਨ ਦੀ ਕਾਰਵਾਈ ਦੇਖਣ ਲਈ ਗਵਰਨਰ ਬਾਕਸ ਵਿੱਚ ਮੌਜੂਦ ਹਨ। ਆਉ, ਉਨ੍ਹਾਂ ਦਾ ਨਿੱਘਾ ਸਵਾਗਤ ਕਰੀਏ।

ਬ.ਕ./ਰ.ਕ./6.3.23/2.40

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਆ ਗਏ। ਉਹ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਮਾਨਯੋਗ ਚੇਅਰ ਨਾਲ ਗੱਲ ਵੀ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਜਿਹੜਾ ਰਿਕਾਰਡ ਹੈ, ਉਹ ਇੱਥੇ ਹੀ ਰਹਿਣਾ ਹੈ। ਆਪਣੇ ਕੋਲ ਹੈ.(ਵਿਘਨ...)ਮੇਰੀ ਬੇਨਤੀ ਸੁਣ ਲਓ। ਮਾਨਯੋਗ ਸੀ.ਐਮ ਸਾਹਿਬ ਹਾਊਸ ਦੇ ਨੇਤਾ ਹਨ ਅਤੇ ਉਹ ਕਿਸੇ ਵੀ ਸਮੇਂ ਬੋਲ ਸਕਦੇ ਹਨ। ਉਹ ਆ ਕੇ ਤੁਹਾਡੀਆਂ ਸਾਰੀਆਂ ਗੱਲਾਂ ਦਾ ਜਵਾਬ ਵੀ ਦੇਣਗੇ। ਜਿਹੜੀ ਜਿਹੜੀ ਤੁਹਾਡੀ ਗੱਲ ਆ ਗਈ ਹੈ, ਉਸ ਬਾਰੇ ਉਹ ਜਵਾਬ ਦੇਣਗੇ (ਵਿਘਨ...).ਉਹ ਬਿਲਕੁਲ ਤੁਹਾਡੀਆਂ ਸਾਰੀਆਂ ਗੱਲਾਂ ਦਾ ਜਵਾਬ ਦੇਣਗੇ। ਗਵਰਨਰ ਐਡਰੈਸ ਤੇ ਜਵਾਬ ਆਉਣਾ ਹੈ, ਬਜਟ ਤੇ ਆਉਣਾ ਹੈ। ਤੁਹਾਡਾ ਸਾਰਿਆਂ ਦਾ ਮਾਣ-ਸਨਮਾਨ ਬਰਕਰਾਰ ਰੱਖਿਆ ਜਾਵੇਗਾ। (ਵਿਘਨ...).ਅਜਿਹਾ ਕੁਝ ਨਹੀਂ ਹੈ। ਆਪਾਂ ਡਿਸਕਸ਼ਨ ਨੂੰ ਅੱਗੇ ਚਲਾਈਏ।(ਵਿਘਨ...).ਤੁਸੀਂ ਇਸ ਗੱਲ ਨੂੰ ਜ਼ਿਆਦਾ ਅੱਗੇ ਨਾ ਵਧਾਓ ਅਤੇ ਆਪਾਂ ਹਾਊਸ ਨੂੰ ਅੱਗੇ ਚਲਾਈਏ। ਜਿਹੜੇ ਤੁਹਾਡੇ ਖਦਸ਼ੇ ਜਾਂ ਤੌਖਲੇ ਹਨ, ਸੀ.ਐਮ ਸਾਹਿਬ ਨੇ ਇੱਥੇ ਆ ਕੇ ਜਵਾਬ ਦੇਣਾ ਹੈ, ਉਹ ਤੁਹਾਡਾ ਜਵਾਬ ਦੇਣਗੇ।(ਵਿਘਨ...).ਕੋਈ ਵੀ ਮੈਂਬਰ ਸਾਹਿਬਾਨ ਆਪਣੀ ਗੱਲ ਰੱਖ ਸਕਦਾ ਹੈ। ਉਸ ਨੂੰ ਜਵਾਬ ਮੰਗਣ ਦਾ ਹੱਕ ਹੈ, ਕੋਈ ਅਜਿਹੀ ਗੱਲ ਨਹੀਂ ਹੈ। ਤੁਸੀਂ ਕਿਰਪਾ ਕਰਕੇ ਆਪਣੀਆਂ ਆਪਣੀਆਂ ਸੀਟਾਂ ਤੇ ਬੈਠੋ। ਆਪਾਂ ਹਾਊਸ ਦੀ ਕਾਰਵਾਈ ਅੱਗੇ ਚਲਾਈਏ।

**ਪ੍ਰਸ਼ਾਸਕੀ ਸੁਧਾਰ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ)(ਬੈਠੇ ਬੈਠੇ) :** ਸੀ.ਐਮ ਸਾਹਿਬ ਨੇ ਇਹੀ ਕਿਹਾ ਹੈ ਕਿ ਜਿਹੜੇ ਕਸੂਰਵਾਰ ਹਨ, ਉਨ੍ਹਾਂ ਤੇ ਕਾਰਵਾਈ ਹੋਵੇਗੀ।

**ਮਾਨਯੋਗ ਸਪੀਕਰ** : ਇਸ ਨੂੰ ਐਕਸਟ੍ਰਾਪੋਲੇਟ ਕਿਉਂ ਕਰ ਰਹੇ ਹਾਂ? ਸੀ.ਐਮ ਸਾਹਿਬ ਨੇ ਥੋੜ੍ਹੀ ਉੱਚੀ ਅਵਾਜ਼ ਵਿੱਚ ਗੱਲ ਕਹਿ ਦਿੱਤੀ ਕਿ ਜਿਸ ਜਿਸ ਨੇ ਖਾਧਾ ਹੈ, ਉਸ ਤੇ ਕਾਰਵਾਈ ਹੋਵੇਗੀ। ਠੀਕ ਹੈ।(ਵਿਘਨ...ਸ਼ੋਰ) ਬਾਜਵਾ ਸਾਹਿਬ, ਹਰੇਕ ਚੀਜ਼ ਦਾ ਹੱਲ ਹੁੰਦਾ ਹੈ। ਮੈਂ ਚੈੱਕ ਕਰਵਾ ਲਵਾਂਗਾ, ਸਾਰਾ ਕੁਝ ਹੋ ਜਾਵੇਗਾ ਪਰ ਆਪਾਂ ਹਾਊਸ ਦਾ ਕੰਮ ਅੱਗੇ ਚਲਾਈਏ।(ਵਿਘਨ...ਸ਼ੋਰ)

## SHORT ADJOURNMENT OF THE HOUSE

**ਮਾਨਯੋਗ ਸਪੀਕਰ:** ਸਦਨ 3.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*2.44 ਵਜੇ ਬਾਅਦ ਦੁਪਹਿਰ) (*ਇਸ ਸਮੇਂ ਸਦਨ 3.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

----------------

6.3.2023 ਕਕ ਮਸ 3.00

*3.00 ਵਜੇ ਬਾਅਦ ਦੁਪਹਿਰ) (*ਇਸ ਸਮੇਂ ਹਾਊਸ ਮੁੜ ਇਕੱਤਰ ਹੋਇਆ।)

**ਮਾਨਯੋਗ ਸਪੀਕਰ:** ਸਰਦਾਰ ਜਗਰੂਪ ਸਿੰਘ ਗਿੱਲ ਜੀ।

**ਸਰਦਾਰ ਜਗਰੂਪ ਸਿੰਘ ਗਿੱਲ (ਬਠਿੰਡਾ ਸ਼ਹਿਰੀ):** ਧੰਨਵਾਦ, ਸਪੀਕਰ ਸਾਹਿਬ। ਤੁਸੀਂ ਅੱਜ ਮੈਨੂੰ ਇਸ ਹਾਊਸ ਵਿੱਚ ਸਾਡੇ ਮਾਨਯੋਗ ਗਵਰਨਰ ਸਾਹਿਬ ਦੇ ਧੰਨਵਾਦੀ ਮਤੇ ਦੇ ਉੱਤੇ ਬੋਲਣ ਲਈ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਸਾਡੀ ਸਰਕਾਰ, ਮਾਨ ਸਾਹਿਬ ਦੀ ਸਰਕਾਰ, ਆਮ ਆਦਮੀ ਪਾਰਟੀ ਦੀ ਸਰਕਾਰ ਜਦੋਂ ਹੋਂਦ ਵਿੱਚ ਆਈ, ਅਸੀਂ ਪੰਜਾਬ ਦੇ ਲੋਕਾਂ ਵਿੱਚ ਚੋਣਾਂ ਦੇ ਸਮੇਂ ਗਏ, ਸਾਡੀ ਲੋਕਾਂ ਨਾਲ ਇੱਕ ਵਚਨਬੱਧਤਾ ਸੀ, ਤਿੰਨ-ਚਾਰ ਮੋਟੀਆਂ ਗੱਲਾਂ ਜਿਹੜੀਆਂ ਲੋਕਾਂ ਨੇ ਪਸੰਦ ਕੀਤੀਆਂ ਔਰ ਸਾਡੀ ਸਰਕਾਰ ਨੇ ਲੋਕਾਂ ਨਾਲ ਵਾਅਦੇ ਕੀਤੇ, ਉਸ ਵਿੱਚ ਵਿੱਦਿਆ, ਸਿਹਤ ਸਹੂਲਤਾਂ, ਇਨਵੈਸਟਮੈਂਟ, ਰੁਜ਼ਗਾਰ, ਕਾਨੂੰਨ ਵਿਵਸਥਾ ਨੂੰ ਠੀਕ ਕਰਨਾ ਅਤੇ ਕੁਰੱਪਸ਼ਨ ਫਰੀ ਸਟੇਟ ਦੇਣਾ ਸੀ। ਜਦੋਂ ਦੀ ਪੰਜਾਬ ਦੇ ਵਿੱਚ ਆਮ ਆਦਮੀ ਪਾਰਟੀ ਦੀ ਸਰਕਾਰ ਆਈ, ਉਨ੍ਹਾਂ ਨੇ ਆਪਣੀ ਵਚਨਬੱਧਤਾ ਨੂੰ ਕਾਇਮ ਰੱਖਣ ਲਈ ਜਿੱਥੇ ਸਕੂਲਾਂ ਵਿੱਚ ਪ੍ਰਿੰਸੀਪਲ, ਨਵੇਂ ਅਧਿਆਪਕ ਜਿਹੜੇ ਟੈਂਪਰੇਰੀ ਤੇ ਐਡਹੌਕ ਬੇਸਿਜ ਤੇ ਕੰਮ ਕਰ ਰਹੇ ਸਨ, ਉਨ੍ਹਾਂ ਨੂੰ ਵੱਡੇ ਪੱਧਰ ਤੇ ਪੱਕਾ ਕਰਕੇ 13700 ਅਸਾਮੀਆਂ ਨੂੰ ਰੈਗੂਲਰ ਕੀਤਾ ਹੈ ਜਿਸ ਨਾਲ ਪੰਜਾਬ ਵਿੱਚ ਵਿੱਦਿਆ ਦੇ ਮਿਆਰ ਵਿੱਚ ਲੋਕਾਂ ਦਾ ਵਿਸ਼ਵਾਸ ਵਧਿਆ ਹੈ।

ਸਪੀਕਰ ਸਾਹਿਬ, ਕਿਉਂਕਿ ਪਹਿਲਾਂ ਹੁੰਦਾ ਇਹ ਸੀ ਕਿ ਸਕੂਲਾਂ ਦਾ ਸਾਰਾ ਪ੍ਰਬੰਧ ਪ੍ਰਿੰਸੀਪਲਾਂ ਦੇ ਜ਼ੁੰਮੇ ਹੁੰਦਾ ਸੀ, ਭਾਵੇਂ ਉਹ ਸਕੂਲ ਦੀ ਸਫਾਈ ਹੋਵੇ, ਭਾਵੇਂ ਉਨ੍ਹਾਂ ਦੇ ਸਕੂਲ ਵਿੱਚ ਸਮਾਨ ਦੀ ਰਾਖੀ ਲਈ, ਜਾਂ ਉਸ ਦੀ ਐਡਮਨਿਸਟ੍ਰੇਟਿਵ ਦਿੱਖ ਲਈ ਪ੍ਰਿੰਸੀਪਲ ਹੀ ਜ਼ਿੰਮੇਵਾਰ ਹੁੰਦਾ ਸੀ। ਪੰਜਾਬ ਦੀ ਆਮ ਆਦਮੀ ਪਾਰਟੀ ਦੀ ਸਰਕਾਰ ਨੇ ਇਸ ਪਾਲਿਸੀ ਨੂੰ ਨਵਾਂ ਰੂਪ ਦੇਣ ਲਈ ਕੈਂਪਸ ਪ੍ਰਬੰਧਕ ਲਗਾਏ ਹਨ ਤਾਂ ਕਿ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਨਾ ਹੋਵੇ। ਇਨ੍ਹਾਂ ਕੈਂਪਸ ਪ੍ਰਬੰਧਕਾਂ ਦਾ ਕੰਮ ਸਕੂਲਾਂ ਵਿੱਚ ਸਫਾਈ ਔਰ ਸਕੂਲ ਦੇ ਪ੍ਰਬੰਧ ਨੂੰ ਦੇਖਣਾ ਹੋਵੇਗਾ ਅਤੇ ਜਿਹੜੇ ਅਧਿਆਪਕ ਹਨ, ਉਹ ਬੱਚਿਆਂ ਨੂੰ ਯੋਗ ਪੜ੍ਹਾਈ ਦੇਣ ਅਤੇ ਪੜ੍ਹਾਈ ਦਾ ਚੰਗਾ ਪ੍ਰਬੰਧ ਦੇਣ ਲਈ ਸੁਤੰਤਰ ਹੋਣਗੇ।

ਸਪੀਕਰ ਸਾਹਿਬ, ਇਸੇ ਤਰ੍ਹਾਂ ਮਿਤੀ 21 ਜਨਵਰੀ, 2023 ਨੂੰ ਇੱਕ ਫੈਲੋਸ਼ਿਪ ਪ੍ਰੋਗਰਾਮ ਸ਼ੁਰੂ ਕਰਕੇ ਪੰਜਾਬ ਵਿੱਚ ਸਕੂਲ ਆਫ ਐਮੀਨੈਂਸ ਸ਼ੁਰੂ ਕੀਤੇ ਗਏ ਹਨ। ਜਿਹੜਾ ਕਿ ਪੰਜਾਬ ਸਰਕਾਰ ਦਾ ਇੱਕ ਵੱਖਰਾ

ਉਪਰਾਲਾ ਸੀ। 117 ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਨੂੰ ਸਕੂਲ ਆਫ ਐਮੀਨੈਂਸ ਡਿਕਲੇਅਰ ਕੀਤਾ ਗਿਆ ਜਿਸ ਨਾਲ ਇੱਕ ਵੱਡੀ ਇਨਕਲਾਬੀ ਤਬਦੀਲੀ ਆਵੇਗੀ। ਉਨ੍ਹਾਂ ਸਕੂਲਾਂ ਵਿੱਚ ਬੱਚਿਆਂ ਨੂੰ ਦਾਖਲੇ ਲਈ ਇੱਕ ਕੰਪੀਟੀਸ਼ਨ ਵਿਚੋਂ ਲੰਘਣਾ ਪਵੇਗਾ ਜਿਸ ਨਾਲ ਇਨ੍ਹਾਂ ਸਕੂਲਾਂ ਦੇ ਬੱਚਿਆਂ ਵਿੱਚ ਕਾਂਫੀਡੈਂਸ ਪੈਦਾ ਹੋਵੇਗਾ ਔਰ ਉਹ ਆਉਣ ਵਾਲੇ ਸਮੇਂ ਵਿੱਚ ਸਮਾਜ ਵਿੱਚ ਜੋ ਹੋਰ ਸਕੂਲ ਪੰਜਾਬ ਵਿੱਚ ਚੱਲ ਰਹੇ ਹਨ, ਭਾਵੇਂ ਉਹ ਕਾਨਵੈਂਟ ਸਕੂਲ ਹੋਣ, ਉਨ੍ਹਾਂ ਸਕੂਲਾਂ ਦੇ ਬੱਚਿਆਂ ਨੂੰ ਟੱਕਰ ਦੇਣ ਲਈ ਇਹ ਬੱਚੇ ਤਿਆਰ ਹੋਣਗੇ । ਇਸ ਦੇ ਨਾਲ ਸਾਡੇ ਜਿਹੜੇ ਗਰੀਬ ਵਰਗ ਦੇ ਲੋਕ ਹਨ, ਜਿਨ੍ਹਾਂ ਨੂੰ ਪਹਿਲਾਂ ਇਹ ਸਹੂਲਤਾਂ ਨਹੀਂ ਮਿਲਦੀਆਂ ਸੀ, ਉਹ ਇਹ ਸਹੂਲਤਾਂ ਪ੍ਰਾਪਤ ਕਰਕੇ ਸਮੇਂ ਦੇ ਹਾਣੀ ਬਣ ਜਾਣਗੇ। ਉਥੇ ਵਧੀਆ ਵਿਦਿਆ ਦਾ ਮਿਆਰ ਦੇਣ ਲਈ ਜਿੱਥੇ 38 ਪ੍ਰਿੰਸੀਪਲਾਂ ਦਾ ਜਾਂ ਐਜੂਕੇਸ਼ਨ ਆਫੀਸਰਜ਼ ਦਾ ਪਹਿਲਾ ਗਰੁੱਪ ਸਿੰਘਾਪੁਰ ਭੇਜਿਆ ਗਿਆ। ਜਿਸ ਨਾਲ ਪੰਜਾਬ ਵਿੱਚ ਵਿੱਦਿਆ ਨੂੰ ਹੋਰ ਵਧੀਆ ਤਰੀਕੇ ਨਾਲ ਪੜ੍ਹਾਉਣ ਦਾ ਪ੍ਰਬੰਧ ਕੀਤਾ ਜਾਵੇਗਾ। ਉਸ ਨਾਲ ਵੀ ਅਸੀਂ ਪੰਜਾਬ ਦੇ ਲੋਕਾਂ ਨਾਲ ਉਹ ਵਾਅਦਾ ਕਰਨ ’ਤੇ ਪੂਰੇ ਖਰੇ ਉੱਤਰੇ ਹਾਂ ਜਿਸ ਨਾਲ ਸਾਡੇ ਬੱਚਿਆਂ ਨੂੰ ਵਧੀਆ ਵਿੱਦਿਆ ਦਿੱਤੀ ਜਾਵੇਗੀ। ਸਰਕਾਰੀ ਸਕੂਲਾਂ ਵਿੱਚ ਜਿਹੜੇ ਗੈਸਟ ਫੈਕਲਟੀ ਲੈਕਚਰਾਰ ਸਨ, ਜਿਨ੍ਹਾਂ ਦੀ ਪਹਿਲਾਂ ਬਹੁਤ ਨਿਗੁਣੀ ਤਨਖਾਹ ਸੀ, ਅਸੀਂ ਚੋਣਾਂ ਤੋਂ ਪਹਿਲਾਂ ਜਦੋਂ ਲੋਕਾਂ ਵਿੱਚ ਜਾਂਦੇ ਸੀ, ਉਦੋਂ ਦੇਖਦੇ ਸੀ ਕਿ ਥਾਂ-ਥਾਂ ਦੇ ਉਤੇ ਇਸ ਗੱਲ ਤੇ ਧਰਨੇ ਲੱਗੇ ਹੁੰਦੇ ਸੀ ਕਿ ਪੀ.ਐਚ.ਡੀ. ਪਾਸ ਬੱਚੇ ਬਹੁਤ ਹੀ ਸਧਾਰਨ 15000-20000 ਰੁਪਏ ਤਨਖਾਹ ਉਤੇ ਕੱਚੇ ਅਧਿਆਪਕਾਂ ਦੇ ਤੌਰ ਤੇ ਕੰਮ ਕਰ ਰਹੇ ਸੀ।

ਹਰਪ੍ਰੀਤ ਸਿੰਘ/ਮੋਨਿਕਾ ਸ਼ਰਮਾ/03.05/06.03.2023

ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਨੇ ਉਨ੍ਹਾਂ ਦੀ ਤਨਖਾਹ 21600 ਤੋਂ ਵਧਾ ਕੇ 33600 ਰੁਪਿਆ ਅਤੇ 47100 ਰੁਪਿਆ ਪ੍ਰਤੀ ਮਹੀਨਾ ਕਰਕੇ ਉਨ੍ਹਾਂ ਵਿਚ ਇਹ ਵਿਸ਼ਵਾਸ ਪ੍ਰਗਟ ਕੀਤਾ ਹੈ ਕਿ ਆਮ ਆਦਮੀ ਪਾਰਟੀ ਦੀ ਸਰਕਾਰ ਕਦਮ ਦਰ ਕਦਮ ਉਨ੍ਹਾਂ ਨੂੰ ਪੱਕੇ ਅਧਿਆਪਕਾਂ ਦੇ ਬਰਾਬਰ ਤਨਖਾਹ ਅਤੇ ਸਹੂਲਤਾਂ ਦੇਣ ਜਾ ਰਹੀ ਹੈ, ਉਹ ਇਸ ਹੌਂਸਲੇ ਨਾਲ ਆਉਣ ਵਾਲੇ ਸਮੇਂ ਵਿਚ ਹੋਰ ਵਧੇਰੀ ਮਿਹਨਤ ਨਾਲ ਬੱਚਿਆਂ ਨੂੰ ਪੜ੍ਹਾਉਣਗੇ। ਅਸੀਂ ਵਾਅਦਾ ਕੀਤਾ ਸੀ ਕਿ ਪੰਜਾਬ ਵਿਚ ਵਧੀਆ ਸਿਹਤ ਸਹੂਲਤਾਂ ਦਿੱਤੀਆਂ ਜਾਣਗੀਆਂ ਅਤੇ ਪੰਜਾਬ ਵਿਚ ਪੀ.ਐਚ.ਸੀ. ਕੇਂਦਰ ਸ਼ੁਰੂ ਕੀਤੇ ਜਾਣਗੇ।ਅਸੀਂ 3030 ਪੀ.ਐਚ.ਸੀ. ਕੇਂਦਰ ਪੰਜਾਬ ਵਿਚ ਸ਼ੁਰੂ ਕਰਕੇ ਇਹ ਸਾਬਤ ਕੀਤਾ ਹੈ ਕਿ ਸਾਡੀ ਸਰਕਾਰ ਜੋ ਲੋਕਾਂ ਨਾਲ ਵਾਅਦੇ ਕਰਕੇ ਆਈ ਹੈ, ਉਨ੍ਹਾਂ ਨੂੰ ਪੂਰਾ ਕਰਨ ਲਈ ਵਚਨਬੱਧ ਹੈ। ਸਾਡੀ ਸਰਕਾਰ ਵੱਲੋਂ ਆਮ ਆਦਮੀ ਕਲੀਨਿਕ ਸ਼ੁਰੂ ਕੀਤੇ ਗਏ ਹਨ। ਇਸ ਦਾ ਬਹੁਤ ਵੱਡਾ ਫੈਕਟਰ ਦੇਖਣ ਨੂੰ ਮਿਲਿਆ ਹੈ ਕਿ ਪਹਿਲਾਂ ਆਮ ਮਰੀਜ਼ ਵੀ ਵੱਡੇ ਹਸਪਤਾਲਾਂ

ਵਿਚ ਪਰਟੀਕੁਲਰ ਬਿਮਾਰੀਆਂ ਦੇ ਐਕਸਪਰਟ ਡਾਕਟਰਾਂ ਕੋਲ ਜਾਂਦੇ ਸੀ ਕਿਉਂਕਿ ਉਨ੍ਹਾਂ ਦੀਆਂ ਡਿਊਟੀਆਂ ਲੱਗੀਆਂ ਹੁੰਦੀਆਂ ਸੀ। ਉਹ ਐਕਸਪਰਟ ਡਾਕਟਰ ਆਪਣੀ ਡਿਊਟੀ ਨੂੰ ਜਸਟੀਫਾਈ ਵੀ ਨਹੀਂ ਕਰ ਪਾਉਂਦੇ ਸੀ ਕਿਉਂਕਿ ਉਨ੍ਹਾਂ ਕੋਲ ਬਹੁਤ ਭੀੜ ਰਹਿੰਦੀ ਸੀ। ਛੋਟੀਆਂ ਬਿਮਾਰੀਆਂ ਦੇ ਡਾਈਗਨੋਸਿਜ਼ ਅਤੇ ਦਵਾਈਆਂ ਹੁਣ ਆਮ ਆਦਮੀ ਕਲੀਨਿਕਾਂ ਵਿਚ ਮਿਲਣ ਕਾਰਨ ਸਮਾਜ ਦਾ 60-65 ਫੀਸਦੀ ਵਰਗ ਆਪਣੇ ਘਰਾਂ ਦੇ ਨੇੜੇ ਇਨ੍ਹਾਂ ਸਿਹਤ ਸਹੂਲਤਾਂ ਨੂੰ ਮਾਣ ਰਿਹਾ ਹੈ।

ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਅਤੇ ਜਿੰਨਾ ਚਿਰ ਕਿਸਾਨਾਂ ਦੀ ਹਾਲਤ ਚੰਗੀ ਨਹੀਂ ਹੁੰਦੀ, ਉਨ੍ਹਾਂ ਚਿਰ ਪੰਜਾਬ ਅੱਗੇ ਨਹੀਂ ਵੱਧ ਸਕਦਾ। ਪੰਜਾਬ ਦੇ ਕਿਸਾਨ ਨੇ 51 ਫੀਸਦੀ ਹਿੱਸਾ ਕੇਂਦਰੀ ਪੂਲ ਵਿਚ ਪਾਇਆ ਹੈ ਔਰ 25 ਫੀਸਦੀ ਝੋਨੇ ਦਾ ਹਿੱਸਾ ਪਾ ਕੇ ਉਸ ਨੂੰ ਕਾਇਮ ਰੱਖਿਆ ਹੈ। ਡਾਈਵਰਸੀਫਿਕੇਸ਼ਨ ਲਈ ਲੰਬੇ ਸਮੇਂ ਤੋਂ ਕੇਵਲ ਗੱਲਾਂ ਹੀ ਹੋਈਆਂ ਹਨ। ਪਿਛਲੀਆਂ ਸਰਕਾਰਾਂ ਨੇ ਕਿਸਾਨਾਂ ਨੂੰ ਕੋਈ ਅਜਿਹਾ ਰਾਹ ਨਹੀਂ ਦਰਸਾਇਆ ਜਿਸ ਨਾਲ ਕਿਸਾਨ ਫਸਲੀ ਵਿਭਿੰਨਤਾ ਵੱਲ ਵੱਧ ਸਕਣ। ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਅਗਵਾਈ ਵਾਲੀ ਸਾਡੀ ਸਰਕਾਰ ਨੇ ਪਹਿਲੀ ਵਾਰ ਮੂੰਗੀ ਤੇ 7275 ਰੁਪਏ ਐਮ.ਐਸ.ਪੀ. ਦੇ ਕੇ ਕਿਸਾਨਾਂ ਨੂੰ ਇਸ ਪਾਸੇ ਵੱਲ ਪ੍ਰੇਰਿਤ ਕੀਤਾ ਹੈ ਅਤੇ ਵੱਡੇ ਪੱਧਰ ਤੇ ਕਿਸਾਨ ਇਸ ਪਾਸੇ ਵੱਲ ਵਧੇ ਹਨ, ਉਹ ਦਾਲਾਂ ਦੀ ਕਾਸ਼ਤ ਕਰ ਰਹੇ ਹਨ। ਹਿੰਦੁਸਤਾਨ ਵਿਚ ਦਾਲਾਂ ਇੰਪੋਰਟ ਕੀਤੀਆਂ ਜਾਂਦੀਆਂ ਹਨ। ਜੇਕਰ ਪੰਜਾਬ ਇਸ ਪਾਸੇ ਵੱਲ ਵਧੇਗਾ ਤਾਂ ਹਿੰਦੁਸਤਾਨ ਨੂੰ ਦਾਲਾਂ ਦੇਣ ਲਈ ਪੰਜਾਬ ਇਕ ਮੋਹਰੀ ਸੂਬਾ ਬਣੇਗਾ, ਜਿਸ ਨਾਲ ਪੰਜਾਬ ਦਾ ਕਿਸਾਨ ਆਰਥਿਕ ਤੌਰ ਤੇ ਵੀ ਖੁਸ਼ਹਾਲ ਹੋਵੇਗਾ ਅਤੇ ਪੰਜਾਬ ਦੇ ਕਿਸਾਨ ਦਾ ਜੋ ਪਹਿਲਾ ਰੁਤਬਾ ਸੀ, ਉਹ ਬਹਾਲ ਹੋਵੇਗਾ। ਸਾਡਾ ਕਿਸਾਨ ਐਨਾ ਮਿਹਨਤੀ ਤੇ ਸੂਝਵਾਨ ਹੈ ਕਿ ਕਿਸੇ ਸਮੇਂ 1971-72 ਵਿਚ ਜਦੋਂ ਅਸੀਂ ਵਿਦੇਸ਼ਾਂ ਅੱਗੇ ਅਨਾਜ ਲਈ ਹੱਥ ਅੱਡਦੇ ਫਿਰਦੇ ਸੀ, ਉਦੋਂ ਸਾਡੇ ਕਿਸਾਨਾਂ ਨੇ ਦੇਸ਼ ਦਾ ਢਿੱਡ ਭਰਿਆ ਸੀ। ਉਹ ਕਿਸਾਨ ਹੁਣ ਦਾਲਾਂ ਲਈ ਵੀ ਹਿੰਦੁਸਤਾਨ ਨੂੰ ਸਵੈ ਨਿਰਭਰ ਕਰਨ ਦੀ ਯੋਗਤਾ ਰੱਖਦਾ ਹੈ। ਸਾਡੀ ਸਰਕਾਰ ਨੇ ਪਹਿਲੀ ਵਾਰ ਕਿਸਾਨਾਂ ਲਈ ਇਹ ਸੋਚਿਆ ਹੈ।ਪਹਿਲਾਂ ਸਾਡੇ ਕਿਸਾਨ ਤੇ ਦੋਸ਼ ਲਗਦਾ ਸੀ ਕਿ ਪੰਜਾਬ ਦਾ ਕਿਸਾਨ ਪਰਾਲੀ ਸਾੜ ਕੇ ਪ੍ਰਦੂਸ਼ਣ ਪੈਦਾ ਕਰਦਾ ਹੈ। ਬਦਕਿਸਮਤੀ ਦੀ ਗੱਲ ਸੀ ਕਿ ਸਾਡੇ ਕਿਸਾਨ ਤੇ ਦੋਸ਼ ਲਾਉਣ ਵਾਲਿਆਂ ਨੇ ਕਦੇ ਇਹ ਨਹੀਂ ਸੋਚਿਆ ਕਿ ਪੰਜਾਬ ਦੇ ਕਿਸਾਨ ਨੇ ਦੇਸ਼ ਦਾ ਢਿੱਡ ਭਰਨ ਲਈ ਜਿੱਥੇ ਪੰਜਾਬ ਦਾ ਕੀਮਤੀ ਸਰਮਾਇਆ ਪਾਣੀ ਖਰਾਬ ਕੀਤਾ ਹੈ, ਉੱਥੇ ਪੰਜਾਬ ਦੀ ਉਪਜਾਊ ਧਰਤੀ ਵੀ ਖਰਾਬ ਕੀਤੀ ਹੈ। ਇਹ ਬੜਾ ਵੱਡਾ ਦੋਸ਼ ਸੀ। ਪਿਛਲੀਆਂ ਸਰਕਾਰਾਂ ਨੇ ਕਿਸਾਨਾਂ ਨੂੰ ਬਹੁਤ ਲਾਰੇ ਲਗਾਏ ਪਰ ਕੀਤਾ ਕੁੱਝ ਨਹੀਂ। ਇਹ ਪਹਿਲੀ ਵਾਰ ਹੋਇਆ ਹੈ ਕਿ ਪੰਜਾਬ ਦੇ ਕਿਸਾਨ ਨੇ ਪਰਾਲੀ ਤੋਂ ਪੈਸਾ ਕਮਾਇਆ ਹੈ। ਪਰਾਲੀ ਵਿਕੀ ਹੈ ਅਤੇ 2021-22 ਦੇ ਮੁਕਾਬਲੇ ਪਰਾਲੀ ਨੂੰ ਅੱਗੇ ਲਾਉਣ ਦੇ 71304 ਕੇਸ ਘੱਟ ਕੇ 4992 ਰਹਿ ਗਏ।

ਇਸ ਨਾਲ ਇਹ ਗੱਲ ਸਾਬਤ ਹੁੰਦੀ ਹੈ ਕਿ ਸਾਡੀ ਸਰਕਾਰ ਦੀਆਂ ਨੀਤੀਆਂ ਵਿਚ ਲੋਕਾਂ ਨੇ ਵਿਸ਼ਵਾਸ ਰੱਖਿਆ ਹੈ ਅਤੇ ਉਨ੍ਹਾਂ ਨੇ ਇਸ ਪਾਸੇ ਵੱਲ ਸਰਕਾਰ ਨੂੰ ਵੀ ਪੂਰਨ ਸਹਿਯੋਗ ਦਿੱਤਾ ਹੈ। ਜਿੱਥੇ ਪ੍ਰਦੂਸ਼ਣ ਘੱਟ ਹੋਇਆ ਹੈ, ਉੱਥੇ ਕਿਸਾਨਾਂ ਦੀ ਆਮਦਨ ਵੀ ਵਧੀ ਹੈ।

aman-shubham/3.10/6.3.23

ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਨੇ, ਆਮ ਆਦਮੀ ਪਾਰਟੀ ਦੀ ਸਰਕਾਰ ਨੇ ਪਾਣੀ ਦੀ ਬੱਚਤ ਦੇ ਲਈ ਤਾਂਕਿ ਪਾਣੀ ਝੋਨੇ ਦੇ ਲਈ ਘੱਟ ਲਗਾਇਆ ਜਾਵੇ, ਸਿੱਧੀ ਬਿਜਾਈ ਲਈ ਕਿਸਾਨਾਂ ਨੂੰ ਉਤਸ਼ਾਹਿਤ ਕੀਤਾ, 1500 ਰੁਪਏ ਪਰ ਏਕੜ ਕਿਸਾਨਾਂ ਨੂੰ incentive ਦਿੱਤਾ ਹੈ, ਇਸ incentive ਦੇ ਨਾਲ ਪੰਜਾਬ ਦੇ ਕਿਸਾਨਾਂ ਨੂੰ 25.6 ਕਰੋੜ ਰੁਪਏ ਦੀ ਰਾਸ਼ੀ ਵੰਡੀ ਗਈ। ਇਸ ਨਾਲ ਜਿੱਥੇ ਕਿਸਾਨਾਂ ਦੀ ਹਾਲਤ ਸੁਧਰੀ, ਉੱਥੇ ਪੰਜਾਬ ਦਾ ਪਾਣੀ ਵੀ ਬਚਿਆ ਹੈ। ਮੈਡੀਕਲ ਸਹੂਲਤਾਂ ਦੇ ਵਿੱਚ ਪਿਛਲੀਆਂ ਸਰਕਾਰਾਂ ਨੇ ਮੈਡੀਕਲ ਕਾਲਜ ਖੋਲਣ ਦੇ ਲਈ ਕੋਈ ਧਿਆਨ ਨਹੀਂ ਦਿੱਤਾ। ਪੰਜਾਬ ਦੇ ਵਿੱਚ ਕੈਂਸਰ ਅਤੇ ਕਾਲੇ ਪੀਲੀਏ ਵਰਗੀਆਂ ਭਿਆਨਕ ਬਿਮਾਰੀਆਂ ਪੈਦਾ ਹੋ ਰਹੀਆਂ ਹਨ। ਸਾਲ 1975 ਤੋਂ ਅੱਜ ਤੱਕ ਕੋਈ ਵੀ ਨਵਾਂ ਮੈਡੀਕਲ ਕਾਲਜ ਪੰਜਾਬ ਦੇ ਵਿੱਚ ਖੋਲ੍ਹਣ ਦੇ ਉਪਰਾਲੇ ਨਹੀਂ ਕੀਤੇ ਗਏ। ਸਾਡੀ ਨਵੀਂ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਨੇ ਪੰਜਾਬ ਦੇ ਵਿੱਚ ਮਸਤੂਆਣਾ ਸਾਹਿਬ ਵਿਖੇ 100 ਸੀਟਾਂ ਦਾ ਅਤੇ ਕਪੂਰਥਲਾ ਵਿਖੇ 100 ਸੀਟਾਂ ਦਾ ਅਤੇ ਮਲੇਰਕੋਟਲਾ ਵਿਖੇ 100 ਸੀਟਾਂ ਵਾਲੇ ਨਵੇਂ ਮੈਡੀਕਲ ਕਾਲਜ ਖੋਲ੍ਹੇ । ਇਸ ਤੋਂ ਇਲਾਵਾ ਅੰਮ੍ਰਿਤਸਰ ਸਾਹਿਬ ਵਿਖੇ ਮੈਡੀਕਲ ਸੀਟਾਂ 150 ਤੋਂ ਵਧਾ ਕੇ 200 ਤੱਕ ਕੀਤੀਆਂ ਗਈਆਂ। ਸਟੇਟ ਕੈਂਸਰ ਸੰਸਥਾ, ਅੰਮ੍ਰਿਤਸਰ ਨੂੰ 119 ਕਰੋੜ ਰੁਪਏ ਦੇ ਕੇ ਕੈਂਸਰ ਦੇ ਇਲਾਜ ਦੇ ਪ੍ਰਬੰਧ ਕੀਤੇ ਗਏ। ਦੋ ਟਰੋਮਾ ਸੈਂਟਰ, ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਅਤੇ ਰਾਜਿੰਦਰਾ ਹਸਪਤਾਲ, ਪਟਿਆਲਾ ਦੇ ਵਿੱਚ ਖੋਲ੍ਹ ਕੇ 31.57 ਕਰੋੜ ਰੁਪਏ ਅਤੇ 68.75 ਕਰੋੜ ਰੁਪਏ ਇਸ ਕੰਮ ਲਈ ਸਰਕਾਰ ਨੇ ਦਿੱਤੇ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਨਵੀਆਂ ਸਿਹਤ ਸਹੂਲਤਾਂ ਦਿੱਤੀਆਂ ਜਾਣ।

ਪੰਜਾਬ ਦੇ ਵਿੱਚ ਚੋਣਾਂ ਦੇ ਸਮੇਂ ਆਮ ਆਦਮੀ ਪਾਰਟੀ ਦੀ ਸਰਕਾਰ ਨੇ ਇਹ ਵਾਅਦਾ ਕੀਤਾ ਸੀ ਕਿ ਪੰਜਾਬ ਦੇ ਲੋਕਾਂ ਨੂੰ ਫਰੀ ਬਿਜਲੀ ਦਿੱਤੀ ਜਾਵੇਗੀ ਜੋ ਲੋਕ 300 ਯੂਨਿਟ ਤੱਕ ਪ੍ਰਤੀ ਮਹੀਨਾ ਬਿਜਲੀ ਦਾ ਖਰਚ ਕਰਨਗੇ। ਮੈਨੂੰ ਇਹ ਬਹੁਤ ਹੀ ਤਸੱਲੀ ਹੈ ਕਿ ਪੰਜਾਬ ਦੇ ਲੋਕ ਇਸ ਗੱਲੋਂ ਖੁਸ਼ ਹਨ ਕਿਉਂਕਿ 90% ਲੋਕਾਂ ਨੂੰ ਇਸ ਸਮੇਂ ਜ਼ੀਰੋ ਬਿਜਲੀ ਦੇ ਬਿਲ ਆ ਰਹੇ ਹਨ। ਪੰਜਾਬ ਦੇ ਲੋਕ ਆਮ ਆਦਮੀ ਪਾਰਟੀ ਦੀ ਸਰਕਾਰ ਤੇ ਅੱਗੇ ਨਾਲੋਂ ਬਹੁਤ ਵੱਡਾ ਵਿਸ਼ਵਾਸ਼ ਰੱਖ ਰਹੇ ਹਨ।

ਪੰਜਾਬ ਦੇ ਵਿੱਚ ਅਸੀਂ ਵਾਅਦਾ ਕੀਤਾ ਸੀ ਕਿ ਜੇਕਰ ਸਾਡੀ ਸਰਕਾਰ ਬਣੇਗੀ ਤਾਂ ਆਮ ਆਦਮੀ ਪਾਰਟੀ ਪੂੰਜੀ ਨਿਵੇਸ਼ ਦੇ ਵਿੱਚ ਬਹੁਤ ਵਧੀਆ ਉਪਰਾਲੇ ਕਰੇਗੀ ਜੋ ਕਿ ਅਸੀਂ ਕੀਤੇ ਵੀ ਹਨ। ਪੰਜਾਬ ਸਰਕਾਰ ਦੀਆਂ ਨੀਤੀਆਂ ਸਦਕਾ M/s Tata Steel Ltd, M/s Northern Polymers ltd, M/s Cargill India Ltd ਅਜਿਹੀਆਂ ਵੱਡੀਆਂ ਕੰਪਨੀਆਂ ਨੇ ਪੰਜਾਬ ਵਿੱਚ ਨਿਵੇਸ਼ ਕਰਨ ਦੇ ਲਈ ਆਪਣੇ ਪ੍ਰਬੰਧ ਸ਼ੁਰੂ ਕੀਤੇ ਹਨ ਜਿਸ ਨਾਲ ਪੰਜਾਬ ਦੇ ਵਿੱਚ ਜਿੱਥੇ ਨਿਵੇਸ਼ ਹੋਵੇਗਾ ਉਥੇ ਹੀ ਰੁਜ਼ਗਾਰ ਦੇ ਨਵੇਂ ਸਾਧਨ ਪੈਦਾ ਹੋਣਗੇ।

ਇੱਥੇ ਗੱਲ ਲਾਅ ਐਂਡ ਆਰਡਰ ਦੀ ਕੀਤੀ ਗਈ। ਪੰਜਾਬ ਦੇ ਵਿੱਚ ਗੈਂਗਸਟਰ ਕਲਚਰ ਇੱਕ ਦਿਨ ਵਿੱਚ ਨਹੀਂ ਪੈਦਾ ਹੋਇਆ ਅਤੇ ਨਾ ਇੱਕ ਦਿਨ ਵਿੱਚ ਪੈਦਾ ਹੋ ਸਕਦਾ ਹੈ। ਇਹ ਜਿਹੜੇ ਗੈਂਗਸਟਰਾਂ ਦਾ ਨਾਂ ਅਖਬਾਰਾਂ ਜਾਂ ਮੀਡੀਆ ਦੇ ਵਿੱਚ ਗੂੰਜ ਰਿਹਾ ਹੈ ਜਾਂ ਮੇਰੇ ਸਾਹਮਣੇ ਬੈਠੇ ਸਾਥੀ ਜਿਨ੍ਹਾਂ ਦਾ ਨਾਂ ਲੈ ਰਹੇ ਸਨ, ਉਹ ਇੱਕ ਦਿਨ ਦੀ ਪੈਦਾਇਸ਼ ਨਹੀਂ ਹੈ। ਸਾਰੇ ਗੈਂਗਸਟਰ 10-10, 12-12 ਸਾਲਾਂ ਤੋਂ ਜੇਲ੍ਹਾਂ ਦੇ ਵਿੱਚ ਬੰਦ ਹਨ। ਇਹ ਪਿਛਲੀਆਂ ਸਰਕਾਰਾਂ ਦੀ ਦੇਣ ਸੀ। ਇਨ੍ਹਾਂ ਦਾ ਜਿਹੜਾ ਲਾਅ ਐਂਡ ਆਡਰ ਦਾ ਪ੍ਰਬੰਧ ਸੀ ਉਨ੍ਹਾਂ ਲੋਕਾਂ ਨੂੰ ਰਾਜਨੀਤਿਕ ਸ਼ਹਿ ਪ੍ਰਾਪਤ ਹੋਣ ਕਰਕੇ ਗੈਂਗਸਟਰ ਕਲਚਰ ਇੱਥੇ ਫਲਦਾ-ਫੁੱਲਦਾ ਰਿਹਾ ਹੈ। ਪਿਛਲੇ ਇੱਕ ਸਾਲ ਦੇ ਵਿੱਚ ਕੋਈ ਵੀ ਨਵਾਂ ਗੈਂਗਸਟਰ ਪੰਜਾਬ ਦੇ ਸਰਫੇਸ ਤੇ ਨਹੀਂ ਆਇਆ, ਪੰਜਾਬ ਦੇ ਅਖਬਾਰਾਂ ਦੇ ਵਿੱਚ ਨਹੀਂ ਆਇਆ। ਇਹੀ ਕਾਰਨ ਹੈ ਕਿ ਪੰਜਾਬ ਦੇ ਲੋਕਾਂ ਦਾ ਵਿਸ਼ਵਾਸ਼ ਕਾਨੂੰਨ ਵਿਵਸਥਾ ਦੇ ਵਿੱਚ ਵਧਿਆ ਹੈ। ਇਹੀ ਕਾਰਨ ਹੈ ਕਿ ਪੰਜਾਬ ਵਿੱਚ ਵੱਡੇ ਉਦਯੋਗਪਤੀਆਂ ਨੇ 41043 ਕਰੋੜ ਰੁਪਏ ਦੇ ਆਪਣੇ ਪ੍ਰਸਤਾਵ ਸਾਡੀ ਸਰਕਾਰ ਨੂੰ ਪੇਸ਼ ਕੀਤੇ ਹਨ ਕਿ ਅਸੀਂ ਪੰਜਾਬ ਦੇ ਵਿੱਚ ਇੰਡਸਟਰੀ ਲਗਾਉਣਾ ਚਾਹੁੰਦੇ ਹਾਂ, ਇਨਵੈਸਟ ਕਰਨਾ ਚਾਹੁੰਦੇ ਹਾਂ। ਕੋਈ ਵੀ ਵਪਾਰੀ ਜਾਂ ਉਦਯੋਗਪਤੀ ਜਿਨ੍ਹਾਂ ਚਿਰ ਉਸ ਨੂੰ ਇਹ ਨਾ ਦਿਖਦਾ ਹੋਵੇ ਕਿ ਪੰਜਾਬ ਦੇ ਵਿੱਚ ਕਾਨੂੰਨ ਦੀ ਵਿਵਸਥਾ ਅਤੇ ਉਨ੍ਹਾਂ ਨੂੰ ਸਰਕਾਰ ਵੱਲੋਂ ਮਿਲਦੀਆਂ ਸਹੂਲਤਾਂ ਯੋਗ ਹਨ, ਉਹ invest ਕਰਨ ਦੇ ਲਈ ਆਪਣੀ ਨੀਤੀ ਨਹੀਂ ਬਣਾਉਦਾ। ਇਸ ਤਰ੍ਹਾਂ 41043 ਕਰੋੜ ਰੁਪਏ ਦੇ ਪ੍ਰਸਤਾਵ ਆਉਣੇ ਇਹ ਸਾਬਤ ਕਰਦਾ ਹੈ ਕਿ ਪੰਜਾਬ ਦੇ ਵਿੱਚ ਲਾਅ ਐਂਡ ਆਡਰ ਦੀ ਸਥਿਤੀ ਅੱਗੇ ਨਾਲੋਂ ਬਹੁਤ ਵਧੀਆ ਹੋਈ ਹੈ।

ਤ.ਸ./ਸ਼.ਜ./3.15 / 06.03.2023

ਅਸੀਂ ਇਸ ਪਾਸੇ ਵੱਲ ਹੋਰ ਅੱਗੇ ਵਧ ਰਹੇ ਹਾਂ। ਇਸ ਵਿਸ਼ੇ ਤੇ ਪੰਜਾਬ ਦੀ ਆਮ ਆਦਮੀ ਪਾਰਟੀ ਦੀ ਸਰਕਾਰ ਦੀ ਜ਼ੀਰੋ ਟਾਲਰੈਂਸ ਹੈ। ਖਾਸ ਤੌਰ ਤੇ ਸਰਦਾਰ ਭਗਵੰਤ ਸਿੰਘ ਮਾਨ ਅਤੇ ਸਾਡੀ ਆਮ ਆਦਮੀ ਪਾਰਟੀ ਨੇ ਟੀਚਾ ਮਿੱਥਿਆ ਸੀ ਕਿ ਬਹੁਤ ਲੰਬੇ ਸਮੇਂ ਤੋਂ ਸਟੇਟ ਵਿੱਚ ਕੁਰੱਪਸ਼ਨ ਦਾ ਬੜਾ ਰੌਲਾ ਪੈ ਰਿਹਾ ਸੀ। ਪਿਛਲੀਆਂ ਸਰਕਾਰਾਂ ਵਿੱਚ ਵੀ ਪੈਂਦਾ ਰਿਹਾ ਹੈ। ਬਹੁਤ ਵੱਡੇ ਵੱਡੇ ਲੋਕਾਂ ਤੇ ਕੇਸ ਦਰਜ ਹੁੰਦੇ ਰਹੇ ਪਰ ਉਨ੍ਹਾਂ ਦਾ ਅੰਜਾਮ ਕੁਝ ਨਹੀਂ ਹੋਇਆ। ਸਾਰੇ ਬੰਦੇ ਫਰੀ ਹੋ ਕੇ ਸਮਾਜ ਵਿੱਚ ਵਿਚਰਦੇ ਰਹੇ ਅਤੇ ਲੋਕ ਵਿਸ਼ਵਾਸ ਕਰਨੋਂ

ਹੀ ਹੱਟ ਗਏ ਸੀ ਕਿ ਕੀ ਕੋਈ ਅਜਿਹੀ ਸਰਕਾਰ ਵੀ ਹੋਵੇਗੀ ਜਿਸ ਵਿੱਲ ਪਾਵਰ ਹੋਵੇਗੀ ਕਿ ਉਨ੍ਹਾਂ ਵੱਡੇ ਮਗਰਮੱਛਾਂ ਨੂੰ ਹੱਥ ਪਾ ਸਕੇ। ਸਰਦਾਰ ਭਗਵੰਤ ਸਿੰਘ ਮਾਨ ਦੀ ਸਰਕਾਰ ਨੇ ਇਹ ਸਾਬਤ ਕਰ ਦਿੱਤਾ ਹੈ ਅਤੇ ਇਹ ਪਹਿਲੀ ਵਾਰ ਹੋਇਆ ਹੈ ਕਿ ਪੰਜਾਬ ਵਿੱਚ ਜਿਨ੍ਹਾਂ ਲੋਕਾਂ ਨੇ ਬੜੇ ਵੱਡੇ ਪੱਧਰ ਤੇ ਕੁਰੱਪਸ਼ਨ ਕੀਤੀ ਉਹ ਅੱਜ ਜੇਲ੍ਹਾਂ ਵਿੱਚ ਬੰਦ ਹਨ। ਖਾਸ ਤੌਰ ਤੇ ਇਸ ਗੱਲ ਲਈ ਉਨ੍ਹਾਂ ਨੇ ਜ਼ੀਰੋ ਟਾਲਰੈਂਸ ਰੱਖੀ ਹੈ, ਇੱਕੋ ਯਾਰਡ ਸਟਿੱਕ ਰੱਖੀ ਹੈ। ਉਸ ਵਿੱਚ ਭਾਵੇਂ ਸਾਡੀ ਪਾਰਟੀ ਦਾ ਜਾਂ ਸਾਡੀ ਸਰਕਾਰ ਦਾ ਕੋਈ ਅਹੁਦੇਦਾਰ ਸੀ ਜਾਂ ਪਿਛਲੀਆਂ ਸਰਕਾਰਾਂ ਵਿੱਚ ਪੰਜਾਬ ਵਿੱਚ ਬੁਰੀ ਤਰ੍ਹਾਂ ਲੁੱਟ ਕੇ ਗਏ ਹੋਏ ਲੋਕ ਸਨ, ਉਨ੍ਹਾਂ ਤੇ ਕੇਸ ਦਰਜ ਕੀਤੇ ਹਨ। ਲੋਕ ਹੁਣ ਸਰਕਾਰ ਤੇ ਵਿਸ਼ਵਾਸ ਕਰਨ ਲੱਗੇ ਹਨ ਕਿ ਆਉਣ ਵਾਲੇ 4 ਸਾਲ ਦੇ ਸਮੇਂ ਵਿੱਚ ਸਮਾਂ ਰਹਿੰਦਿਆਂ ਪੰਜਾਬ ਕੁਰੱਪਸ਼ਨ ਫਰੀ ਸਟੇਟ ਬਣਨ ਜਾ ਰਿਹਾ ਹੈ। ਜਿਹੜੇ ਦਫ਼ਤਰਾਂ ਵਿੱਚ ਵੀ ਕੰਮ ਹੋ ਰਹੇ ਹਨ, ਲੋਕ ਬੜੇ ਵਿਸ਼ਵਾਸ ਨਾਲ ਦਫ਼ਤਰਾਂ ਵਿੱਚ ਜਾਂਦੇ ਹਨ ਅਤੇ ਅਧਿਕਾਰੀ ਵੀ ਸਰਦਾਰ ਭਗਵੰਤ ਸਿੰਘ ਮਾਨ ਦੀਆਂ ਨੀਤੀਆਂ ਨਾਲ ਸਹਿਮਤ ਹੋ ਕੇ ਪਹਿਲਾਂ ਨਾਲੋਂ ਵੀ ਵਧੀਆ ਕੰਮ ਕਰ ਰਹੇ ਹਨ। ਸਟੇਟ ਵਿੱਚ ਬੜਾ ਚੰਗਾ ਰਾਜ ਪ੍ਰਬੰਧ ਦਿੱਤਾ ਜਾ ਰਿਹਾ ਹੈ।

ਗਵਰਨਰ ਸਾਹਿਬ ਨੇ ਵੀ ਉਸ ਦਿਨ ਆਪਣੀ ਸਪੀਚ ਵਿੱਚ ਕਿਹਾ ਹੈ ਕਿ ਜਿੱਥੇ ਪਰਿਵਾਰ ਹੁੰਦੇ ਹਨ, ਪਰਿਵਾਰਾਂ ਵਿੱਚ ਮਤਭੇਦ ਆ ਜਾਂਦੇ ਹਨ। ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਮੈਂ ਚਾਰ ਸਟੇਟਾਂ ਦਾ ਰਾਜਪਾਲ ਰਿਹਾ ਹਾਂ, ਮੈਂ ਐਮ.ਪੀ. ਐਮ.ਐਲ.ਏ. ਰਿਹਾ ਹਾਂ। ਉਹ ਬੜੇ ਵੱਡੇ ਤਜਰਬੇ ਦੇ ਮਾਲਕ ਹਨ। ਮੈਂ ਸਰਦਾਰ ਭਗਵੰਤ ਸਿੰਘ ਮਾਨ, ਮੁੱਖ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਜਿਹੜੇ ਉਨ੍ਹਾਂ ਨੂੰ ਕਨਵਿੰਸ ਕਰਵਾਉਣ ਵਿੱਚ ਸਫ਼ਲ ਰਹੇ ਹਨ ਕਿ ਲੋਕਤੰਤਰ ਵਿੱਚ ਚੁਣੇ ਹੋਏ ਨੁਮਾਇੰਦੇ ਨਾਮੀਨੇਟਿਡ ਨੁਮਾਇੰਦਿਆਂ ਤੇ ਰਾਜ ਕਰਦੇ ਹਨ ਜਾਂ ਨਾਮੀਨੇਟਿਡ ਨੁਮਾਇੰਦਿਆਂ ਤੋਂ ਸੁਪੀਰੀਅਰ ਹੁੰਦੇ ਹਨ। ਲੋਕਾਂ ਨੇ ਰਾਜ ਪ੍ਰਬੰਧ ਚੁਣੇ ਹੋਏ ਨੁਮਾਇੰਦਿਆਂ ਨੂੰ ਸੌਂਪਿਆ ਹੁੰਦਾ ਹੈ। ਇਸ ਲਈ ਮੈਂ ਗਵਰਨਰ ਸਾਹਿਬ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਅੰਤ ਵਿੱਚ ਸਾਨੂੰ ਸੁਨੇਹਾ ਵੀ ਦਿੱਤਾ ਅਤੇ ਕਿਹਾ ਕਿ ਉਨ੍ਹਾਂ ਦਾ ਬੜਾ ਵੱਡਾ ਤਜਰਬਾ ਹੈ। ਉਹ ਰਾਜਨੀਤਿਕ ਸਿਸਟਮ ਵਿੱਚ ਰਹੇ ਹਨ, ਉਹ ਜਿਹੜੀਆਂ ਵੀ ਸਟੇਟਾਂ ਵਿੱਚ ਰਹੇ, ਉੱਥੇ ਉਨ੍ਹਾਂ ਦਾ ਇਸ ਤਰ੍ਹਾਂ ਦਾ ਰਵੱਈਆ ਨਹੀਂ ਰਿਹਾ। ਉਨ੍ਹਾਂ ਨੇ ਬੇਸ਼ੱਕ ਵਰਬਲੀ ਸੰਬੋਧਤ ਨਹੀਂ ਕੀਤਾ ਪਰੰਤੂ ਉਨ੍ਹਾਂ ਦੇ ਸ਼ਬਦਾਂ ਵਿੱਚੋਂ ਸਾਨੂੰ ਝਲਕ ਰਿਹਾ ਸੀ ਕਿ ਉਨ੍ਹਾਂ ਨੇ ਸਮਝ ਲਿਆ ਹੈ ਕਿ ਕਿਤੇ ਕੁਝ ਗਲਤੀਆਂ ਹੋਈਆਂ ਹਨ, ਜਿਨ੍ਹਾਂ ਨੂੰ ਆਉਣ ਵਾਲੇ ਸਮੇਂ ਵਿੱਚ ਸੁਧਾਰਿਆ ਜਾਵੇਗਾ। ਇਸ ਤਰ੍ਹਾਂ ਦੇ ਅਹੁਦਿਆਂ ਤੇ ਬੈਠੇ ਜਿਹੜੇ ਲੋਕ ਹਨ, ਲੋਕਤੰਤਰ ਦੀ ਬਹਾਲੀ ਲਈ ਲੋਕਤੰਤਰ ਨੂੰ ਸਿਜਦਾ ਕਰਨਗੇ। ਮੈਂ ਇਨ੍ਹਾਂ ਸ਼ਬਦਾਂ ਨਾਲ ਅੱਜ ਧੰਨਵਾਦ ਦੇ ਮਤੇ ਤੇ ਬਹਿਸ ਵਿੱਚ ਸ਼ਾਮਲ ਹੁੰਦਾ ਹੋਇਆ, ਮੇਰੇ ਤੋਂ ਪਹਿਲਾਂ ਮੇਰੇ

ਸਾਥੀ ਐਮ.ਐਲ.ਏਜ਼. ਨੇ ਇਸ ਮਤੇ ਦੀ ਪ੍ਰੋੜ੍ਹਤਾ ਕੀਤੀ ਹੈ, ਮੈਂ ਵੀ ਗਵਰਨਰ ਸਾਹਿਬ ਦੇ ਐਡਰੈਸ ਦੇ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ। ਧੰਨਵਾਦ। (ਥੰਪਿੰਗ)

**ਰਾਣਾ ਇੰਦਰ ਪ੍ਰਤਾਪ ਸਿੰਘ (ਸੁਲਤਾਨਪੁਰ ਲੋਧੀ)** : ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਸਰਕਾਰ ਦੇ ਬਿਹਾਫ ਤੇ 2023 ਦਾ ਗਵਰਨਰ ਐਡਰੈਸ ਦਿੱਤਾ। ਮੈਂ ਤੁਹਾਡੇ ਰਾਹੀਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲਾ ਗਵਰਨਰ ਐਡਰੈਸ ਜਿਹੜਾ ਕਿ 2022 ਵਿੱਚ ਜਦੋਂ ਸਰਕਾਰ ਬਣੀ ਸੀ, ਦਿੱਤਾ ਗਿਆ ਸੀ, ਉਸ ਵਿੱਚ 60 ਪੁਆਇੰਟ ਦਿੱਤੇ ਗਏ ਸਨ ਕਿ ਸਰਕਾਰ ਨੇ ਇਨ੍ਹਾਂ 60 ਪੁਆਇੰਟਾਂ ਤੇ ਕੰਮ ਕਰਨਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਉਸ ਤੇ ਵੀ ਜ਼ਰੂਰ ਬਹਿਸ ਕਰਵਾਉਣੀ ਚਾਹੀਦੀ ਹੈ ਕਿ ਸਰਕਾਰ ਨੇ ਇਸ ਤੇ ਕੀ ਕੀਤਾ ਹੈ। ਜੇ ਮੈਂ ਉਸ ਐਡਰੈਸ ਦੀ ਗੱਲ ਕਰਾਂ ਤਾਂ ਹੈਲਥ, ਐਜੂਕੇਸ਼ਨ, ਐਗਰੀਕਲਚਰ ਅਤੇ ਨਾਗਰਿਕ ਸੇਵਾਵਾਂ ਬਾਰੇ ਗਵਰਨਰ ਸਾਹਿਬ ਦਾ ਐਡਰੈਸ ਸੀ।

ਸ.ਸ.–ਅ.ਗ./3:20/6.3.2023

ਉਸ ਵਿੱਚ ਦੱਸਿਆ ਗਿਆ ਸੀ ਕਿ ਹਰ ਪੰਜਾਬ ਦੇ ਨਾਗਰਿਕ ਨੂੰ ਹਸਪਤਾਲਾਂ ਦੇ ਵਿੱਚ ਫਰੀ ਇਲਾਜ ਹੋਵੇਗਾ ਤੇ ਅੱਜ ਹਸਪਤਾਲਾਂ ਵਿੱਚ ਇਲਾਜ ਫਰੀ ਨਹੀਂ ਹੋ ਰਿਹਾ, ਇਲਾਜ ਕਰਵਾਉਣ ਵਾਸਤੇ ਲੋਕਾਂ ਨੂੰ ਜੇਬ ਵਿੱਚੋਂ ਪੈਸੇ ਦੇਣੇ ਪੈ ਰਹੇ ਹਨ।

ਦੂਜੀ ਚੀਜ਼, ਇਹ ਵੀ ਦੱਸਿਆ ਗਿਆ ਸੀ ਕਿ ਕੁਆਲਟੀ ਆਫ ਹੈਲਥ ਸਰਵਿਸ ਪ੍ਰਾਈਵੇਟ ਹਸਪਤਾਲਾਂ ਦੇ ਮੁਕਾਬਲੇ ਦੀ ਹੋਵੇਗੀ, ਇਹ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਅੱਜ ਉਹ ਚੀਜ਼ ਹੋ ਨਹੀਂ ਰਹੀ। ਸੁਲਤਾਨਪੁਰ ਲੋਧੀ ਵਿੱਚ ਹਸਪਤਾਲ ਇੱਕ ਰੈਫਰੈਂਸ ਸੈਂਟਰ ਬਣਿਆ ਹੈ, ਬੰਦੇ ਆਉਂਦੇ ਹਨ, ਸਿਰਫ ਉਸ ਨੂੰ ਰੈਫਰ ਕਰਕੇ ਚਾਹੇ ਕਪੂਰਥਲਾ ਜਾਂ ਅੰਮ੍ਰਿਤਸਰ ਭੇਜ ਦਿੱਤਾ ਜਾਂਦਾ ਹੈ।

ਇੱਕ ਫਰਿਸ਼ਤੇ ਸਕੀਮ ਸਰਕਾਰ ਨੇ ਲਾਂਚ ਕਰਨੀ ਸੀ ਜਿਸ ਵਿੱਚ ਕਿਸੇ ਪੰਜਾਬ ਦੇ ਨਾਗਰਿਕ ਦੇ ਸੜਕ ਤੇ ਐਕਸੀਡੈਂਟ ਹੋ ਜਾਣ ਤੇ ਉਸ ਦਾ ਇਲਾਜ 100% ਸਰਕਾਰ ਵੱਲੋਂ ਕਿਸੇ ਵੀ ਬੈਸਟ ਹਸਪਤਾਲ ਵਿੱਚ ਕਰਵਾਇਆ ਜਾਣਾ ਸੀ ਤੇ ਉਸ ਦੀ ਲਿਮਿਟ ਨਹੀਂ ਰੱਖੀ ਗਈ ਸੀ ਕਿ ਉਸ ਦਾ ਜਿੰਨਾ ਵੀ ਖਰਚਾ ਹੋਵੇਗਾ, ਉਹ ਸਾਰਾ ਸਰਕਾਰ ਦੇਵੇਗੀ। ਮੈਂ ਤੁਹਾਡੇ ਰਾਹੀਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਕਿੰਨੇ ਪੰਜਾਬ ਦੇ ਲੋਕਾਂ ਨੂੰ ਬੈਨੀਫਿਟ ਮਿਲਿਆ ਹੈ ਤੇ ਉਸ ਦੀ ਅਮਾਊਂਟ ਕੀ ਹੈ?

ਤੀਜਾ, ਐਜੂਕੇਸ਼ਨ ਦੀ ਗੱਲ ਕਰ ਲਈਏ, ਟੀਚਰਾਂ ਨੂੰ ਨਾਨ–ਟੀਚਿੰਗ ਵਰਕ ਤੇ ਲਗਾਇਆ ਗਿਆ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿਉਂਕਿ ਅੱਜ ਸਰਕਾਰ ਨੂੰ ਸਾਲ ਹੋ ਚੁੱਕਿਆ ਹੈ। ਇਲੈਕਸ਼ਨਾਂ ਵਿੱਚ ਵੀ ਕਿਹਾ ਗਿਆ ਤੇ ਪਿਛਲੀ ਬਜਟ ਸਪੀਚ ਵਿੱਚ ਵੀ ਕਿਹਾ ਅਤੇ ਸਤੰਬਰ ਮਹੀਨੇ ਵਿੱਚ ਟੀਚਰਜ਼ ਡੇਅ ਉੱਤੇ

ਵੀ ਪ੍ਰੋਮਿਸ ਕੀਤਾ ਗਿਆ ਕਿ ਟੀਚਰਾਂ ਨੂੰ ਨਾਨ-ਟੀਚਿੰਗ ਵਰਕ ਤੋਂ ਹਟਾਇਆ ਜਾਵੇਗਾ। ਐਗਰੀਕਲਚਰ ਬਾਰੇ ਗੌਰਮਿੰਟ ਨੇ ਕਿਹਾ ਕਿ ਅਸੀਂ ਪ੍ਰਮੋਟ ਕਰਾਂਗੇ ਅਤੇ ਪੰਜਾਬ ਨੂੰ ਸੀਡ ਹੱਬ ਬਣਾਵਾਂਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੀ-ਕਿਹੜੀ ਫਸਲ ਦਾ ਕਿੰਨਾ-ਕਿੰਨਾ ਸੀਡ ਬਣਾਇਆ ਗਿਆ? ਕਿੰਨਾ ਬ੍ਰੀਡਰ ਸੀਡ, ਕਿੰਨਾ ਫਾਊਂਡੇਸ਼ਨ ਵੰਨ, ਫਾਊਂਡੇਸ਼ਨ ਟੂ, ਕਿੰਨਾ ਸਰਟੀਫਾਈਡ ਵੰਨ ਤੇ ਸਰਟੀਫਾਈਡ ਟੂ ਬਣਾਇਆ ਗਿਆ? ਸਰਕਾਰ ਨੇ ਕਰਾਪ ਡਾਈਵਰਸੀਫਿਕੇਸ਼ਨ ਬਾਰੇ ਗੱਲ ਕੀਤੀ, ਅੱਜ ਮਸਟਰਡ ਨੂੰ ਕਰਾਪ ਡਾਈਵਰਸੀਫਿਕੇਸ਼ਨ ਵਿੱਚ ਲਿਆਂਦਾ ਗਿਆ, ਉਸ ਦਾ ਭਾਅ ਐਮ.ਐਸ.ਪੀ. ਤੋਂ ਥੱਲੇ ਜਾ ਰਿਹਾ ਹੈ। ਕੀ ਸਰਕਾਰ ਉਸ ਨੂੰ ਐਮ.ਐਸ.ਪੀ. ਪ੍ਰੋਵਾਈਡ ਕਰਵਾਏਗੀ? ਦੂਜਾ ਸੁਣਨ ਵਾਲੀ ਗੱਲ ਹੈ ਜੀ, ਸਰਕਾਰ ਨੇ ਕਿਹਾ ਕਿ ਅਸੀਂ ਸ਼ਡਿਊਲਡ ਕਾਸਟ ਵਰਗ ਦੇ ਬੱਚਿਆਂ ਨੂੰ free foreign college education will be provided to the Scheduled Caste community students. ਕੀ ਅੱਜ ਪੰਜਾਬ ਸਰਕਾਰ ਉਹ ਪ੍ਰੋਵਾਈਡ ਕਰ ਰਹੀ ਹੈ? Free teaching of coaching for competitive exams ਪ੍ਰੋਵਾਈਡ ਕਰੇਗੀ, ਕੀ ਪੰਜਾਬ ਸਰਕਾਰ ਉਹ ਪ੍ਰੋਵਾਈਡ ਕਰ ਰਹੀ ਹੈ? ਮੈਂ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟ ਵਰਗ ਦੇ ਨੌਜਵਾਨਾਂ ਨੂੰ ਕਾਈਂਡਲੀ ਦੱਸਿਆ ਜਾਵੇ, ਜੇ ਆਪਾਂ ਇਹ ਚੀਜ਼ ਪ੍ਰੋਵਾਈਡ ਕਰ ਰਹੇ ਹਨ।

ਮੈਡੀਕਲ ਕਾਲਜ ਦੀ ਗੱਲ ਮੰਤਰੀ ਸਾਹਿਬ ਨੇ ਪਹਿਲਾਂ ਕੀਤੀ, ਕਪੂਰਥਲੇ ਵਿੱਚ ਮੈਡੀਕਲ ਕਾਲਜ ਬਣਾਇਆ ਜਾ ਰਿਹਾ ਹੈ। ਪਿਛਲੀ ਸਰਕਾਰ ਨੇ ਅਪਰੂਵ ਕੀਤਾ ਸੀ। ਅੱਜ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਕਪੂਰਥਲੇ ਦੇ ਮੈਡੀਕਲ ਕਾਲਜ ਦੀ ਜ਼ਮੀਨ ਵੀ ਕਾਲਜ ਦੇ ਨਾਂ ਲੱਗੀ ਹੋਈ ਹੈ। 100 ਕਰੋੜ ਰੁਪਏ ਤੋਂ ਵੱਧ ਭਾਰਤ ਸਰਕਾਰ ਵੱਲੋਂ ਆ ਚੁੱਕਿਆ ਹੈ ਤੇ ਇਸ ਵਿੱਚ ਸਭ ਤੋਂ ਵੱਡੀ ਗੱਲ ਇਹ ਹੈ ਕਿ ਭਾਰਤ ਸਰਕਾਰ ਨੇ ਕਿਹਾ ਹੈ ਕਿ ਜੇ ਕਾਸਟ ਵਧਦੀ ਹੈ ਤਾਂ ਉਹ ਪੰਜਾਬ ਦੇ ਖਜ਼ਾਨੇ ਤੇ ਪਵੇਗੀ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੈਸੇ ਪਏ ਹਨ, ਜਲਦੀ ਤੋਂ ਜਲਦੀ ਉਸ ਦਾ ਕੰਮ ਚਾਲੂ ਕੀਤਾ ਜਾਵੇ।

ਡੋਰ ਸਟੈੱਪ ਡਿਲਿਵਰੀ ਸਿਸਟਮ, ਸਰਕਾਰ ਨੇ ਕਿਹਾ ਸੀ ਕਿ ਅਸੀਂ ਲਾਗੂ ਕਰਾਂਗੇ। ਮਤਲਬ ਪੰਜਾਬ ਦੇ ਨਾਗਰਿਕਾਂ ਨੂੰ ਦਫਤਰਾਂ ਵਿੱਚ ਜਾਣ ਦੀ ਲੋੜ ਨਹੀਂ ਪਵੇਗੀ, ਉਨ੍ਹਾਂ ਦੇ ਘਰਾਂ ਵਿੱਚ ਹੀ ਕਾਸਟ ਸਰਟੀਫਿਕੇਟ, ਮੈਰਿਜ ਸਰਟੀਫਿਕੇਟ, ਡਰਾਈਵਿੰਗ ਲਾਇਸੰਸ, ਰਾਸ਼ਨ-ਕਾਰਡ, ਵਾਟਰ ਕੁਨੈਕਸ਼ਨ, ਇਲੈਕਟ੍ਰੀਸਿਟੀ ਕੁਨੈਕਸ਼ਨ ਦਿੱਤੇ ਜਾਣਗੇ। ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਿੰਨੇ ਲੋਕਾਂ ਨੂੰ ਇਹ ਸਰਟੀਫਿਕੇਟ ਮਿਲੇ ਹਨ? ਲੰਮੀਆਂ ਲਾਈਨਾਂ ਵਿੱਚ ਖੜ੍ਹੇ ਹਨ, ਹੁਣ ਉਨ੍ਹਾਂ ਨੂੰ ਸੁਵਿਧਾ ਸੈਂਟਰ ਵਾਲਾ ਨਵਾਂ ਪੈਂਤੜਾ ਛੱਡ ਦਿੱਤਾ ਕਿ ਸੁਵਿਧਾ ਸੈਂਟਰ ਵਿੱਚ ਜਾਣਾ ਪਵੇਗਾ, ਲੋਕ ਪਹਿਲਾਂ ਵੀ ਜਾਂਦੇ ਰਹੇ ਹਨ। ਸਰ, ਸਭ ਤੋਂ ਵੱਡੀ ਇੰਪਾਰਟੈਂਟ ਚੀਜ਼, ਡਿਲਵਰੀ ਲਈ ਅਕਾਊਂਟੇਬਿਲਟੀ ਹੋਵੇਗੀ, timely delivery of services. ਮੇਰੇ ਹਲਕੇ ਵਿੱਚ ਵਿਰਾਸਤੀ

ਇੰਤਕਾਲ ਕਈ ਸਾਲਾਂ ਦੇ ਰੁਕੇ ਹੋਏ ਹਨ, ਰਜਿਸਟਰੀਆਂ ਨਹੀਂ ਹੋਈਆਂ, ਕਾਈਂਡਲੀ ਸਰਕਾਰ ਇਸ ਤੇ ਗੌਰ ਕਰੇ।

**ਸ਼੍ਰੀ ਜਗਦੀਪ ਕੰਬੋਜ ਗੋਲਡੀ (ਜਲਾਲਾਬਾਦ):** ਧੰਨਵਾਦ, ਸਪੀਕਰ ਸਾਹਿਬ, ਅੱਜ ਤੁਸੀਂ ਸਦਨ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ, ਤੁਹਾਡਾ ਬਹੁਤ ਧੰਨਵਾਦ। ਅੱਜ ਤੁਸੀਂ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਵੱਧ ਇਸ ਗੱਲ ਦੀ ਖੁਸ਼ੀ ਹੈ, ਪਹਿਲਾਂ ਅਸੀਂ ਹਰ ਕੰਮ ਲਈ ਇਹ ਵੇਖਦੇ ਸੀ ਕਿ ਸਾਡਾ ਸਰਕਾਰ ਤੋਂ ਕੰਮ ਹੋਣਾ ਹੈ, ਸਾਡਾ ਕੀ ਖਰਚਾ ਆਵੇਗਾ।

**ਮ.ਰ. ਅ.ਗੌ/3:25/06.03.2023**

**ਸ਼੍ਰੀ ਜਗਦੀਪ ਕੰਬੋਜ ਗੋਲਡੀ:** ਚਾਹੇ ਉਹ ਨੌਕਰੀਆਂ ਦਾ ਸੀ ਜਾਂ ਕਿਸੇ ਡਿਪਾਰਟਮੈਂਟ ਦਾ ਕੰਮ ਸੀ ਪਰ ਇਸ ਸਰਕਾਰ ਨੇ ਕੁਰੱਪਸ਼ਨ ਦਾ ਲੱਕ ਤੋੜ ਕੇ ਲੋਕਾਂ ਲਈ ਕੰਮ ਸੌਖਾ ਕਰ ਦਿੱਤਾ ਔਰ ਜਿਹੜੇ-ਜਿਹੜੇ ਪੈਸੇ ਮੰਗਦੇ ਸਨ, ਜਿਨ੍ਹਾਂ ਨੇ ਕੁਰੱਪਸ਼ਨ ਕੀਤੀ ਸੀ, ਉਨ੍ਹਾਂ ਨੂੰ ਵੀ ਅੰਦਰ ਕੀਤਾ। ਇਸ ਗੱਲ ਲਈ ਸਰਕਾਰ ਦਾ ਬਹੁਤ-ਬਹੁਤ ਧੰਨਵਾਦ ਹੈ ਕਿ ਸਰਕਾਰ ਨੇ ਪੰਜਾਬ ਦੇ ਲੋਕਾਂ ਨੂੰ ਸੌਖਾ ਕੀਤਾ ਹੈ। ਜਿਹੜਾ ਕਦੇ ਅੱਜ ਤੱਕ ਨਹੀਂ ਹੋਇਆ, ਸੋਚਦੇ ਸੀ ਕਿ ਆਮ ਘਰ ਦਾ ਭੈਣ-ਭਰਾ ਆਪਣੇ ਦਮ ਤੇ ਨੌਕਰੀ ਲੱਗੇਗਾ ਪਰ ਇਸ ਸਰਕਾਰ ਨੇ ਉਨ੍ਹਾਂ ਲਈ ਕੰਮ ਇੰਨਾ ਸੌਖਾ ਕਰ ਦਿੱਤਾ ਕਿ ਉਹ ਆਪਣਾ ਪੇਪਰ ਦੇ ਕੇ ਘਰ ਜਾਂਦੇ ਹਨ ਅਤੇ ਉਨ੍ਹਾਂ ਦਾ ਰਿਜ਼ਲਟ ਘਰ ਪਹੁੰਚਦਾ ਹੋ ਜਾਂਦਾ ਹੈ ਅਤੇ ਉਨ੍ਹਾਂ ਦੇ ਘਰਦਿਆਂ ਨੂੰ ਉਸੇ ਸਮੇਂ ਪਤਾ ਚੱਲ ਜਾਂਦਾ ਹੈ ਕਿ ਸਾਡਾ ਬੱਚਾ ਨੌਕਰੀ ਲੱਗ ਗਿਆ। ਇਹ ਸਰਕਾਰ ਨੇ ਸਭ ਤੋਂ ਚੰਗਾ ਅਤੇ ਅਹਿਮ ਕੰਮ ਕੀਤਾ ਹੈ, ਜਿਹੜਾ ਅੱਜ ਤੱਕ ਕਦੇ ਜ਼ਿੰਦਗੀ ਵਿੱਚ ਨਹੀਂ ਸੀ ਹੋਇਆ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸੋ, ਇਹ ਪਹਿਲੀ ਸਰਕਾਰ ਹੈ, ਜਿਸ ਨੇ ਪਹਿਲਾ ਸਾਲ ਪੂਰਾ ਹੋਣ ਤੋਂ ਪਹਿਲਾਂ-ਪਹਿਲਾਂ 26797 ਨੌਕਰੀਆਂ ਬਿਨਾਂ ਪੈਸੇ ਤੋਂ ਅਤੇ ਬਿਨਾਂ ਕੁਰੱਪਸ਼ਨ ਤੋਂ ਦਿੱਤੀਆਂ ਹਨ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

*3.26 ਵਜੇ ਬਾਅਦ ਦੁਪਹਿਰ) (ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਪਹਿਲਾਂ ਇਹ ਹੁੰਦਾ ਸੀ ਕਿ ਜੇਕਰ ਕਿਸੇ ਨੇ ਆਪਣੇ ਬੱਚੇ ਨੂੰ ਨੌਕਰੀ ਲਗਾਉਣਾ ਹੁੰਦਾ ਸੀ ਤਾਂ ਉਹ ਆਪਣੀ ਜ਼ਮੀਨ ਵੇਚਦਾ ਸੀ। ਸੋਚਦਾ ਸੀ ਕਿ ਜ਼ਮੀਨ ਵੇਚ ਕੇ ਅਸੀਂ ਆਪਣਾ ਕੰਮ ਪੂਰਾ ਕਰੀਏ। ਸੋ, ਇਸ ਗੱਲ ਦੀ ਮੁਬਾਰਕਬਾਦ ਹੈ ਕਿ ਸਰਕਾਰ ਨੇ ਬੱਚਿਆਂ ਦੀਆਂ ਨੌਕਰੀਆਂ ਲਈ ਰਾਹ ਪੱਧਰਾ ਕੀਤਾ ਹੈ। ਸਰਕਾਰ ਨੇ ਇੱਕ ਹੋਰ ਬੜਾ ਅਹਿਮ ਕੰਮ ਕੀਤਾ ਹੈ ਕਿ ਜਿਹੜਾ ਅਸੀਂ ਇਲੈਕਸ਼ਨ ਦੇ ਟਾਈਮ ਸਿਹਤ ਦੇ ਰਿਗਾਰਡਿੰਗ ਬੋਲਦੇ ਸੀ, ਹੁਣ ਉਸ ਦੀ ਸ਼ੁਰੂਆਤ ਹੋ ਚੁੱਕੀ ਹੈ। ਆਮ ਆਦਮੀ ਕਲੀਨਿਕ 504 ਪਿੰਡਾਂ ਵਿੱਚ ਖੁੱਲ੍ਹ ਗਏ ਹਨ,

ਜਿੱਥੇ ਕਦੇ ਸੋਚਿਆ ਵੀ ਨਹੀਂ ਸੀ ਕਿ ਕਦੇ ਇੱਥੇ ਵੱਡੇ ਡਾਕਟਰ ਵੀ ਆਉਣਗੇ ਅਤੇ ਕਦੇ ਦਵਾਈਆਂ ਵੀ ਮੁਫਤ ਮਿਲਣਗੀਆਂ। ਇਹ ਸਰਕਾਰ ਦਾ ਇੱਕ ਚੰਗਾ ਉਪਰਾਲਾ ਹਰ ਉਸ ਗਰੀਬ ਲਈ ਹੈ, ਜਿਹੜਾ ਡਾਕਟਰਾਂ ਕੋਲ ਜਾ ਕੇ ਲੁੱਟਿਆ ਜਾਂਦਾ ਸੀ, ਹੁਣ ਉਸ ਨੇ ਆਪਣਾ ਫਰੀ ਇਲਾਜ ਕਰਵਾਉਣਾ ਸ਼ੁਰੂ ਕਰ ਲਿਆ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਸਰਕਾਰ ਨੇ ਐਜੂਕੇਸ਼ਨ ਕ੍ਰਾਂਤੀ ਲਿਆਉਣ ਵਾਸਤੇ ਬਹੁਤ ਵੱਡਾ ਉਪਰਾਲਾ ਕੀਤਾ ਹੈ। ਅਸੀਂ ਸੁਣਦੇ ਸੀ ਕਿ ਲੋਕ ਪੜ੍ਹ-ਲਿਖ ਕੇ ਪੰਜਾਬ ਵਿੱਚੋਂ ਬਾਹਰ ਨਹੀਂ ਜਾਣਗੇ ਪਰ ਇਹ ਕਦੇ ਨਹੀਂ ਹੋਇਆ ਪਰੰਤੂ ਸਾਡੀ ਸਰਕਾਰ ਨੇ ਪੰਜਾਬ ਨੂੰ ਬਚਾਉਣ ਵਾਸਤੇ ਨਵੀਂ ਪੀੜ੍ਹੀ ਲਈ ਨਵੀਂ ਕ੍ਰਾਂਤੀ ਲਿਆਉਣ ਵਾਸਤੇ ਅੱਜ ਐਜੂਕੇਸ਼ਨ ਵਿੱਚ ਨਵਾਂ ਮੋੜ ਲਿਆਂਦਾ ਹੈ, ਜਿਸ ਨੂੰ ਅਸੀਂ ਸਕੂਲ ਆਫ ਐਮੀਨੈਂਸ ਦਾ ਨਵਾਂ ਨਾਂ ਦਿੱਤਾ ਹੈ। 117 ਸਕੂਲ ਆਫ ਐਮੀਨੈਂਸ ਪੰਜਾਬ ਸਰਕਾਰ ਬਣਾਉਣ ਜਾ ਰਹੀ ਹੈ।ਇਸ ਲਈ ਸਰਕਾਰ ਦਾ ਧੰਨਵਾਦ ਹੈ ਔਰ ਮੇਰੇ ਵੱਲੋਂ ਸਪੈਸ਼ਲ ਧੰਨਵਾਦ ਹੈ ਕਿ ਜਲਾਲਾਬਾਦ ਵਿਖੇ ਦੋ ਸਕੂਲ ਆਫ ਐਮੀਨੈਂਸ ਆਏ ਹਨ। ਇਸ ਤੋਂ ਇਲਾਵਾ ਸਰਕਾਰ ਨੇ ਸਾਡੇ ਸਕੂਲ ਦੇ ਟੀਚਰਾਂ ਨੂੰ ਇੱਕ ਵੱਖਰੀ ਟ੍ਰੇਨਿੰਗ ਦੇਣ ਲਈ ਸਿੰਗਾਪੁਰ ਵਿਖੇ ਭੇਜਿਆ ਹੈ ਤਾਂ ਕਿ ਨਵੀਂ ਐਜੂਕੇਸ਼ਨ ਕ੍ਰਾਂਤੀ ਵਿੱਚ ਆਪਣਾ ਯੋਗਦਾਨ ਪਾ ਸਕਣ। ਸਾਡੇ ਬੱਚਿਆਂ ਨੂੰ ਹੋਰ ਚੰਗੀ ਤਰ੍ਹਾਂ ਪੜ੍ਹਾ ਸਕਣ। ਅਸੀਂ ਸੋਚਦੇ ਸੀ ਕਿ ਕਿਤਾਬਾਂ ਕਦੇ ਟਾਈਮ ਤੇ ਮਿਲਣਗੀਆਂ ਜਾਂ ਨਹੀਂ ਮਿਲਣਗੀਆਂ, ਸੋ, ਸਰਕਾਰ ਨੇ ਨਵਾਂ ਸੈਸ਼ਨ ਸਟਾਰਟ ਹੋਣ ਤੋਂ ਪਹਿਲਾਂ ਹੀ ਕਿਤਾਬਾਂ ਸਕੂਲਾਂ ਵਿੱਚ ਪਹੁੰਚਦੀਆਂ ਕਰ ਦਿੱਤੀਆਂ ਅਤੇ ਉਸ ਦਾ ਕੰਮ ਵੀ ਸਟਾਰਟ ਹੋ ਗਿਆ ਹੈ। ਉਸ ਤੋਂ ਬਾਅਦ ਆਮ ਆਦਮੀ ਪਾਰਟੀ ਦੀ ਪਹਿਲੀ ਸਰਕਾਰ ਹੈ, ਜਿਨ੍ਹਾਂ ਨੇ ਇੱਕ ਮਹੀਨੇ ਦੇ ਵਿੱਚ 16 ਮਾਰਚ ਨੂੰ ਸਾਡੇ ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਸਹੁੰ ਚੁੱਕੀ ਸੀ ਅਤੇ 16 ਅਪ੍ਰੈਲ ਨੂੰ ਅਨਾਊਂਸਮੈਂਟ ਕਰ ਦਿੱਤੀ ਸੀ ਕਿ ਆਉਣ ਵਾਲੇ ਦੋ-ਤਿੰਨ ਮਹੀਨਿਆਂ ਵਿੱਚ ਤੁਹਾਨੂੰ 600 ਯੂਨਿਟ ਬਿਜਲੀ ਮੁਆਫ ਹੋਵੇਗੀ। ਉਹ ਤਕਰੀਬਨ 90 ਪ੍ਰਤੀਸ਼ਤ ਲੋਕਾਂ ਨੂੰ ਇਸ ਦਾ ਬੈਨੀਫਿਟ ਮਿਲਿਆ ਹੈ। ਇਹ ਸਰਕਾਰ ਦਾ ਚੰਗਾ ਉਪਰਾਲਾ ਰਿਹਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਸ ਤੋਂ ਬਾਅਦ ਆਈ ਐਗਰੀਕਲਚਰ ਦੀ ਕ੍ਰਾਂਤੀ ਕਿਉਂਕਿ ਝੋਨੇ ਕਣਕ ਤੋਂ ਬਾਅਦ ਸਾਨੂੰ ਹੋਰ ਕਿਸੇ ਵਿੱਚ ਜਾਣਾ ਸੌਖਾ ਨਹੀਂ ਸੀ ਲੱਗਦਾ ਕਿਉਂਕਿ ਸਾਡੇ ਕੋਲ ਹੋਰ ਕੋਈ ਤਰੀਕਾ ਨਹੀਂ ਸੀ। ਜੇ ਕੋਈ ਫਸਲ ਬੀਜਦਾ ਸੀ ਤਾਂ ਅਗਾਂਹ ਵਿਕਦਾ ਨਹੀਂ ਸੀ। ਸੋ, ਸਰਕਾਰ ਨੇ ਸਾਡੇ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੇ, ਸਾਡੇ ਐਗਰੀਕਲਚਰ ਮਨਿਸਟਰ ਸਾਹਿਬ ਨੇ ਐਮ.ਐਸ.ਪੀ. ਅਨਾਊਂਸ ਕਰਕੇ ਪੰਜਾਬ ਦੇ ਪਾਣੀ ਨੂੰ ਬਚਾਉਣ ਵਾਸਤੇ ਇੱਕ ਨਵਾਂ ਉਪਰਾਲਾ ਕੀਤਾ ਹੈ। ਸਾਡੇ ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਪੰਜਾਬ ਦੀ ਸਭ ਸੰਗਤ ਨੂੰ ਅਪੀਲ ਕੀਤੀ ਕਿ ਸਿੱਧੀ ਬਿਜਾਈ ਕੀਤੀ ਜਾਵੇ ਤੇ 1500-1500 ਰੁਪਿਆ ਸਰਕਾਰ ਉਸ ਲਈ ਸਬਸਿਡੀ ਦੇਵੇਗੀ। ਸਬਸਿਡੀ ਪਹੁੰਚਦੀ ਕਰਨ ਲਈ ਸਰਕਾਰ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਸੋ, ਇਹ ਪਹਿਲੀ ਵਾਰ ਹੋਇਆ ਹੈ, ਨਹੀਂ ਤਾਂ ਅੱਗੇ ਅਸੀਂ ਸਰਕਾਰ ਤੋਂ

ਸੁਣਦੇ ਸੀ ਕਿ ਬੀਜ ਖਰਾਬ ਪਹੁੰਚਿਆ ਹੈ, ਸਪਰੇਆਂ ਦਾ ਬਹੁਤ ਬੁਰਾ ਹਾਲ ਹੈ ਪਰ ਇੱਕ ਸਾਲ ਦੇ ਵਿੱਚ ਅਕਾਲ ਪੁਰਖ ਦੀ ਮਿਹਰ ਸਦਕਾ ਅਤੇ ਮਾਨਯੋਗ ਮੁੱਖ ਮੰਤਰੀ ਜੀ ਦੇ ਯੋਗਦਾਨ ਸਦਕਾ ਇਸ ਸਾਲ ਇਹ ਮੁਸੀਬਤ ਸਾਡੇ ਤੇ ਆਈ ਨਹੀਂ। ਸੋ, ਇੱਕ ਹੋਰ ਸਰਕਾਰ ਦਾ ਬਹੁਤ ਵੱਡਾ ਉਪਰਾਲਾ ਰਿਹਾ ਹੈ।

GK/HS 3.30 6-3--2023

ਮੈਂ ਵੀ ਇੱਕ ਜ਼ਿਮੀਦਾਰ ਦਾ ਪੁੱਤ ਹਾਂ ਅਤੇ ਮੈਂ ਪਹਿਲੀ ਵਾਰ ਦੇਖਿਆ ਹੈ, ਜ਼ਿਮੀਦਾਰ ਮੰਡੀ ਵਿੱਚ ਆਪਣੀ ਕਣਕ ਜਾਂ ਝੋਨਾ ਵੇਚ ਕੇ ਗਿਆ ਅਤੇ ਦੋ ਘੰਟਿਆਂ ਵਿੱਚ ਉਨ੍ਹਾਂ ਦੀ ਪੇਮੈਂਟ ਉਨ੍ਹਾਂ ਦੇ ਖਾਤਿਆਂ ਵਿੱਚ ਪੈ ਗਈ। ਅਜਿਹਾ ਅੱਜ ਤੱਕ ਕਦੇ ਨਹੀਂ ਹੋਇਆ। ਅਜਿਹਾ ਪਹਿਲੀ ਵਾਰ ਇਸ ਸਰਕਾਰ ਦੀ ਬਦੌਲਤ ਹੋਇਆ ਹੈ।(ਥੰਪਿਗ) ਸਾਡੀ ਸਰਕਾਰ ਨੇ, ਐਨੀਮਲ ਹਸਬੈਂਡਰੀ ਡਿਪਾਰਟਮੈਂਟ ਨੇ ਇੱਕ ਹੋਰ ਕੰਮ ਕੀਤਾ ਹੈ। ਉਨ੍ਹਾਂ ਨੇ 418 ਵੈਟਰਨਰੀ ਅਫਸਰ ਲਗਾਏ ਹਨ। ਅੱਜ ਤੱਕ ਇਕੱਠੇ ਇੰਨੇ ਅਫਸਰ ਨਹੀਂ ਲਗਾਏ ਗਏ। ਇੱਕ ਝਿੰਗਾਂ ਫਾਰਮ ਬਹੁਤ ਜ਼ਿਆਦਾ ਗਿਣਤੀ ਵਿੱਚ ਮੇਰੇ ਹਲਕੇ ਫਾਜ਼ਿਲਕਾ ਅਤੇ ਜਲਾਲਾਬਾਦ ਵਿੱਚ ਹੁੰਦਾ ਹੈ। ਸਾਡੀ ਬੇਨਤੀ ਹੈ ਕਿ ਇਸ ਦੇ ਲਈ ਹੋਰ ਜ਼ਿਆਦਾ ਸਬਸਿਡੀ ਦਿੱਤੀ ਜਾਵੇ। ਜ਼ਿਮੀਦਾਰ ਇੱਕ ਏਕੜ ਵਿੱਚੋਂ ਸਾਢੇ ਤਿੰਨ-ਚਾਰ ਲੱਖ ਰੁਪਏ ਦੀ ਕਮਾਈ ਕਰ ਸਕਦਾ ਹੈ। ਉਸ ਨੂੰ ਹੋਰ ਵੀ ਤਰੀਕੇ ਨਾਲ ਚਮਕਾਇਆ ਜਾਵੇ। ਹੋਰ ਵੀ ਸਹੂਲਤਾਂ ਦਿੱਤੀਆਂ ਜਾਣ ਅਤੇ ਸਬਸਿਡੀ ਦਿੱਤੀ ਜਾਣ ਤਾਂ ਕਿ ਜ਼ਿਮੀਦਾਰ ਹੋਰ ਸੌਖਾ ਹੋ ਜਾਵੇ। ਚਾਰ ਮਹੀਨੇ ਦੀ ਫਸਲ ਹੈ ਅਤੇ ਉਸ ਨੂੰ ਅੱਠ ਮਹੀਨੇ ਹੋਰ ਵੀ ਕੰਮ ਕਰਨ ਲਈ ਮਿਲਦੇ ਹਨ। ਸਾਡੀ ਪੰਜਾਬ ਸਰਕਾਰ ਨੇ ਅਤੇ ਬਹੁਤ ਹੀ ਸਤਿਕਾਰਯੋਗ ਮੰਤਰੀ ਸਰਦਾਰ ਕੁਲਦੀਪ ਸਿੰਘ ਧਾਲੀਵਾਲ ਜੀ ਨੇ ਪੰਚਾਇਤੀ ਜ਼ਮੀਨਾਂ ਛੁਡਵਾ ਕੇ ਪੰਜਾਬ ਦੇ ਹਿੱਤ ਵਾਸਤੇ ਦਿੱਤੀਆਂ ਹਨ ਉਸ ਦੇ ਲਈ ਸਾਡੇ ਮੁੱਖ ਮੰਤਰੀ ਸਾਹਿਬ ਅਤੇ ਧਾਲੀਵਾਲ ਸਾਹਿਬ ਦਾ ਬਹੁਤ ਬਹੁਤ ਧੰਨਵਾਦ। (ਥੰਪਿਗ) ਪਹਿਲੀ ਗੱਲ, ਅਜਿਹੀ ਬਿਪਤਾ ਕਿਸੇ ਤੇ ਵੀ ਨਾ ਆਵੇ ਪਰ ਇਸ ਸਰਕਾਰ ਨੇ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਫੌਜ ਵਿੱਚ ਸ਼ਹੀਦ ਹੋਏ ਭਰਾਵਾਂ ਦੇ ਪਰਿਵਾਰਾਂ ਲਈ 1 ਕਰੋੜ ਰੁਪਏ ਦੀ ਰਾਸ਼ੀ ਉਨ੍ਹਾਂ ਦੇ ਘਰਾਂ ਤੱਕ ਪਹੁੰਚਾਈ ਹੈ ਤਾਂ ਕਿ ਉਨ੍ਹਾਂ ਦੇ ਪਰਿਵਾਰ ਨੂੰ ਕੋਈ ਮੁਸੀਬਤ ਨਾ ਆਵੇ ਅਤੇ ਬੱਚਿਆਂ ਦੀ ਪਰਵਰਿਸ਼ ਬਹੁਤ ਚੰਗੇ ਤਰੀਕੇ ਨਾਲ ਕੀਤੀ ਜਾ ਸਕੇ। ਸਰਕਾਰ ਨੇ ਐਸ.ਸੀ. ਅਤੇ ਬੀ.ਸੀਜ਼ ਵਾਸਤੇ ਬਹੁਤ ਕੁਝ ਕੀਤਾ ਹੈ। ਇਸ ਵਾਸਤੇ ਵੀ ਸਰਕਾਰ ਦਾ ਬਹੁਤ ਬਹੁਤ ਧੰਨਵਾਦ। ਜਦੋਂ ਅਸੀਂ ਸਰਕਾਰ ਵਿੱਚ ਨਹੀਂ ਸਨ ਉਦੋਂ ਸੜ੍ਹਕਾਂ ਤੇ ਧਰਨੇ ਲਗਾਉਂਦੇ ਹੁੰਦੇ ਸਨ। ਮੀਂਹ ਕਿਸੇ ਵੇਲੇ ਵੀ ਆ ਸਕਦਾ ਹੈ ਇਹ ਤਾਂ ਕੁਦਰਤ ਦੇ ਰੰਗ ਹਨ। ਮੀਂਹ ਦੇ ਨਾਲ ਜੋ ਨੁਕਸਾਨ ਹੁੰਦਾ ਸੀ ਉਸ ਦਾ ਮੁਆਵਜ਼ਾ ਕਦੇ ਨਹੀਂ ਮਿਲਦਾ ਸੀ। ਇਸ ਸਰਕਾਰ ਨੇ ਸਾਡੇ ਜ਼ਿਲ੍ਹੇ ਫਾਜ਼ਿਲਕਾ ਲਈ ਸਾਲ 2020 ਦਾ 32 ਕਰੋੜ ਰੁਪਿਆ ਅਨਾਊਂਸ ਕੀਤਾ ਹੈ। ਇਸ ਦੇ ਲਈ ਮੁੱਖ ਮੰਤਰੀ ਸਾਹਿਬ ਦਾ ਬਹੁਤ ਬਹੁਤ ਧੰਨਵਾਦ। (ਥੰਪਿਗ) ਸੋ ਇਹ ਪਹਿਲੀ ਵਾਰ ਹੋਇਆ ਹੈ ਜਦੋਂ ਡਰੇਨਾਂ ਅਤੇ

ਦੀ ਸਫਾਈ ਪੂਰੇ ਸਮੇਂ ਤੇ ਹੋਈ ਹੈ। ਇਸ ਸਰਕਾਰ ਦਾ ਉਪਰਾਲਾ ਬਹੁਤ ਚੰਗਾ ਹੈ। ਸਰਕਾਰ ਨੇ ਇੱਕ ਕੰਮ ਕੀਤਾ ਹੈ ਜਿਹੜਾ ਨਹਿਰਾਂ ਵਿੱਚ ਪੀਣ ਵਾਲਾ ਪਾਣੀ ਬਹੁਤ ਘੱਟ ਸੀ ਅਤੇ ਨਹਿਰਾਂ ਵਿੱਚ ਖੇਤਾਂ ਦਾ ਪਾਣੀ ਨਹੀਂ ਪਹੁੰਚਦਾ ਸੀ। ਡਿਪਟੀ ਸਪੀਕਰ ਸਾਹਿਬ, ਇਹ ਪਹਿਲੀ ਵਾਰ ਹੋਇਆ ਹੈ, ਸਭ ਤੋਂ ਜ਼ਿਆਦਾ ਟੇਲ ਫਾਜ਼ਿਲਕਾ ਵਿੱਚ ਪੈਂਦੀ ਹੈ। ਟੇਲਾਂ ਤੋਂ ਵੀ ਅੱਗੇ ਪਾਣੀ ਪਹੁੰਚਾਉਣ ਵਾਲਾ ਉਪਰਾਲਾ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਮੰਤਰੀ ਸਾਹਿਬ ਨੇ ਕੀਤਾ ਹੈ। ਪੂਰੀ ਸਰਕਾਰ ਵੱਲੋਂ, ਪੂਰੇ ਪੰਜਾਬ ਵੱਲੋਂ ਅਤੇ ਜਿਹੜੇ ਟੇਲਾਂ ਤੇ ਜ਼ਿੰਮੀਦਾਰ ਹਨ ਉਨ੍ਹਾਂ ਵੱਲੋਂ ਸਰਕਾਰ ਦਾ ਬਹੁਤ ਬਹੁਤ ਧੰਨਵਾਦ। ਸਾਡੀ ਤਾਂ ਇਹੀ ਕੋਸ਼ਿਸ਼ ਹੈ ਕਿ ਪੰਜਾਬ ਨੂੰ ਬਚਾਉਣ ਵਾਸਤੇ ਸਾਡੇ ਮੁੱਖ ਮੰਤਰੀ ਸਾਹਿਬ ਇਸੇ ਤਰ੍ਹਾਂ ਪੰਜਾਬ ਨੂੰ ਤਰੱਕੀ ਦੇ ਰਾਹ ਤੇ ਲੈ ਕੇ ਜਾਣ, ਕੁਰੱਪਸ਼ਨ ਨੂੰ ਨੱਥ ਪਾਉਣ ਅਤੇ ਜਿਹੜਾ ਜਿਹੜਾ ਪੰਜਾਬ ਦੇ ਹਿੱਤ ਲਈ ਗੈਂਗਸਟਰ ਕਲਚਰ ਚਲਾ ਕੇ ਰੱਖਿਆ ਹੋਇਆ ਹੈ ਉਸ ਨੂੰ ਕੰਟਰੋਲ ਕਰਕੇ ਖਤਮ ਕੀਤਾ ਜਾਵੇ। ਨਸ਼ੇ ਵਿੱਚ ਜੋ ਨਵੀਂ ਰੀਤ ਸ਼ੁਰੂ ਕੀਤੀ ਗਈ ਹੈ, ਪੰਜਾਬ ਪੁਲਿਸ ਨੇ ਜੋ ਨਵਾਂ ਤਰੀਕਾ ਸ਼ੁਰੂ ਕੀਤਾ ਹੈ ਉਸ ਨੂੰ ਪੁਰਜ਼ੋਰ ਯਤਨਾਂ ਨਾਲ ਖਤਮ ਕੀਤਾ ਜਾਵੇ। ਇੰਨਾ ਕਹਿੰਦਾ ਹੋਇਆ ਮੈਂ ਪੂਰੀ ਸਰਕਾਰ ਵੱਲੋਂ, ਪੂਰੇ ਪੰਜਾਬ ਵਾਸੀਆਂ ਵੱਲੋਂ ਸਰਕਾਰ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ। ਧੰਨਵਾਦ ਜੀ। (ਥੰਪਿਗ)

**ਮਾਨਯੋਗ ਡਿਪਟੀ ਸਪੀਕਰ:** ਡਾਕਟਰ ਸੁਖਵਿੰਦਰ ਸੁੱਖੀ ਜੀ, ਤੁਹਾਡੇ ਪੰਜ ਮਿੰਟ ਹਨ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ (ਬੰਗਾ, ਐਸ.ਸੀ):** ਧੰਨਵਾਦ ਡਿਪਟੀ ਸਪੀਕਰ ਸਾਹਿਬ। ਪਹਿਲਾਂ ਤਾਂ ਸਾਢੇ ਪੰਜ ਮਿੰਟ ਸਨ। ਲੱਗਦਾ ਹੁਣ ਘਟ ਗਏ ਹਨ। ਤੁਸੀਂ ਤਾਂ ਸਾਡੇ ਨਾਲ ਥੋੜ੍ਹੀ ਰਿਆਇਤ ਕਰਿਆ ਕਰੋ। ਤੁਸੀਂ ਤਾਂ ਸਾਡੇ ਗੁਆਂਢੀ ਹਨ।

**ਮਾਨਯੋਗ ਡਿਪਟੀ ਸਪੀਕਰ:** ਜਿੰਨੀ ਕਹੋਗੇ ਉਨੀ ਕਰ ਦਿਆਂਗੇ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਮੈਂ ਅੱਜ ਸੀ.ਐਮ. ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਪਿਛਲੇ ਦਿਨੀਂ ਇਨਵੈਸਟ ਪੰਜਾਬ ਕਰਵਾਈ। ਉਨ੍ਹਾਂ ਦਾ ਮਕਸਦ ਸੀ ਕਿ ਪੰਜਾਬ ਵਿੱਚ ਇਨਵੈਸਟ ਕਰਨ ਲਈ ਬਾਹਰੋਂ ਲੋਕ ਆਉਣਗੇ। ਇੱਥੇ ਇੰਡਸਟਰੀ ਲੱਗੇਗੀ। ਲੋਕਾਂ ਨੂੰ ਰੋਜ਼ਗਾਰ ਮਿਲੇਗਾ। ਇਹ ਗੱਲ ਵੱਖਰੀ ਹੈ ਕਿ ਇਨਵੈਸਟਮੈਂਟ ਆਈ ਹੈ ਜਾਂ ਨਹੀਂ ਪਰ ਇੱਕ ਗੱਲ ਜ਼ਰੂਰ ਕਲੀਅਰ ਕੀਤੀ ਕਿ ਮੇਰੇ ਸਾਥੀ ਸਦਾ ਹੀ ਇਹ ਗੱਲ ਕਹਿੰਦੇ ਰਹਿੰਦੇ ਹਨ ਕਿ ਪਿਛਲੇ 70 ਸਾਲਾਂ ਵਿੱਚ ਜਿਹੜੀਆਂ ਵੀ ਸਰਕਾਰਾਂ ਆਈਆਂ ਹਨ ਉਨ੍ਹਾਂ ਨੇ ਕੁਝ ਨਹੀਂ ਕੀਤਾ

03.35 06.03.2023 RK/HS Tiwana

ਪਰ ਮੈਂ ਸੀ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਇੱਕ ਗੱਲ ਤਾਂ ਕਲੀਅਰ ਕੀਤੀ ਕਿ ਪਹਿਲਾਂ ਸਿਰਫ ਇੱਕ ਨੈਸ਼ਨਲ ਹਾਈਵੇਅ ਹੁੰਦਾ ਸੀ, ਅੱਜ ਪੰਜਾਬ ਦੇ ਅੰਦਰ 4-4 ਨੈਸ਼ਨਲ ਹਾਈਵੇਅ ਹਨ। ਮੈਂ ਸਮਝਦਾ ਹਾਂ ਕਿ ਇਹ ਸ਼ਾਇਦ ਇਸ ਸਰਕਾਰ ਤੋਂ ਪਹਿਲਾਂ ਦੀਆਂ ਗੱਲਾਂ ਹਨ। ਇਨ੍ਹਾਂ ਨੇ ਕਿਹਾ ਕਿ ਪਹਿਲਾਂ ਬਿਜਲੀ ਦੇ ਵੱਡੇ-ਵੱਡੇ ਕੱਟ ਲਗਦੇ ਸੀ ਪਰ ਅੱਜ ਪੰਜਾਬ ਬਿਜਲੀ ਸਰਪਲੱਸ ਸੂਬਾ ਹੈ। ਮੈਂ ਸਮਝਦਾ ਹਾਂ ਕਿ ਜਿਹੜੀ ਬਿਜਲੀ ਸਰਪਲੱਸ ਹੋਈ ਹੈ, ਉਹ ਸਰਦਾਰ ਸੁਖਬੀਰ ਸਿੰਘ ਬਾਦਲ ਹੋਣਾ ਦੇ ਟਾਈਮ ਹੋਈ ਹੈ, ਇਹ ਉਨ੍ਹਾਂ ਦੀ ਹੀ ਦੇਣ ਹੈ। ਇਸੇ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਪਹਿਲਾਂ ਇੱਥੇ ਕੋਈ ਏਅਰਪੋਰਟ ਨਹੀਂ ਹੁੰਦਾ ਸੀ। ਅੱਜ ਜੇਕਰ ਚਾਰ-ਪੰਜ ਏਅਰਪੋਰਟ ਬਣੇ ਹਨ, ਅੱਜ ਕਿਸੇ ਵੀ ਇਨਸਾਨ ਨੂੰ ਪੰਜਾਬ ਦੇ ਕਿਸੇ ਵੀ ਕੋਨੇ ਵਿੱਚ ਜਾਣਾ ਪਵੇ ਤਾਂ ਉਸ ਨੂੰ ਦੋ ਘੰਟੇ ਤੋਂ ਵੱਧ ਕਾਰ ਸਫਰ ਨਹੀਂ ਕਰਨਾ ਪਵੇਗਾ। ਇਹ ਵੀ ਪਿਛਲੀਆਂ ਸਰਕਾਰਾਂ ਦੀ ਹੀ ਦੇਣ ਹੈ। ਇਹ ਵੀ ਗੱਲ ਕੀਤੀ ਗਈ ਕਿ ਅੱਜ ਪੰਜਾਬ ਅੰਦਰ ਬੜੀ ਸ਼ਾਂਤੀ ਹੈ, ਬੜਾ ਅਮਨ-ਅਮਾਨ ਹੈ। By chance ਅਜਨਾਲਾ ਦੇ ਵਿੱਚ ਇੱਕ ਇਸ ਤਰ੍ਹਾਂ ਦਾ ਇੰਸੀਡੈਂਟ ਹੋਇਆ, ਜਿਸ ਨਾਲ ਸਾਡੇ ਇਨਵੈਸਟਰ ਨੂੰ ਵਿਸ਼ਵਾਸ ਘਟਿਆ ਕਿ ਇੱਥੇ ਸ਼ਾਂਤੀ ਹੈ ਜਾਂ ਨਹੀਂ, ਉਹ ਵਾਪਸ ਚਲੇ ਗਏ। ਮੈਂ ਇਨ੍ਹਾਂ ਸਾਥੀਆਂ ਨੂੰ ਇਹੀ ਬੇਨਤੀ ਕਰਾਂਗਾ ਕਿ ਜੋ ਤੁਸੀਂ ਕਰਕੇ ਜਾਓਗੇ, ਤੁਹਾਡਾ ਕੀਤਾ ਕੰਮ ਵੀ ਦੇਖਣਗੇ ਅਤੇ ਜੋ ਪਿਛਲੀਆਂ ਸਰਕਾਰਾਂ ਨੇ ਕੀਤਾ ਹੈ, ਉਹ ਵੀ ਲੋਕ ਦੇਖ ਰਹੇ ਹਨ। ਸੀ.ਐਮ. ਸਾਹਿਬ ਨੇ ਸੱਚ ਕਿਹਾ ਹੈ, ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਗਵਰਨਰ ਸਾਹਿਬ ਨੇ ਕਿਹਾ ਕਿ ਅਸੀਂ ਐਸ.ਸੀ/ਬੀ.ਸੀ. ਅਤੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੇ ਲੋਕਾਂ ਦੀ ਭਲਾਈ ਲਈ ਵਚਨਬੱਧ ਹਾਂ ਔਰ ਮੈਨੂੰ ਆਮ ਆਦਮੀ ਪਾਰਟੀ ਦੀ ਸਰਕਾਰ ਤੋਂ ਬੜੀ ਉਮੀਦ ਸੀ ਕਿਉਂਕਿ ਇਨ੍ਹਾਂ ਨੇ ਬਾਬਾ ਸਾਹਿਬ ਅੰਬੇਦਕਰ ਦੀ ਫੋਟੋ ਲਗਾਈ ਤੇ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੀ ਫੋਟੋ ਲਗਾਈ। ਜਿਨ੍ਹਾਂ ਦੀ ਸੋਚ ਇਹੀ ਸੀ ਕਿ ਆਮ ਬੰਦੇ ਨੂੰ ਮਾਣ-ਸਨਮਾਨ ਮਿਲੇ। ਉਸ ਦੀ ਹਰ ਥਾਂ ਕਦਰ ਹੋਵੇ ਪਰ ਇਸ ਤਰ੍ਹਾਂ ਨਹੀਂ ਹੋਇਆ। ਜਦੋਂ ਰਾਜ ਸਭਾ ਦੇ 7 ਮੈਂਬਰ ਬਣਾਏ ਗਏ, ਉਨ੍ਹਾਂ ਵਿੱਚੋਂ ਇੱਕ ਵੀ ਮੈਂਬਰ ਬਾਬਾ ਸਾਹਿਬ ਅੰਬੇਦਕਰ ਦੀ ਸੋਚ ਵਾਲਾ ਨਹੀਂ ਭੇਜਿਆ ਗਿਆ। ਇਹ ਵੀ ਬੜੀ ਬਦਕਿਸਮਤੀ ਦੀ ਗੱਲ ਹੈ ਕਿ ਏ.ਜੀ. ਆਫਿਸ ਦੇ ਵਿੱਚ ਡੇਢ ਸੌ ਦੇ ਕਰੀਬ ਲਾਅ ਅਫਸਰ ਰੱਖਣੇ ਸੀ। ਉਸ ਵਿੱਚ 58 ਦੇ ਕਰੀਬ ਪੋਸਟਾਂ ਐਸ.ਸੀ. ਸਮਾਜ ਦੇ ਲਾਅ ਅਫਸਰ ਰੱਖਣੇ ਸਨ। ਇਨ੍ਹਾਂ ਵਿੱਚ ਵੀ ਇੱਕ ਵੀ ਬੰਦਾ ਐਸ.ਸੀ. ਨਹੀਂ ਰੱਖਿਆ ਗਿਆ। ਇਸ ਵਿੱਚ ਬਦਕਿਸਮਤੀ ਇਹ ਹੋਈ ਕਿ ਏ.ਜੀ. ਸਾਹਿਬ ਨੂੰ ਜਾਂ ਤਾਂ ਕਿਸੇ ਦੀ ਸ਼ਹਿ ਸੀ। ਮੈਂ ਤਾਂ ਇਹੋ ਕਹਾਂਗਾ ਕਿ ਇਸ ਤਰ੍ਹਾਂ ਦੇ ਜਿਹੜੇ ** ਟਾਈਪ ਲੋਕ ਹਨ, ਉਨ੍ਹਾਂ ਦਾ ਸਮਾਜ ਵਿੱਚ ਕੋਈ ਥਾਂ ਨਹੀਂ ਹੈ।

** Expunged as ordered by the Chair.

ਉਨ੍ਹਾਂ ਦੀ ਹਾਈਕੋਰਟ ਦੇ ਵਿੱਚ ਇਨ ਰਾਈਟਿੰਗ ਦਿੱਤੀ ਹੋਈ ਐਫੀਡੈਵਿਟ ਹੈ। ਉਨ੍ਹਾਂ ਨੇ ਕਿਹਾ ਕਿ, ਇਨ੍ਹਾਂ ਲੋਕਾਂ ਨੂੰ ਇਸ ਕਰਕੇ ਨਹੀਂ ਰੱਖਿਆ ਜਾ ਸਕਦਾ ਕਿ ਇਨ੍ਹਾਂ ਲੋਕਾਂ ਦੀ ਦਿਮਾਗੀ ਤੌਰ ਤੇ ਬੁੱਧੀ ਘੱਟ ਹੈ । ਇਹ ਲੋਕ ਕਾਬਲ ਨਹੀਂ?

**ਮਾਨਯੋਗ ਡਿਪਟੀ ਸਪੀਕਰ :** ** ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਮੈਂ ਇੱਥੇ ਇਹ ਪੁੱਛਣਾ ਚਾਹੁੰਦਾ ਹਾਂ ਕਿ 4 ਤਾਂ ਐਸ.ਸੀ. ਸਮਾਜ ਦੇ ਮੰਤਰੀ ਇੱਥੇ ਬੈਠੇ ਹਨ। ਫਾਈਨਾਂਸ ਮਨਿਸਟਰ ਜੀ ਬੈਠੇ ਹਨ, ਸਾਡੇ ਭੈਣ ਜੀ ਬੈਠੇ ਹਨ, ਕਟਾਰੂਚੱਕ ਜੀ ਬੈਠੇ ਹਨ, ਪਿੱਛੇ ਈ.ਟੀ.ਓ. ਸਾਹਿਬ ਬੈਠੇ ਹਨ। ਕੀ ਇਨ੍ਹਾਂ ਨੂੰ ਮੰਤਰੀ ਇਸੇ ਕਰਕੇ ਬਣਾਇਆ ਹੈ? ਇਨ੍ਹਾਂ ਨੂੰ ਮੰਤਰੀ ਕਿਸ ਕ੍ਰਾਈਟੇਰੀਏ ਤੇ ਬਣਾਇਆ ਹੈ? ਜਿਨ੍ਹਾਂ ਦਾ ਦਿਮਾਗ ਹੈ, ਇਹ ਕਾਬਲੀਅਤ ਦੇ ਤੌਰ ਤੇ ਕੰਮ ਕਰ ਰਹੇ ਹਨ। ਮੈਂ ਇਸ ਗੱਲ ਦਾ ਗਵਾਹ ਹਾਂ ਕਿ ਜਿਹੜਾ ਇੱਕ ਸਾਲ ਹੋਇਆ ਹੈ, ਇਨ੍ਹਾਂ ਨੇ ਬੜਾ ਵਧੀਆ ਕੰਮ ਕੀਤਾ ਹੈ। ਇਨ੍ਹਾਂ ਚਾਰਾਂ ਨੇ ਆਪਣੀ ਕਾਬਲੀਅਤ ਸ਼ੋਅ ਕੀਤੀ ਹੈ, ਇਹ ਕਾਸਟ ਦੇ ਤੌਰ ਤੇ ਮੰਤਰੀ ਨਹੀਂ ਬਣੇ ਹਨ। ਮੈਂ ਸਮਝਦਾ ਹਾਂ ਕਿ ਸਾਨੂੰ ਇਸ ਤਰ੍ਹਾਂ ਦੇ ਲੋਕਾਂ ਨੂੰ ਨੱਥ ਪਾਉਣੀ ਚਾਹੀਦੀ ਹੈ। (ਵਿਘਨ)

**ਕੁਝ ਅਵਾਜ਼ਾਂ :** ਉਸ ਦੀ ਛੁੱਟੀ ਕਰਵਾ ਦਿੱਤੀ ਹੈ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ :** ਛੁੱਟੀ ਕਰਵਾਈ ਨਹੀਂ। ਉੱਥੇ ਐਸ.ਸੀ./ਐਸ.ਟੀ. ਐਕਟ ਲਾਗੂ ਹੋਣਾ ਚਾਹੀਦਾ ਸੀ।

**ਮਾਨਯੋਗ ਡਿਪਟੀ ਸਪੀਕਰ :** ਸੁੱਖੀ ਜੀ, ਚੇਅਰ ਨੂੰ ਐਡਰੈੱਸ ਕਰੋ। (ਵਿਘਨ) Please interrupt ਨਾ ਕਰੋ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ :** ਸਰ, ਇਹ ਗੱਲ ਕਹਿਣੀ ਬਹੁਤ ਜ਼ਰੂਰੀ ਹੈ। ਕਿਸੇ ਨੂੰ ਛੁੱਟੀ ਕਰਵਾ ਦੇਣੀ, ਕੀ ਉਸ ਦਾ ਕ੍ਰਾਈਮ ਹੈ, ਉਹ ਮੁੱਕਰ ਗਿਆ ਹੈ? ਉਹ ਬੰਦਾ ਸਾਨੂੰ ਕਹਿ ਰਿਹਾ ਹੈ ਕਿ ਤੁਹਾਡੇ ਤਾਂ ਦਿਮਾਗ ਹੀ ਨਹੀਂ ਹਨ। ਤੁਸੀਂ mentally retarded ਲੋਕ ਹੋ। ਉਸ ਦੀ ਇਕੱਲੀ ਛੁੱਟੀ ਕਰਵਾਉਣ ਨਾਲ ਗੱਲ ਨਹੀਂ ਬਣਨੀ। ਅੱਜ ਉਸ ਨੂੰ ਸਜ਼ਾ ਹੋਣੀ ਚਾਹੀਦੀ ਸੀ, ਉਹ ਅੱਜ ਜੇਲ੍ਹ ਦੇ ਪਿੱਛੇ ਹੋਣਾ ਚਾਹੀਦਾ ਸੀ ਪਰੰਤੂ ਅੱਜ ਬਦਕਿਸਮਤੀ ਨਾਲ ਕਹਿਣਾ ਪੈ ਰਿਹਾ ਹੈ ਕਿ ਇੱਥੇ ਅਸੀਂ 40 ਦੇ ਕਰੀਬ ਐਮ.ਐਲ.ਏ. ਹਾਂ ਪਰ ਇੱਕ ਵੀ ਆਵਾਜ਼ ਨਹੀਂ ਉੱਠੀ। ਮੈਂ ਬੇਨਤੀ ਕਰਦਾ ਹਾਂ ਕਿ ਅੱਗੇ ਤੋਂ ਅਜਿਹੇ ਲੋਕਾਂ ਨੂੰ ਨੱਥ ਪਾਈ ਜਾਵੇ। ਸਰ, ਮੈਂ ਮੈਡੀਕਲ ਪ੍ਰੋਫੈਸ਼ਨ ਵਿੱਚੋਂ ਹਾਂ ਤੇ ਇੱਥੇ ਮੇਰੀ ਇੱਕ ਗੱਲ ਕਰਨੀ ਬਹੁਤ ਜ਼ਰੂਰੀ ਬਣਦੀ ਹੈ। ਅੱਜ ਜਿਹੜੇ ਹੈਲਥ ਮਨਿਸਟਰ ਪੰਜਾਬ ਨੂੰ ਮਿਲੇ ਹਨ, ਮੈਂ ਸਮਝਦਾ ਹਾਂ ਕਿ ਉਹ ਪਹਿਲੇ ਦਿਨ ਹੀ ਮਿਲ ਜਾਣੇ ਚਾਹੀਦੇ ਸੀ। ਇਹ ਮੇਰੇ ਕਾਲਜ ਦੇ ਵਿੱਚ ਮੇਰੇ ਸੀਨੀਅਰ ਰਹੇ ਹਨ। ਇਹ ਉਸ ਵੇਲੇ ਵੀ ਇੱਕ ਵਧੀਆ ਇਨਸਾਨ ਸੀ ਔਰ ਇੱਕ

ਵਧੀਆ ਡਾਕਟਰ ਸੀ। ਅੱਜ ਵੀ ਇਹ ਵਧੀਆ ਕੰਮ ਕਰ ਰਹੇ ਹਨ। ਮੈਂ ਇਨ੍ਹਾਂ ਨੂੰ ਵਧਾਈ ਦੇਣੀ ਚਾਹਾਂਗਾ ਔਰ ਕਹਿਣਾ ਚਾਹਾਂਗਾ ਕਿ ਐਵੇਂ ਕਿਸੇ ਦੀਆਂ ਗੱਲਾਂ ਵਿੱਚ ਆ ਕੇ ਕੰਮ ਨਾ ਛੱਡ ਜਾਇਓ ਕਿਉਂਕਿ ਤੁਹਾਡੇ ਵਰਗੇ ਲੋਕ ਇਸ ਸੂਬੇ ਨੂੰ ਚਾਹੀਦੇ ਹਨ। (ਥੰਪਿੰਗ)

ਕੁ.ਕ/ਬ.ਸ. 3.40 6.03.2023

ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਵੀ ਗੱਲ ਦਿਮਾਗ ਵਿੱਚ ਰੱਖਣ ਕਿ ਜਿਹੜੇ ਲੋਕ ਬਹੁਤ ਜ਼ਿਆਦਾ ਕੰਮ ਕਰਦੇ ਹਨ, ਉਨ੍ਹਾਂ ਤੋਂ ਪਾਲੀਟੀਸ਼ਨ ਵੀ ਡਰ ਜਾਂਦੇ ਹੁੰਦੇ ਹਨ। ਇਹ ਵੀ ਥੋੜ੍ਹਾ ਧਿਆਨ ਰੱਖਿਓ। ਡਾਕਟਰ ਸਾਹਿਬ ਮੈਂ ਇਹ ਗੱਲ ਤੁਹਾਨੂੰ ਕਹਾਂਗਾ ਕਿ ਪਿਛਲੇ ਦਿਨੀਂ ਇੱਕ ਬੜੀ ਮੰਦਭਾਗੀ ਗੱਲ ਹੋਈ ਸੀ। ਮੈਂ ਇਹ ਗੱਲ ਕਿਸ ਤਰ੍ਹਾਂ ਕਹੀ ਕਿ ਜਿਹੜਾ ਬੰਦਾ ਜਿਸ ਪੋਸਟ ਲਈ ਬਣਿਆ ਹੁੰਦਾ ਹੈ, ਉਸ ਨੂੰ ਬਣਾਉਣਾ ਚਾਹੀਦਾ ਹੈ। ਪਿਛਲੀ ਵਾਰੀ, ਕਿਸੇ ਮੈਡੀਕਲ ਕਾਲਜ, ਕਿਸੇ ਹਸਪਤਾਲ, ਡਿਸਪੈਂਸਰੀ ਨੂੰ ਕੋਈ ਇੱਕ ਰੁਪਏ ਦੀ ਗ੍ਰਾਂਟ ਨਹੀਂ ਦਿੱਤੀ ਗਈ। ਕਿਸੇ ਮੈਡੀਕਲ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਬਣਨਾ ਕੋਈ ਸੌਖਾ ਕੰਮ ਨਹੀਂ ਹੈ। ਜਦੋਂ ਗੱਲ ਚੈਕਿੰਗ ਦੀ ਆਈ ਤਾ ਇੱਕ ਵਾਈਸ ਚਾਂਸਲਰ ਨੂੰ ਗੱਦੇ ਤੇ ਲਿਟਾ ਕੇ ਬੇਇੱਜ਼ਤ ਕੀਤਾ। ਉਹ ਰਿਜ਼ਾਈਨ ਕਰ ਗਏ। ਅਜੇ ਤੱਕ ਕੋਈ ਦੂਜਾ ਵਾਈਸ ਚਾਂਸਲਰ ਨਹੀਂ ਮਿਲਿਆ। ਠੀਕ ਹੈ, ਜੌੜਾ ਸਾਹਿਬ ਬਹੁਤ ਚੰਗੇ ਬੰਦੇ ਹਨ ਪਰ ਇਨ੍ਹਾਂ ਗੱਲਾਂ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ ਕਿ ਅਸੀਂ ਕਿਸ ਬੰਦੇ ਨਾਲ ਕਿਸ ਤਰ੍ਹਾਂ ਡੀਲ ਕਰ ਰਹੇ ਹਾਂ। ਮੈਂ ਇੱਕ ਗੱਲ ਜ਼ਰੂਰ ਕਹਾਂਗਾ ਕਿ ਸਾਡੇ ਚੀਫ ਮਨਿਸਟਰ ਸਾਹਿਬ ਇਹ ਵਾਅਦਾ ਕਰਕੇ ਆਏ ਸੀ ਕਿ ਅਸੀਂ ਖਟਕੜ ਕਲਾਂ ਦੇ ਵਿੱਚ ਮੈਡੀਕਲ ਕਾਲਜ ਬਣਾਵਾਂਗੇ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿਉਂਕਿ ਇਨ੍ਹਾਂ ਦਾ ਵੀ ਜ਼ਿਲ੍ਹਾ ਉਹ ਹੀ ਹੈ। ਜਿੱਥੋਂ ਮੈਂ ਆਇਆ ਹਾਂ, ਉਸ ਜ਼ਿਲ੍ਹੇ ਨਾਲ ਇਹ ਸਬੰਧ ਰੱਖਦੇ ਹਨ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉੱਥੇ ਜਲਦੀ ਤੋਂ ਜਲਦੀ ਮੈਡੀਕਲ ਕਾਲਜ ਬਣਾਇਆ ਜਾਵੇ। ਇੱਕ ਆਮ ਆਦਮੀ ਕਲੀਨਿਕ ਦੀ ਆੜ ਦੇ ਵਿੱਚ ਹੈਲਥ ਸੈਂਟਰ ਬੰਦ ਨਾ ਕਰੋ। ਐਸ.ਬੀ.ਐਸ. ਨਗਰ ਦੇ ਵਿੱਚ 8 Subsidiary Health Centers ਇਸ ਲਈ ਬੰਦ ਕਰ ਦਿੱਤੇ ਗਏ ਕਿਉਂਕਿ ਉਨ੍ਹਾਂ ਦਾ ਸਟਾਫ ਆਮ ਆਦਮੀ ਕਲੀਨਿਕਾਂ ਵੱਲ ਸ਼ਿਫਟ ਕਰ ਦਿੱਤਾ ਗਿਆ। ਮੈਂ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਨਾ ਕੀਤਾ ਜਾਵੇ। ਮੈਂ ਇੱਕ ਗੱਲ ਜ਼ਰੂਰ ਕਹਾਂਗਾ ਕਿ ਇਹ ਕਹਿੰਦੇ ਹਨ ਕਿ ਡਾਕਟਰ ਆਉਣ ਪਰ ਕਿਸ ਤਰ੍ਹਾਂ? ਇਹ ਸਪੈਸ਼ਲਿਸਟ ਡਾਕਟਰ ਨੂੰ 90 ਹਜ਼ਾਰ ਰੁਪਿਆ ਤਨਖਾਹ ਦਿੰਦੇ ਹਨ ਪਰ ਜਦੋਂ ਉਹ ਡਾਕਟਰ ਬਾਹਰ ਜਾਂਦਾ ਹੈ ਤਾਂ ਉਸ ਨੂੰ ਚਾਰ ਤੋਂ ਪੰਜ ਲੱਖ ਰੁਪਿਆ ਮਿਲਦਾ ਹੈ। ਸਾਡੇ ਕੋਲ ਡਾਕਟਰ ਕਿਸ ਤਰ੍ਹਾਂ ਆਉਣਗੇ? ਇਨ੍ਹਾਂ ਨੇ ਕਿਹਾ ਹੈ ਕਿ 50 ਰੁਪਏ ਦੇਣੇ ਹਨ। ਇਹ ਵੱਖਰੀ ਗੱਲ ਹੈ। ਅਸੀਂ ਐਮ.ਐਲ.ਏ. ਹੀ ਹਾਂ ਜਿਹੜੇ 84 ਹਜ਼ਾਰ ਤਨਖਾਹ ਤੇ ਕੰਮ ਕਰੀ ਜਾ ਰਹੇ ਹਾਂ। ਡਾਕਟਰ 84 ਹਜ਼ਾਰ ਰੁਪਏ ਵਿੱਚ ਕੰਮ ਨਹੀਂ ਕਰੇਗਾ। ਉਸ ਨੇ ਤਾਂ ਆਪਣੀ ਫੀਸ

ਵਿੱਚੋਂ ਪੈਸੇ ਕਮਾ ਹੀ ਲੈਣੇ ਹਨ। ਇਹ ਵੱਖਰੀ ਗੱਲ ਹੈ ਕਿ ਐਮ.ਐਲ.ਏ. 84 ਹਜ਼ਾਰ ਰੁਪਏ ਤਨਖਾਹ ਤੇ ਕੰਮ ਕਰ ਰਹੇ ਹਨ। ਪਿਛਲੇ ਦਿਨੀਂ ਬੜੀ ਮਾੜੀ ਗੱਲ ਹੋਈ ਕਿ ਇੱਕ ਐਮ.ਐਲ.ਏ. ਨੂੰ ਉਸ ਦੇ ਡਰਾਈਵਰ ਨੇ ਥੱਪੜ ਮਾਰ ਦਿੱਤਾ ਸੀ। ਮੈਂ ਕਿਹਾ ਇਹ ਕਿਸ ਤਰ੍ਹਾਂ ਹੋ ਗਿਆ? ਡਿਪਟੀ ਸਪੀਕਰ ਸਾਹਿਬ ਉਸ ਦਿਨ ਤੋਂ ਮੈਂ ਆਪਣੇ ਕੋਲ 2 ਟਿਫਨ ਰੱਖਦਾ ਹਾਂ। ਹੋ ਸਕਦਾ ਹੈ, ਉਸ ਐਮ.ਐਲ.ਏ. ਕੋਲ ਪੈਸੇ ਨਾ ਹੋਣ। ਤੁਸੀਂ ਉਸ ਦਾ ਇੱਕ ਪਹਿਲੂ ਲੈ ਲਿਆ ਕਿ ਉਸ ਦੇ ਚਪੇੜਾਂ ਮਾਰ ਦਿੱਤੀਆਂ। ਇਸ ਤਰ੍ਹਾਂ ਦੀਆਂ ਜਿਹੜੀਆਂ ਗੱਲਾਂ ਹਨ, ਜੋ ਗਿਰਾਵਟ ਆ ਰਹੀ ਹੈ ਸਾਨੂੰ ਇਸ ਤੇ ਵੀ ਧਿਆਨ ਦੇਣਾ ਚਾਹੀਦਾ ਹੈ।

ਸਰਕਾਰ ਨੇ ਕਿਹਾ ਸੀ ਕਿ ਟਰੌਮਾ ਸੈਂਟਰ ਖੋਲ੍ਹਣੇ ਹਨ ਔਰ 100 ਪਰਸੈਂਟ ਇਲਾਜ ਫਰੀ ਹੋਵੇਗਾ। ਮੈਂ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਅਜੇ ਤੱਕ ਕਿਸੇ ਦਾ ਇਲਾਜ ਫਰੀ ਨਹੀਂ ਹੁੰਦਾ ਹੈ। ਲੋਕ ਰੋਜ਼ ਸਾਡੇ ਕੋਲ ਆਉਂਦੇ ਹਨ। ਕਈ ਵਾਰੀ ਤਾਂ ਪਤਾ ਹੁੰਦਾ ਹੈ ਕਿ ਮਰੀਜ਼ ਦਾ ਬਰੇਨ ਡੈੱਡ ਹੋ ਗਿਆ ਹੈ ਅਤੇ ਇਸ ਨੇ ਹੁਣ ਬਚਣਾ ਨਹੀਂ ਹੈ। ਉਸ ਤੋਂ ਵੀ ਲੱਖ, ਡੇਢ ਲੱਖ ਰੁਪਏ ਲੈ ਲੈਂਦੇ ਹਨ। ਕਿਤੇ ਨਾ ਕਿਤੇ ਇੱਧਰ ਵੀ ਸਾਨੂੰ ਧਿਆਨ ਦੇਣ ਦੀ ਲੋੜ ਹੈ। ਖੇਤੀਬਾੜੀ ਸੈਕਟਰ ਦੇ ਵਿੱਚ ਬੜੀਆਂ ਚੰਗੀਆਂ ਗੱਲਾਂ ਹੋਈਆਂ ਹਨ ਕਿ ਕਿਸਾਨਾਂ ਨੂੰ 1500 ਰੁਪਿਆ ਮਿਲਿਆ ਹੈ। ਮੈਨੂੰ ਬੜੀ ਹੈਰਾਨੀ ਹੋਈ ਕਿ ਅਸੀਂ ਮੂੰਗੀ ਦੀ ਗੱਲ ਵਾਰ-ਵਾਰ ਕਰ ਰਹੇ ਹਾਂ।

**ਮਾਨਯੋਗ ਡਿਪਟੀ ਸਪੀਕਰ:** ਕਨਕਲੂਡ ਕਰ ਲਵੋ। ਤੁਹਾਡੇ 3 ਮਿੰਟ ਉੱਪਰ ਹੋ ਗਏ ਹਨ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** 3 ਮਿੰਟ ਹੋ ਗਏ ਹਨ?

**ਮਾਨਯੋਗ ਡਿਪਟੀ ਸਪੀਕਰ:** ਤਿੰਨ ਮਿੰਟ ਉੱਪਰ ਹੋ ਗਏ ਹਨ। ਕੁੱਲ 8 ਮਿੰਟ ਹੋ ਗਏ ਹਨ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਇੱਕ-ਅੱਧਾ ਮਿੰਟ ਹੀ ਹੋਰ ਲੈਣਾ ਹੈ। ਇਹ ਮੰਡੀ ਬੋਰਡ ਦੀ ਫਿੱਗਰ ਹੈ ਕਿ ਮੂੰਗੀ ਦੀ ਫਸਲ 93 ਹਜ਼ਾਰ ਕੁਇੰਟਲ ਹੋਈ ਸੀ। ਇਸ ਵਿੱਚੋਂ 82 ਹਜ਼ਾਰ ਕੁਇੰਟਲ ਪ੍ਰਾਈਵੇਟ ਅਦਾਰਿਆਂ ਨੇ ਖਰੀਦੀ ਜਿਹੜੀ ਪੰਜ ਹਜ਼ਾਰ ਰੁਪਏ ਦੇ ਕਰੀਬ ਖਰੀਦੀ ਸੀ। ਐਮ.ਐਸ.ਪੀ. ਤੇ ਜਿਹੜੀ 7400 ਰੁਪਏ ਦੇ ਕਰੀਬ ਸੀ ਉਹ ਕੇਵਲ 11 ਹਜ਼ਾਰ ਕੁਇੰਟਲ ਹੀ ਖਰੀਦੀ ਗਈ। ਇਸ ਨਾਲ ਕਿਸਾਨਾਂ ਦਾ ਕੋਈ ਫਾਇਦਾ ਨਹੀਂ ਹੋਇਆ।

ਹੁਣ ਕੱਚੇ ਮੁਲਾਜ਼ਮਾਂ ਦੀ ਗੱਲ ਕਰਦੇ ਹਾਂ। ਮੈਂ ਸਮਝਦਾ ਹਾਂ ਕਿ ਅੱਜ ਵੀ ਕੰਟਰੈਕਚੂਅਲ ਬੇਸਿਜ਼, ਡੇਲੀ ਵੇਜਿਜ਼ ਅਤੇ ਟੈਂਪਰੇਰੀ ਬੇਸਿਜ਼ ਤੇ ਰੱਖੇ ਜਾ ਰਹੇ ਹਨ। ਕਈ ਵਾਰੀ ਉੱਧਰੋਂ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਮੈਂਬਰਜ਼ ਨੇ ਗੱਲ ਕੀਤੀ ਕਿ ਅਸੀਂ ਇੱਕ ਲੈਕਚਰਾਰ ਦੀ ਪੇਅ ਵਧਾ ਦਿੱਤੀ ਹੈ। ਉਸ ਨੂੰ ਡੇਲੀ ਵੇਜਿਜ਼ ਤੇ ਪਰ ਪੀਰੀਅਡ ਦੇ ਪੈਸੇ ਮਿਲਦੇ ਹਨ। ਤੁਸੀਂ ਤਾਂ ਕਹਿੰਦੇ ਸੀ ਕਿ ਲੈਕਚਰਾਰਾਂ ਨੂੰ ਪੱਕੇ ਕਰਨਾ ਹੈ। ਤੁਸੀਂ ਉਸ ਦੀ ਤਨਖਾਹ ਸੌ ਤੋਂ ਵਧਾ ਕੇ ਦੋ ਸੌ ਕਰ ਦੇਵੋ ਪਰ ਹੈ ਤਾਂ ਉਹ ਕੱਚਾ ਮੁਲਾਜ਼ਮ ਹੀ। ਉਨ੍ਹਾਂ ਨੂੰ ਪੱਕੇ ਕਰੋ। 47 ਹਜ਼ਾਰ

ਰੁਪਏ ਤਨਖਾਹ ਤੇ ਕੋਈ ਪ੍ਰੋਫੈਸਰ ਨਹੀਂ ਮਿਲਣਾ। ਫਿਰ ਲੋਕ ਪ੍ਰਾਈਵੇਟ ਸਕੂਲਾਂ, ਕਾਲਜਾਂ ਵਿੱਚ ਜਾਣਗੇ। ਉਸ ਨੂੰ ਜਿੰਨੀ ਉਸ ਦੀ ਤਨਖਾਹ ਬਣਦੀ ਹੈ, ਉਨੀ ਤਨਖਾਹ ਦੇਣ ਦੀ ਗੱਲ ਕਰੋ ਤਾਂ ਮੈਂ ਕਹਾਂਗਾ ਕਿ ਤੁਸੀਂ ਕੋਈ ਬਦਲਾਅ ਲਿਆਂਦਾ ਹੈ।

ਅੱਜ ਬੰਦੀ ਸਿੰਘਾਂ ਦੀ ਰਿਹਾਈ ਦੀ ਗੱਲ ਹੋ ਰਹੀ ਹੈ। ਇੱਥੇ ਰੇਪਿਸਟ ਨੂੰ ਜ਼ਮਾਨਤਾਂ, ਪੈਰੋਲ ਮਿਲ ਗਈ ਹੈ। ਗੁਜਰਾਤ ਦੇ ਵਿੱਚ ਜੋ ਨਿੰਦਣਯੋਗ ਕਾਰੇ ਹੋਏ ਸੀ, ਅੱਜ ਉਹ ਲੋਕ ਫਰੀ ਘੁੰਮ ਰਹੇ ਹਨ। ਜੋ ਲੋਕ ਰਾਜੀਵ ਗਾਂਧੀ ਦੇ ਕਾਤਲ ਸਨ, ਉਨ੍ਹਾਂ ਦੀਆਂ ਅੱਜ ਸਜ਼ਾਵਾਂ ਖਤਮ ਹੋ ਚੁੱਕੀਆਂ ਹਨ। ਪੰਜਾਬ ਦੇ ਲੋਕ ਜਿਨ੍ਹਾਂ ਨੇ ਇਮੋਸ਼ਨਲ ਹੋ ਕੇ, ਜਿਨ੍ਹਾਂ ਨੇ ਉਸ ਵੇਲੇ ਕਿਸੇ ਧਰਮ ਦੇ ਲਈ ਜਾਂ ਇਮੋਸ਼ਨਲੀ ਹੋ ਕੇ ਕੰਮ ਕੀਤੇ ਸਨ, ਉਨ੍ਹਾਂ ਨੇ ਸਜ਼ਾਵਾਂ ਪੂਰੀਆਂ ਕਰ ਲਈਆਂ ਹਨ। ਉਹ ਅਜੇ ਵੀ ਜੇਲ੍ਹਾਂ ਦੇ ਵਿੱਚ ਬੰਦ ਹਨ। ਅਸੀਂ ਛੋਟੇ-ਛੋਟੇ ਮੁੱਦਿਆਂ ਦੇ ਉੱਤੇ ਇੱਥੇ ਰੈਜ਼ੋਲਿਊਸ਼ਨ ਪਾਉਂਦੇ ਹਾਂ, ਇਸ ਸਬੰਧੀ ਵੀ ਸਾਨੂੰ ਧਿਆਨ ਦੇਣਾ ਚਾਹੀਦਾ ਹੈ।

ਪ.ਸ਼./ਬ.ਸ/3.45/06.03.2023

ਅਖੀਰ ਵਿੱਚ ਮੈਂ ਇਹੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਡੈਮੋਕਰੇਸੀ ਸਬੰਧੀ ਜ਼ਿਆਦਾ ਗੱਲ ਹੋ ਗਈ ਹੈ ਪਰ ਅੱਜ ਜੋ ਅਜੀਤ ਨਾਲ ਹੋਇਆ ਜਾਂ ਪੀ.ਟੀ.ਸੀ. ਨਾਲ ਹੋਇਆ, ਇਹ ਕਿਸੇ ਨਾਲ ਵੀ ਹੋ ਸਕਦਾ ਹੈ। ਠੀਕ ਹੈ ਕਿ ਅੱਜ ਵਾਪਸ ਲਏ ਹਨ ਪਰ ਸਰਕਾਰਾਂ ਆਉਂਦੀਆਂ ਜਾਂਦੀਆਂ ਰਹਿਣਗੀਆਂ। ਕਦੇ ਤੁਸੀਂ ਇੱਧਰ ਬੈਠਣਾ ਅਤੇ ਕਦੇ ਅਸੀਂ ਉੱਧਰ ਬੈਠਣਾ ਹੈ ਪਰ ਜਿਹੜਾ ਲੋਕਤੰਤਰ ਹੈ, ਸਾਨੂੰ ਉਸ ਦੀ ਬਹਾਲੀ ਲਈ ਸਦਾ ਹੀ ਕੰਮ ਕਰਨਾ ਚਾਹੀਦਾ ਹੈ। ਸਾਨੂੰ ਹਰ ਇੱਕ ਦੀ ਆਵਾਜ਼ ਦਬਾਉਣ ਨਾਲੋਂ, ਉਸ ਦੀ ਆਵਾਜ਼ ਦਾ ਜਵਾਬ ਦੇ ਕੇ ਸਾਨੂੰ ਉਨ੍ਹਾਂ ਨੂੰ ਦੱਸਣਾ ਚਾਹੀਦਾ ਹੈ। ਜੇਕਰ ਅਸੀਂ ਇਸ ਤਰ੍ਹਾਂ ਕਰਾਂਗੇ ਤਾਂ ਲੋਕਤੰਤਰ ਲਈ ਸਹੀ ਹੋਵੇਗਾ। ਸੋ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਧੰਨਵਾਦ।

**ਮਾਨਯੋਗ ਡਿਪਟੀ ਸਪੀਕਰ:** ਹਾਂ ਜੀ, ਅਮਨ ਅਰੋੜਾ ਜੀ।

**ਸੂਚਨਾ ਤੇ ਲੋਕ ਸੰਪਰਕ ਮੰਤਰੀ (ਸ਼੍ਰੀ ਅਮਨ ਅਰੋੜਾ):** ਸਰ, ਬਹੁਤ-ਬਹੁਤ ਧੰਨਵਾਦ। ਸਰ, ਡਾਕਟਰ ਸਾਹਿਬ ਮੇਰੇ ਬੜੇ ਸਤਿਕਾਰਯੋਗ ਮੈਂਬਰ ਅਤੇ ਸੀਨੀਅਰ ਸਾਥੀ ਹਨ। ਮੈਂ ਇਨ੍ਹਾਂ ਦੀਆਂ ਭਾਵਨਾਵਾਂ ਦੀ ਕਦਰ ਵੀ ਕਰਦਾ ਹਾਂ। ਪਹਿਲਾਂ ਮੈਂ ਇਨ੍ਹਾਂ ਨੂੰ ਇਸ ਲਈ ਨਹੀਂ ਟੋਕਿਆ ਕਿ ਚਲੋ, ਇਨ੍ਹਾਂ ਨੂੰ ਗੱਲ ਕਰ ਲੈਣ ਦਿਓ। ਮੈਂ ਬੜੀ respectfully ਇਨ੍ਹਾਂ ਨਾਲ ਇੱਕ ਗੱਲ ਤੇ disagree ਕਰਾਂਗਾ ਕਿ ਇਨ੍ਹਾਂ ਨੇ ਗੱਲ ਕੀਤੀ ਕਿ ਆਮ ਆਦਮੀ ਪਾਰਟੀ ਨੇ ਰਾਜ ਸਭਾ ਵਿੱਚ ਜਿਹੜੇ ਆਪਣੇ ਮੈਂਬਰ ਭੇਜੇ ਹਨ, ਉਨ੍ਹਾਂ ਵਿੱਚੋਂ ਇੱਕ ਵੀ ਬਾਬਾ ਸਾਹਿਬ ਅੰਬੇਦਕਰ ਦੀ ਸੋਚ ਵਾਲਾ ਨਹੀਂ ਸੀ। ਸਰ, ਮੈਂ ਤੁਹਾਡੇ ਜ਼ਰੀਏ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਪੁੱਛਣਾ ਚਾਹਾਂਗਾ ਕਿ ਕੀ ਇਨ੍ਹਾਂ ਦੀ ਸੋਚ ਇਹ ਹੈ ਕਿ ਸਿਰਫ ਤੇ ਸਿਰਫ ਜਿਹੜੇ ਸਾਡੇ ਦਲਿਤ ਭਾਈਚਾਰੇ ਦੀ ਵੀਰ

ਹਨ, ਉਨ੍ਹਾਂ ਦੇ ਵਿੱਚ ਹੀ ਬਾਬਾ ਸਾਹਿਬ ਅੰਬੇਦਕਰ ਦੀ ਸੋਚ ਹੈ? ਬਾਕੀ ਜਨਰਲ ਕੈਟਾਗਰੀ ਦੇ ਵਿੱਚ, ਜਿਹੜੇ ਅਸੀਂ ਅੱਜ ਸਾਰੇ ਇੱਥੇ ਬੈਠੇ ਹਾਂ, ਉਨ੍ਹਾਂ ਦੇ ਲਿਖੇ ਹੋਏ ਸੰਵਿਧਾਨ ਕਰਕੇ ਹੀ ਬੈਠੇ ਹਾਂ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹਾਂਗਾ ਕਿ ਅਸੀਂ ਉਸ ਧਰਤੀ ਦੇ ਵਾਰਸ ਹਾਂ, ਜਿੱਥੇ ਗੁਰੂਆਂ, ਪੀਰਾਂ ਨੇ ਸਾਰੇ ਧਰਮਾਂ, ਮਜ਼੍ਹਬਾਂ, ਫਿਰਕਿਆਂ, ਊਚ-ਨੀਚ, ਸਾਰੀਆਂ ਜਾਤਾਂ ਪਾਤਾਂ ਤੋਂ ਸਾਨੂੰ ਦੂਰ ਕੀਤਾ ਹੈ। ਅੱਜ ਵੀ ਜੇਕਰ ਅਸੀਂ ਇਹ ਸੋਚ ਰੱਖਾਂਗੇ ਕਿ ਮੇਰਾ ਧਰਮ, ਫਿਰਕਾ, ਮਜ਼੍ਹਬ ਇਹ ਹੈ ਤਾਂ ਅਸੀਂ ਉੱਥੇ ਤੱਕ ਹੀ ਆਪਣੇ ਆਪ ਨੂੰ ਸੀਮਤ ਕਰ ਲਵਾਂਗੇ। ਇਹ ਗੁਰੂ ਸਾਹਿਬ ਅਤੇ ਬਾਬਾ ਅੰਬੇਦਕਰ ਸਾਹਿਬ ਜੀ ਦੀ ਸੋਚ ਦੇ ਵੀ contrary ਹੈ। ਮੈਂ ਕੋਈ ਪੁਲਿਟੀਕਲ ਗੱਲ ਨਹੀਂ ਕਰਨੀ ਅਤੇ ਸਿਰਫ ਤੇ ਸਿਰਫ ਇੰਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਇਨ੍ਹਾਂ ਦੀ ਵੀ ਸਰਕਾਰ ਸੀ, ਜਿਹੜੀ 10 ਸਾਲ ਰਹੀ ਹੈ ਤਾਂ ਸਰਕਾਰੀ ਦਫਤਰਾਂ ਦੇ ਵਿੱਚ ਸਿਰਫ ਤੇ ਸਿਰਫ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੀ ਲੱਗਦੀ ਸੀ ਪਰ ਅੱਜ ਭਗਵੰਤ ਮਾਨ ਜੀ ਦੀ ਸਰਕਾਰ ਵਿੱਚ ਜਿਹੜੀਆਂ ਫੋਟੋਆਂ ਲੱਗੀਆਂ ਹੋਈਆਂ ਹਨ ਤਾਂ ਉਹ ਬਾਬਾ ਸਾਹਿਬ ਦੇ ਨਾਲ ਸ਼ਹੀਦ ਭਗਤ ਸਿੰਘ ਦੀ ਫੋਟੋ ਲੱਗੀ ਹੁੰਦੀ ਹੈ। ਕੀ ਇਹ ਫੋਟੋਆਂ ਬਿਨਾਂ ਸੋਚ ਤੋਂ ਹੀ ਲੱਗ ਗਈਆਂ? ਤੁਸੀਂ ਮੇਰੇ ਵੱਡੇ ਭਰਾ ਹੋ, ਮੇਰੀ ਹੱਥ ਬੰਨ੍ਹ ਕੇ ਤੁਹਾਨੂੰ ਬੇਨਤੀ ਹੈ ਕਿ ਅਸੀਂ ਇਸ ਤਰ੍ਹਾਂ ਦੇ thought process ਤੋਂ ਬਾਹਰ ਨਿਕਲੀਏ।

**ਮਾਨਯੋਗ ਡਿਪਟੀ ਸਪੀਕਰ:** ਹਾਂ ਜੀ, ਸਰਦਾਰ ਗੁਰਪ੍ਰੀਤ ਸਿੰਘ ਬਨਾਂਵਾਲੀ ਜੀ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ :** ਸਰ, ਇੱਕ ਮਿੰਟ ਜਵਾਬ ਤਾਂ ਦੇਣ ਦਿਉ ਜੀ।

**ਮਾਨਯੋਗ ਡਿਪਟੀ ਸਪੀਕਰ:** ਚੱਲਣ ਦਿਉ ਜੀ। ਤੁਹਾਡੀ ਗੱਲ ਆ ਗਈ ਹੈ। (ਵਿਘਨ) ਹਾਂ ਜੀ, ਡਾਕਟਰ ਸੁੱਖੀ ਜੀ, ਦੱਸੋ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ :** ਅਰੋੜਾ ਜੀ ਨੇ ਇਹ ਗੱਲ ਕਹੀ ਹੈ ਕਿ ਬਾਬਾ ਸਾਹਿਬ ਅੰਬੇਦਕਰ ਜੀ ਦੀ ਸੋਚ ਨੂੰ ਸਾਰੇ ਮੰਨਦੇ ਹਨ। ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ। ਸਿਰਫ ਉੱਥੇ ਤੱਕ ਮੰਨਦੇ ਹਨ, ਜਿੱਥੇ ਤੱਕ ਇਨ੍ਹਾਂ ਨੇ ਵੋਟਾਂ ਲੈਣੀਆਂ ਹੁੰਦੀਆਂ ਹਨ। ਜਦੋਂ ਵੋਟਾਂ ਤੋਂ ਬਾਅਦ ਦੀ ਗੱਲ ਆਉਂਦੀ ਹੈ ਤਾਂ ਅੱਜ ਤੱਕ ਨਾ ਇਹ single example ਦੇ ਸਕੇ ਹਨ ਅਤੇ ਨਾ ਇੱਧਰ ਵਾਲੇ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) single example ਦੇ ਸਕੇ ਹਨ ਕਿ ਅਸੀਂ ਬਾਬਾ ਸਾਹਿਬ ਅੰਬੇਦਕਰ ਦੇ ਬੰਦਿਆਂ ਨੂੰ ਇਸ ਕਰਕੇ ਅੱਗੇ ਚੁੱਕਿਆ ਕਿ ਅਸੀਂ ਕਾਸਟ ਨਹੀਂ ਵੇਖੀ। ਇੱਥੇ ਬਾਬਾ ਸਾਹਿਬ ਅੰਬੇਦਕਰ ਦੇ ਬੜੇ ਯੋਗ ਵਿਅਕਤੀ ਸਨ, ਤੁਸੀਂ ਉਨ੍ਹਾਂ ਨੂੰ ਇਗਨੋਰ ਕੀਤਾ। ਇਹ ਗੱਲ ਤੁਹਾਨੂੰ ਮੰਨਣੀ ਪਵੇਗੀ।

**ਮਾਨਯੋਗ ਡਿਪਟੀ ਸਪੀਕਰ:** ਡਾਕਟਰ ਸਾਹਿਬ, ਥੈਂਕ ਯੂ। ਬੈਠੋ। ਹਾਂ ਜੀ, ਸਰਦਾਰ ਗੁਰਪ੍ਰੀਤ ਸਿੰਘ ਬਨਾਂਵਾਲੀ ਸਾਹਿਬ।

**ਸਰਦਾਰ ਗੁਰਪ੍ਰੀਤ ਸਿੰਘ ਬਨਾਂਵਾਲੀ (ਸਰਦੂਲਗੜ੍ਹ):** ਬਹੁਤ ਹੀ ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈੱਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਵੱਡੀ ਗੱਲ ਅਸੀਂ ਕਹਿ ਸਕਦੇ ਹਾਂ ਕਿ ਗਵਰਨਰ ਐਡਰੈੱਸ ਦੇ ਵਿੱਚ ਇਹ ਕਿਹਾ ਗਿਆ ਹੈ ਕਿ ਸਰਕਾਰ ਨੇ ਇਹ ਕੀਤਾ। ਅਸੀਂ ਜੋ ਕੀਤਾ, ਉਸ ਦੇ ਵਿੱਚ ਵਰਨਣ ਕੀਤਾ ਹੈ, ਨਹੀਂ ਤਾਂ 70 ਸਾਲਾਂ ਦੇ ਵਿੱਚ ਇਹ ਹੁੰਦਾ ਸੀ ਕਿ ਅਸੀਂ ਆਹ ਕਰਾਂਗੇ, ਆਹ ਕਰਾਂਗੇ ਅਤੇ ਉਹ ਕੰਮ ਕਦੋਂ ਹੁੰਦੇ ਸਨ, ਜਦੋਂ ਚੋਣਾਂ ਦਾ ਸਾਲ ਆ ਜਾਂਦਾ ਸੀ, ਪਿਛਲੇ 05 ਮਹੀਨਿਆਂ ਦੇ ਵਿੱਚ। ਇਸ ਗੱਲ ਨੂੰ ਸਾਡੇ ਵਿਰੋਧੀ ਧਿਰ ਦੇ ਇੱਕ ਮੈਂਬਰ ਵੀ ਸਵੀਕਾਰ ਕਰਕੇ ਗਏ ਹਨ ਕਿ ਜਿਹੜੀਆਂ ਤੁਸੀਂ ਨੌਕਰੀਆਂ ਦਿੱਤੀਆਂ ਹਨ, ਉਨ੍ਹਾਂ ਨੌਕਰੀਆਂ ਦੀ ਪ੍ਰਕਿਰਿਆ ਅਸੀਂ ਸ਼ੁਰੂ ਕਰਕੇ ਗਏ ਸੀ। ਇਹੀ ਰੋਣਾ ਅਸੀਂ ਰੋਂਦੇ ਹਾਂ ਕਿ ਤੁਸੀਂ ਇਕੱਲੀ ਪ੍ਰਕਿਰਿਆ ਹੀ ਸ਼ੁਰੂ ਕੀਤੀ ਸੀ, ਨੌਕਰੀ ਦਿੱਤੀ ਨਹੀਂ ਸੀ। ਉਸ ਪ੍ਰਕਿਰਿਆ ਦੇ ਤਹਿਤ ਕੀ ਹੁੰਦਾ ਸੀ ਕਿ ਇਸ਼ਤਿਹਾਰ ਦੇ ਦਿੱਤੇ ਜਾਂਦੇ ਸਨ ਅਤੇ ਉਸ ਦੇ ਵਿੱਚ ਇਹੋ ਜਿਹੇ ਨੁਕਤੇ ਰੱਖ ਦਿੱਤੇ ਜਾਂਦੇ ਸਨ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਹਾਈ ਕੋਰਟ ਦੇ ਵਿੱਚ ਸਟੇਅ ਹੋ ਜਾਂਦਾ ਸੀ ਅਤੇ ਬੇਰੁਜ਼ਗਾਰ ਜਿਹੜੇ ਆਪਣੇ ਪੱਲਿਓਂ ਚੈੱਕ ਕੱਟ ਕੇ ਸਰਕਾਰਾਂ ਨੂੰ ਦੇ ਦਿੰਦੇ ਸੀ, ਉਹ ਕੋਰਟਾਂ ਦੇ ਵਿੱਚ ਧੱਕੇ ਖਾਂਦੇ ਸੀ। ਅਸੀਂ ਆ ਕੇ, ਜਿੰਨੇ ਵੀ ਕੇਸ ਹਾਈ ਕੋਰਟ ਵਿੱਚ ਕਿਸੇ ਵੀ ਭਰਤੀ ਨਾਲ ਸਬੰਧਿਤ ਸਨ।

**3.50/ਜਸਪਾਲ/6.3.2023/ਰਜਨੀਸ਼**

ਉਹ ਸਾਰੇ ਮਸਲੇ ਵੀ ਹੱਲ ਕਰਵਾਏ, ਨਾਲ ਹੀ ਨੌਜਵਾਨਾਂ ਨੂੰ ਨੌਕਰੀ ਦਿੱਤੀ ਹੈ, ਜਿਹੜੀ ਸਭ ਤੋਂ ਵੱਡੀ ਪ੍ਰਾਪਤੀ ਇੱਕ ਸਾਲ ਦੀ ਹੈ ਕਿ ਅਸੀਂ 26797 ਨੌਜਵਾਨਾਂ ਨੂੰ ਨੌਕਰੀਆਂ ਦਿੱਤੀਆਂ ਹਨ, ਉਹ ਵੀ ਬਿਨਾਂ ਸਿਫਾਰਸ਼ ਤੋਂ ਦਿੱਤੀਆਂ ਹਨ। ਮੇਰੇ ਤੋਂ ਪਹਿਲਾਂ ਬੋਲਦੇ ਹੋਏ ਸ਼੍ਰੀ ਗੋਲਡੀ ਜੀ ਨੇ ਕਿਹਾ ਕਿ ਪਹਿਲਾਂ ਨੌਜਵਾਨ ਨੌਕਰੀਆਂ ਲਈ ਭਰਦੇ ਹੀ ਨਹੀਂ ਸੀ ਕਿਉਂਕਿ ਉਹ ਕਹਿੰਦੇ ਸੀ ਇਹ ਨੌਕਰੀਆਂ ਤਾਂ ਮੰਤਰੀਆਂ ਦੇ ਭਤੀਜੇ, ਭਾਣਜੇ ਲੈ ਜਾਣਗੇ ਜਾਂ ਸਾਨੂੰ ਜ਼ਮੀਨ ਵੇਚਣੀ ਪਵੇਗੀ ਲੇਕਿਨ ਅੱਜ ਅਸੀਂ ਜਦੋਂ ਪਿੰਡਾਂ ਵਿਚ ਜਾਂਦੇ ਹਾਂ ਤਾਂ ਹਰੇਕ ਪਿੰਡ ਵਿੱਚ ਨੌਜਵਾਨ ਮਿਲਦੇ ਹਨ, ਉਨ੍ਹਾਂ ਦੇ ਮਾਪੇ ਮਿਲਦੇ ਹਨ ਅਤੇ ਕਹਿੰਦੇ ਹਨ ਕਿ ਇੱਕ ਸਾਲ ਦੇ ਵਿੱਚ ਸਾਡੇ ਪਿੰਡ ਵਿੱਚ 10 ਨੌਜਵਾਨ ਲੱਗ ਗਏ, 7 ਨੌਜਵਾਨ ਲੱਗ ਗਏ, ਸਾਡਾ ਰੁਪਿਆ ਨਹੀਂ ਲੱਗਿਆ, ਘਰੇ ਨਿਯੁਕਤੀ ਪੱਤਰ ਆ ਗਿਆ, ਇਹ ਮਾਨ ਸਾਹਿਬ ਅਤੇ ਮੰਤਰੀ ਸਾਹਿਬ ਨੇ ਆਪ ਦਿੱਤੇ, ਇਹ ਅਸੀਂ ਇੱਕ ਸਾਲ ਦੇ ਵਿਚ ਕਰਕੇ ਵਿਖਾਇਆ ਹੈ ।

ਇਸ ਤੋਂ ਇਲਾਵਾ ਮੈਂ ਪਹਿਲੀ ਵਾਰੀ ਕਹਿ ਸਕਦਾ ਹਾਂ ਕਿ ਸਾਡੀ ਸਰਕਾਰ ਆਉਣ ਉਤੇ ਖੇਤੀਬਾੜੀ ਪ੍ਰਧਾਨ ਸੂਬਾ ਹੋਵੇ ਲੇਕਿਨ ਸਾਡੀ ਅਜੇ ਤੱਕ ਖੇਤੀਬਾੜੀ ਪਾਲਿਸੀ ਨਹੀਂ ਬਣੀ, 70 ਸਾਲ ਸੋਚਿਆ ਹੀ ਨਹੀਂ ਕਿ ਕਿਸਾਨਾਂ ਲਈ ਜਾਂ ਮਜ਼ਦੂਰਾਂ ਲਈ ਖੇਤੀਬਾੜੀ ਪਾਲਿਸੀ ਹੋਵੇ । ਮੈਂ ਸਰਦਾਰ ਭਗਵੰਤ ਸਿੰਘ ਮਾਨ ਜੀ ਦਾ ਅਤੇ

ਸਾਡੇ ਖੇਤੀਬਾੜੀ ਮੰਤਰੀ ਸਾਹਿਬ ਜੀ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਇੱਕ ਸਾਲ ਦੇ ਵਿਚ ਖੇਤੀਬਾੜੀ ਪਾਲਿਸੀ ਬਣਾਉਣ ਵਾਸਤੇ ਸ਼ੁਰੂਆਤ ਕੀਤੀ ਹੈ (ਥੰਪਿੰਗ) ਜਿਸ ਦਾ ਇੱਕ ਨਤੀਜਾ ਇਹ ਹੈ ਕਿ ਖੇਤੀਬਾੜੀ ਯੂਨੀਵਰਸਿਟੀ ਵਿਚ ਆਪ ਮੁੱਖ ਮੰਤਰੀ ਸਾਹਿਬ ਗਏ, ਉਥੇ 15000 ਕਿਸਾਨ ਆਇਆ, ਇਕੱਲੀ ਇਕੱਲੀ ਸਟਾਲ ਉਤੇ ਗਏ, ਜਿਹੜੇ ਨਰਮਾ ਬੀਜਦੇ ਸੀ ਉਨ੍ਹਾਂ ਨੂੰ ਪੁੱਛਿਆ ਕਿ ਤੁਹਾਨੂੰ ਕੀ ਤਕਲੀਫ ਹੈ, ਝੋਨੇ ਵਾਲਿਆਂ ਨੂੰ ਪੁੱਛਿਆ, ਬਾਸਮਤੀ ਵਾਲਿਆਂ ਨੂੰ ਪੁੱਛਿਆ, ਗੰਨੇ ਵਾਲਿਆਂ ਨੂੰ ਪੁੱਛਿਆ, ਕੰਢੀ ਖੇਤਰ ਵਾਲਿਆਂ ਨੂੰ ਪੁੱਛਿਆ ਕਿ ਤੁਸੀਂ ਸੁਝਾਅ ਦਿਉ, ਤੁਹਾਡੇ ਮੁਤਾਬਿਕ ਖੇਤੀਬਾੜੀ ਪਾਲਿਸੀ ਬਣੇਗੀ, ਜੋ ਤੁਹਾਨੂੰ ਤਕਲੀਫਾਂ ਹਨ, ਜੋ ਤੁਹਾਨੂੰ ਲੱਗਦਾ ਹੈ ਕਿ ਕਿਹੜੇ ਕੰਮ ਕਰਨ ਵਾਲੇ ਹਨ, ਉਹ ਅਸੀਂ ਕਰਕੇ ਵਿਖਾਵਾਂਗੇ। ਪਿਛਲੇ ਸਮਿਆਂ ਵਿਚ ਏ.ਸੀ. ਵਿਚ ਬੈਠ ਕੇ ਨੀਤੀਆਂ ਬਣਾ ਦਿੱਤੀਆਂ ਜਾਂਦੀਆਂ ਸਨ ਲੇਕਿਨ ਉਨ੍ਹਾਂ ਦਾ ਗਰਾਊਂਡ ਲੈਵਲ ਉਤੇ ਕੋਈ ਅਸਰ ਨਹੀਂ ਹੁੰਦਾ ਸੀ, ਇਹ ਨਵੀਂ ਸਰਕਾਰ ਨੇ ਕਰਕੇ ਦਿਖਾਇਆ ਹੈ ਕਿ ਖੇਤੀਬਾੜੀ ਪਾਲਿਸੀ ਦੇ ਤਹਿਤ ਹੋਇਆ ਕੀ ਹੈ, ਇਸ ਬਾਰੇ ਮੈਂ ਕਹਿ ਸਕਦਾ ਹਾਂ ਕਿ ਜਿਹੜਾ ਸਾਡੇ ਇਲਾਕੇ ਵਿਚ ਗੁਲਾਬੀ ਸੁੰਡੀ ਤੇ ਚਿੱਟੇ ਮੱਛਰ ਨਾਲ ਨਰਮਾ ਮਰ ਗਿਆ ਸੀ ਲੇਕਿਨ ਜਦੋਂ ਆਪਣੀ ਸਰਕਾਰ ਬਣੀ ਤਾਂ ਮਾਨ ਸਾਹਿਬ ਸਹੁੰ ਚੁਕਣ ਤੇ ਪਹਿਲੇ ਮਹੀਨੇ ਬਾਅਦ ਹੀ ਉਥੇ ਗਏ ਤੇ ਸਾਨੂੰ ਇੱਕ ਅਰਬ, ਇੱਕ ਕਰੋੜ, 39 ਲੱਖ, 45085 ਰੁਪਏ ਕਿਸਾਨਾਂ ਤੇ ਮਜ਼ਦੂਰਾਂ ਨੂੰ ਜਾਰੀ ਕੀਤੇ ਜਿਨ੍ਹਾਂ ਦਾ ਗੁਲਾਬੀ ਸੁੰਡੀ ਤੇ ਚਿੱਟੇ ਤੇਲੇ ਨਾਲ ਨਰਮਾ ਮਰ ਗਿਆ ਸੀ, ਇਹ ਮਾਨ ਸਾਹਿਬ ਦੀ ਸਰਕਾਰ ਨੇ, ਸਰਦਾਰ ਭਗਵੰਤ ਮਾਨ ਜੀ ਨੇ ਕਰਕੇ ਵਿਖਾਇਆ ਹੈ।

ਇਸ ਤੋਂ ਇਲਾਵਾ ਗੱਲ ਫਸਲੀ ਵਿਭਿੰਨਤਾ ਦੀ ਚੱਲੀ ਹੈ ਤਾਂ ਮਾਨ ਸਾਹਿਬ ਨੇ ਕਿਹਾ ਕਿ ਇਹ ਕਿਵੇਂ ਹੋ ਸਕਦੀ ਹੈ, ਜਿਸ ਤਰ੍ਹਾਂ ਮੂੰਗੀ ਦੀ ਫਸਲ ਉਤੇ ਐਮ.ਐਸ.ਪੀ. ਦਿੱਤੀ ਗਈ। ਮੇਰੇ ਤੋਂ ਪਹਿਲਾਂ ਇਥੇ ਮੈਂਬਰ ਸਾਹਿਬ ਨੇ ਬੋਲਦਿਆਂ ਕਿਹਾ ਕਿ ਪ੍ਰਾਈਵੇਟ ਵਾਲੇ ਨੇ ਮੂੰਗੀ ਇੰਨੇ ਰੇਟ ਉਤੇ ਖਰੀਦੀ ਹੈ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਨੇ ਐਮ.ਐਸ.ਪੀ. ਤੋਂ ਘੱਟ ਖਰੀਦੀ ਹੋਵੇਗੀ ਉਸ ਕਿਸਾਨ ਨੂੰ ਪ੍ਰਤੀ ਕੁਇੰਟਲ 1000 ਰੁਪਿਆ ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਬਾਅਦ ਵਿਚ ਪਾਇਆ ਜਿਨ੍ਹਾਂ ਨੂੰ ਮੂੰਗੀ ਉਤੇ ਐਮ.ਐਸ.ਪੀ. ਨਹੀਂ ਮਿਲੀ ਸੀ ਉਨ੍ਹਾਂ ਦਾ ਮੁਆਵਜ਼ਾ ਦਿੱਤਾ ਗਿਆ। ਇਸੇ ਤਰ੍ਹਾਂ ਝੋਨੇ ਦੀ ਸਿੱਧੀ ਬਿਜਾਈ ਕਰਨ ਵਾਲੇ ਕਿਸਾਨ ਨੂੰ 1500 ਰੁਪਏ ਪ੍ਰਤੀ ਏਕੜ ਦੇ ਪੈਸੇ ਦਿੱਤੇ ਗਏ ਜਿਸ ਨਾਲ ਸਾਡਾ ਪਾਣੀ ਬਚਿਆ ਹੈ। ਇਸ ਤੋਂ ਇਲਾਵਾ ਇੱਕ ਕ੍ਰਾਂਤੀਕਾਰੀ ਕਦਮ ਕੀ ਚੁੱਕਿਆ ਹੈ? ਡਿਪਟੀ ਸਪੀਕਰ ਸਾਹਿਬ, ਅਸੀਂ ਨਰਮਾ ਬੈਲਟ ਤੋਂ ਆਉਂਦੇ ਹਾਂ, ਸਾਨੂੰ ਉਸ ਵੇਲੇ ਪਾਣੀ ਦਿੱਤਾ ਹੀ ਨਹੀਂ ਜਾਂਦਾ ਸੀ ਜਦੋਂ ਅਸੀਂ ਨਰਮਾ ਬੀਜਦੇ ਸੀ ਕਿਉਂਕਿ ਝੋਨੇ ਨੂੰ ਪਾਣੀ ਬਾਅਦ ਵਿਚ ਲੋੜ ਹੈ, ਨਰਮੇ ਨੂੰ ਪਹਿਲਾਂ ਲੋੜ ਹੈ। ਮੈਂ ਮੁੱਖ ਮੰਤਰੀ ਸਾਹਿਬ ਦਾ ਅਤੇ ਸਾਡੇ ਖੇਤੀਬਾੜੀ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਆਸ਼ਵਾਸਨ ਦਿਵਾਇਆ ਹੈ ਕਿ ਐਤਕੀਂ ਇੱਕ ਅਪ੍ਰੈਲ ਤੋਂ ਪਹਿਲਾਂ

ਨਹਿਰਾਂ ਸਾਫ ਕਰਕੇ ਨਰਮੇ ਵਾਲੇ ਏਰੀਏ ਨੂੰ ਪਾਣੀ ਦਿੱਤਾ ਜਾਵੇਗਾ। ਇਹ ਹੁੰਦੀ ਹੈ ਉਹ ਸਰਕਾਰ ਜਿਹੜੀ ਲੋਕਾਂ ਤੇ ਕਿਸਾਨਾਂ ਦੀ ਗੱਲ ਸਮਝਦੀ ਹੈ।

ਇਸ ਤੋਂ ਇਲਾਵਾ ਮੈਂ ਦੂਜੀ ਗੱਲ ਕਰਦਾ ਹਾਂ ਕਿ ਸਾਡੇ ਇੱਥੇ ਬੜਾ ਕਿਹਾ ਜਾਂਦਾ ਹੈ ਕਿ ਨੌਜਵਾਨ ਨਸ਼ਿਆਂ ਵੱਲ ਚਲਿਆ ਗਿਆ ਹੈ, ਜੋ ਸੱਚ ਵੀ ਹੈ ਪਰ ਨਸ਼ਿਆਂ ਤੋਂ ਹਟਾਉਣ ਵਾਸਤੇ ਕੋਈ ਖੇਡ ਪਾਲਿਸੀ ਨਹੀਂ ਸੀ। ਮੈਂ ਆਪਣੇ ਖੇਡ ਮੰਤਰੀ, ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ ਜੀ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਦਾ ਖੇਡ ਨਾਲ ਪ੍ਰੇਮ ਹੈ, ਇਨ੍ਹਾਂ ਨੇ ਆਉਣ ਸਾਰ ਖੇਡ ਪਾਲਿਸੀ ਉਤੇ ਕੰਮ ਕਰਨਾ ਸ਼ੁਰੂ ਕੀਤਾ ਜੋ ਰਾਸ਼ਟਰੀ ਪੱਧਰ ਉਤੇ ਸੀਨੀਅਰ ਖਿਡਾਰੀ ਜਾਂ ਜੂਨੀਅਰ ਖਿਡਾਰੀ ਹੈ ਉਨ੍ਹਾਂ ਵਾਸਤੇ ਬਲਬੀਰ ਸਿੰਘ ਜੀ ਸਕਾਲਰਸ਼ਿਪ ਹਾਕੀ ਨਾਮ ਉਤੇ ਸ਼ੁਰੂ ਕੀਤੀ ਤਾਂ ਕਿ ਉਨ੍ਹਾਂ ਨੂੰ ਕੁਝ ਨਾ ਕੁਝ ਮਿਲ ਸਕੇ। ਖੇਡਾਂ ਵਤਨ ਪੰਜਾਬ ਦੀਆਂ ਕਰਵਾਈਆਂ ਜਿਸ ਵਿੱਚ 3 ਲੱਖ ਖਿਡਾਰੀਆਂ ਨੇ ਉਸ ਵਿਚ ਪਾਰਟੀਸੀਪੇਟ ਕੀਤਾ, ਜਿਸ ਦੀ ਬਦੌਲਤ 7 ਕਰੋੜ ਰੁਪਏ ਦੇ ਵੱਡੇ ਇਨਾਮ ਵੰਡੇ ਗਏ। ਅੱਜ ਜਦੋਂ ਤੁਸੀਂ ਪਿੰਡਾਂ ਵਿਚ ਜਾਉਗੇ ਤਾਂ ਖਿਡਾਰੀ ਅੱਜ ਗਰਾਊਂਡ ਵਿੱਚ ਆ ਗਏ, ਜੇ ਨਸ਼ਿਆਂ ਤੋਂ ਛੁਡਵਾਉਣਾ ਹੈ ਤਾਂ ਨੌਜਵਾਨਾਂ ਨੂੰ ਖੇਡਾਂ ਵੱਲ ਲੈ ਕੇ ਆਉਣਾ ਪਵੇਗਾ, ਇਹ ਸਾਡੀ ਸਰਕਾਰ ਦੀ ਇੱਕ ਸਾਲ ਦੀ ਖੇਡਾਂ ਪ੍ਰਤੀ ਪ੍ਰਾਪਤੀ ਹੈ ।

ਇਸ ਤੋਂ ਇਲਾਵਾ ਅਸੀਂ ਡਿਪਟੀ ਸਪੀਕਰ ਸਾਹਿਬ, ਟੇਲਾਂ ਦੀ ਗੱਲ ਉਤੇ ਆਉਂਦੇ ਹਾਂ। ਡਿਪਟੀ ਸਪੀਕਰ ਸਾਹਿਬ, ਸਾਡੇ ਵਾਲੇ ਪਾਸੇ, ਅਸੀਂ ਟੇਲਾਂ ਉਤੇ ਪਾਣੀ ਲਗਾਉਣਾ ਭੁੱਲ ਗਏ ਸੀ, ਸਾਨੂੰ ਪਾਣੀ ਨਹੀਂ ਸੀ ਮਿਲਦਾ ਜਾਂ ਮਿਲਦਾ ਸੀ ਉਦੋਂ ਜਦੋਂ ਲੋੜ ਨਹੀਂ ਸੀ ਹੁੰਦੀ ਤਾਂ ਅਸੀਂ ਪਾਣੀ ਨਾਲ ਡੁੱਬ ਜਾਂਦੇ ਸੀ ਪਿਛੋਂ ਬੰਦ ਕਰ ਦਿੰਦੇ ਸੀ, ਜਦੋਂ ਮੀਂਹ ਆ ਜਾਂਦਾ, ਬਾਰਸ਼ ਆ ਜਾਂਦੀ ਤਾਂ ਉਦੋਂ ਸਾਨੂੰ ਪਾਣੀ ਮਿਲ ਜਾਂਦਾ ਪਰ ਜਦੋਂ ਲੋੜ ਹੁੰਦੀ ਸੀ ਉਸ ਵੇਲੇ ਮਿਲਦਾ ਨਹੀਂ ਸੀ। ਮੈਂ ਧੰਨਵਾਦ ਕਰਦਾ ਹਾਂ ਸਾਡੇ ਮੰਤਰੀ ਸਾਹਿਬ, ਪਹਿਲਾਂ ਜਿੰਪਾ ਜੀ ਰਹੇ ਹਨ, ਹੁਣ ਸਰਦਾਰ ਗੁਰਮੀਤ ਸਿੰਘ ਮੀਤ ਹੇਅਰ ਜੀ ਬੈਠੇ ਹਨ। ਪਹਿਲੀ ਵਾਰੀ 20 ਸਾਲਾਂ ਤੋਂ ਬਾਅਦ ਸਾਡੇ ਟੇਲਾਂ ਉਤੇ ਪਾਣੀ ਆਇਆ ਹੈ। (ਥੰਪਿੰਗ)

ਬ.ਕ./ਰ.ਕ./6.3.23/3.55

ਅੱਜ ਜਿਹੜੇ ਟੇਲਾਂ ਤੇ ਸੂਏ ਪੈਂਦੇ ਹਨ, ਮੇਰੇ ਹਲਕੇ ਵਿੱਚ ਚਾਰ ਸੂਏ ਪੈਂਦੇ ਹਨ, ਉਨ੍ਹਾਂ ਚਾਰਾਂ ਤੇ ਆਰ.ਸੀ.ਸੀ ਦਾ ਕੰਮ ਚੱਲ ਰਿਹਾ ਹੈ। ਮੈਂ ਧੰਨਵਾਦ ਕਰਦਾ ਹਾਂ ਕਿ ਸਰਕਾਰ ਨੇ ਟੇਲਾਂ ਵਾਲੇ ਕਿਸਾਨਾਂ ਦੀ ਵੀ ਬਾਂਹ ਫੜੀ ਹੈ।

ਇਸ ਤੋਂ ਇਲਾਵਾ ਮੈਂ ਦੋ-ਤਿੰਨ ਗੱਲਾਂ ਹੋਰ ਜ਼ਰੂਰ ਕਰਾਂਗਾ। ਮੇਰੇ ਤੋਂ ਪਹਿਲਾਂ ਵੀ ਕਿਹਾ ਗਿਆ ਹੈ, ਡਿਪਟੀ ਸਪੀਕਰ ਸਾਹਿਬ, ਘੱਗਰ ਨਦੀ ਅਤੇ ਬੁੱਢਾ ਨਾਲਾ ਸਬੰਧੀ ਕਮੇਟੀ ਬਣੀ ਹੋਈ ਹੈ, ਅਸੀਂ ਉਸ ਕਮੇਟੀ ਵਿੱਚ ਘੱਗਰ ਦੇ ਏਰੀਏ ਦਾ ਦੌਰਾ ਕੀਤਾ ਸੀ। ਲੋਕਾਂ ਨੇ ਸ਼ਾਬਾਸ਼ ਕੀ ਦਿੱਤੀ ਕਿ ਪਹਿਲੀ ਵਾਰ ਅਜਿਹਾ ਹੋਇਆ

ਹੈ ਕਿ ਐਤਕੀਂ ਹੜ੍ਹ ਆਉਣ ਤੋਂ ਪਹਿਲਾਂ ਡ੍ਰੇਨਾਂ ਦੀ ਸਫਾਈ ਹੋਈ ਹੈ ਅਤੇ ਘੱਗਰ ਨੁਕਸਾਨ ਨਹੀਂ ਕਰ ਸਕੇਗਾ। ਅੱਗੇ ਕੀ ਹੁੰਦਾ ਸੀ ਕਿ ਜਦੋਂ ਹੜ੍ਹ ਆ ਜਾਂਦੇ ਸੀ ਤਾਂ ਬਾਅਦ ਵਿੱਚ ਪੈਸੇ ਆ ਜਾਂਦੇ ਸੀ। ਉਨ੍ਹਾਂ ਨੂੰ ਇਹ ਛਕ-ਛਕਾ ਜਾਂਦੇ ਸੀ। ਨਾਲੇ ਲੋਕ ਮਰਦੇ ਸੀ ਅਤੇ ਨਾਲ ਹੀ ਸਰਕਾਰ ਦਾ ਪੈਸਾ ਜਾਂਦਾ ਸੀ। ਇਨ੍ਹਾਂ ਡ੍ਰੇਨਾਂ ਦੀ ਪਹਿਲੀ ਵਾਰ ਸਫਾਈ ਕਰਵਾ ਕੇ ਜਿੱਥੇ ਲੋਕਾਂ ਨੂੰ ਬਚਾਇਆ ਗਿਆ ਹੈ, ਉਥੇ ਘੱਗਰ ਜਾਂ ਕੋਈ ਡ੍ਰੇਨ ਟੁੱਟ ਕੇ ਨੁਕਸਾਨ ਕਰਦੀ ਸੀ, ਉਸ ਨੂੰ ਸਾਡੀ ਸਰਕਾਰ ਨੇ ਬਚਾਇਆ ਹੈ। ਇੱਥੇ ਪਹਿਲਾਂ ਦੇਖਿਆ ਜਾਂਦਾ ਹੈ ਕਿ ਕੀ ਕੁਝ ਕਰਨ ਵਾਲਾ ਹੈ ਪਰ ਪਿਛਲੀਆਂ ਸਰਕਾਰਾਂ ਵਲੋਂ ਬਾਅਦ ਵਿੱਚ ਦੇਖਿਆ ਜਾਂਦਾ ਸੀ ਕਿ ਇਕ ਵਾਰ ਹੋ ਜਾਵੇ, ਫੇਰ ਮੁਆਵਜ਼ੇ ਦੇ ਨਾਂ ਤੇ ਖਾ ਲਵਾਂਗੇ। ਇਹ ਨੁਕਸਾਨ ਨਹੀਂ ਰੋਕਦੇ ਸੀ ਪਰ ਸਰਦਾਰ ਭਗਵੰਤ ਸਿੰਘ ਮਾਨ ਦੀ ਸਰਕਾਰ ਅਤੇ ਸਾਡੀ ਕੈਬਨਿਟ ਨੇ ਜਿਸ ਜਿਸ ਚੀਜ਼ ਦੀ ਪਹਿਲਾਂ ਲੋੜ ਹੈ, ਉਹ ਨੂੰ ਚੁੱਕਿਆ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਤੁਹਾਨੂੰ ਕਹਿ ਸਕਦਾ ਹਾਂ। ਅੱਗੇ ਸਰਕਾਰਾਂ ਆਉਂਦੀਆਂ ਸਨ, ਜੇਕਰ ਅਕਾਲੀ ਆ ਗਏ ਤਾਂ ਕਾਂਗਰਸੀਆਂ ਤੇ ਪਰਚੇ ਦਰਜ ਹੁੰਦੇ ਸੀ ਅਤੇ ਜੇਕਰ ਕਾਂਗਰਸੀ ਆ ਗਏ ਤਾਂ ਅਕਾਲੀਆਂ ਤੇ ਪਰਚੇ ਦਰਜ ਹੁੰਦੇ ਸੀ। ਇਥੋਂ ਤੱਕ ਕਿ ਕਤਲ ਵੀ ਹੋ ਜਾਂਦੇ ਸੀ। ਅਸੀਂ ਇੱਥੇ 92 ਜਣੇ ਬੈਠੇ ਹਾਂ, ਮੰਤਰੀ ਸਾਹਿਬਾਨ ਬੈਠੇ ਹਨ, ਇਸ ਸਰਕਾਰ ਵਿੱਚ ਇਕ ਵੀ ਪਰਚਾ ਰਾਜਨੀਤਿਕ ਨਹੀਂ ਹੋਇਆ।(ਥੰਪਿੰਗ) ਸਾਰਿਆਂ ਨੂੰ ਕਿਹਾ ਹੈ ਕਿ ਕਿਸੇ ਨਾਲ ਇਹ ਵਿਤਕਰਾ ਨਹੀਂ ਹੋਵੇਗਾ ਕਿ ਇਹ ਅਕਾਲੀ ਹੈ ਜਾਂ ਕਾਂਗਰਸੀ ਹੈ। ਜਿਸ ਤਰ੍ਹਾਂ ਮਾਨ ਸਾਹਿਬ ਨੇ ਕਿਹਾ ਹੈ ਕਿ ਜੇਕਰ ਕੋਈ ਸਰਕਾਰੀ ਖਜ਼ਾਨੇ ਵਿਚੋਂ ਇਕ ਰੁਪਿਆ ਖਾਵੇਗਾ, ਉਸ ਨੂੰ ਬਖਸ਼ਿਆ ਨਹੀਂ ਜਾਵੇਗਾ, ਦੂਜੇ ਨੂੰ ਕੁਝ ਨਹੀਂ ਕਿਹਾ ਜਾਵੇਗਾ। ਸਰਦਾਰ ਭਗਵੰਤ ਸਿੰਘ ਮਾਨ ਦੀ ਸਰਕਾਰ ਨੇ ਪੁਲੀਟੀਕਲ ਵੈਂਡੇਟਾ ਨਾਂ ਦੀ ਚੀਜ਼ ਖਤਮ ਕੀਤੀ ਹੈ।

ਡਿਪਟੀ ਸਪੀਕਰ ਸਾਹਿਬ, ਅੱਗੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਬਹੁਤ ਵੱਡੀ ਠੱਗੀ ਹੁੰਦੀ ਸੀ। ਜਿਹੜੇ ਬੋਰੀਆਂ ਚੁੱਕਣ ਵਾਲੀ ਲੇਬਰ ਕਲਾਸ ਸੀ, ਜਿਹੜੇ ਪੱਲੇਦਾਰ ਵੱਜਦੇ ਹਨ, ਉਨ੍ਹਾਂ ਨਾਲ ਪਿਛਲੇ ਸਮੇਂ ਵਿੱਚ ਕੀ ਹੁੰਦਾ ਸੀ? ਇਕ ਪ੍ਰਾਈਵੇਟ ਬੰਦਾ ਠੇਕਾ ਲੈ ਲੈਂਦਾ ਸੀ। ਜਿਹੜਾ ਲੇਬਰ ਵਾਲਾ ਬੰਦਾ ਆਪਣੇ ਮੌਢਿਆਂ ਤੇ ਬੋਰੀਆਂ ਢੋਂਦਾ ਸੀ, ਉਸ ਨੂੰ ਬੋਰੀ ਦਾ 2/- ਰੁਪਏ ਅਤੇ ਪ੍ਰਾਈਵੇਟ ਠੇਕੇਦਾਰ 5/- ਰੁਪਏ ਲੈ ਜਾਂਦਾ ਸੀ ਪਰ ਮੁੱਖ ਮੰਤਰੀ ਸਾਹਿਬ ਅਤੇ ਸਾਡੇ ਮੰਤਰੀ ਸ਼੍ਰੀ ਲਾਲ ਚੰਦ ਜੀ ਨੇ ਪਹਿਲੀ ਵਾਰ ਕਿਹਾ ਹੈ ਕਿ ਜਿਹੜਾ ਲੇਬਰ ਕਰਨ ਵਾਲਾ ਹੈ, ਲੇਬਰ ਦੇ ਠੇਕੇ ਉਸੇ ਨੂੰ ਦਿੱਤੇ ਜਾਣ। ਇਹ ਲੇਬਰ ਕਰਨ ਵਾਲੇ ਭਰਾਵਾਂ ਲਈ, ਜਿਹੜੇ ਮਿਹਨਤ ਕਰਦੇ ਹਨ, ਸਭ ਤੋਂ ਵੱਡੀ ਪ੍ਰਾਪਤੀ ਹੈ। ਸੋ, ਹਰ ਇਕ ਗੱਲ ਵਿੱਚ ਪਾਰਦਰਸ਼ਤਾ ਲਿਆਂਦੀ ਹੈ। ਜਿੱਥੇ ਜਿੱਥੇ ਇਹ ਮਹਿਸੂਸ ਹੁੰਦਾ ਸੀ ਕਿ ਇੱਥੇ ਇੱਥੇ ਲੂਪਹੋਲਜ਼ ਹਨ, ਸਰਕਾਰ ਨੇ ਉਸ ਨੂੰ ਰੋਕਣ ਦਾ ਯਤਨ ਕੀਤਾ ਹੈ। ਸਾਡੇ ਸਾਹਮਣੇ ਵਾਲੇ ਵੀਰ ਸਵਾਲ ਕਰਦੇ ਹਨ ਕਿ ਕੀ ਕੀਤਾ ਹੈ? ਡਿਪਟੀ ਸਪੀਕਰ ਸਾਹਿਬ, 70 ਸਾਲਾਂ ਵਿੱਚ ਇਕ

ਖਟਾਰਾ ਬਸ ਦੇ ਦਿੱਤੀ, ਜਿਸ ਦੇ ਨਾ ਟਾਇਰ ਹੈ, ਨਾ ਉੱਤੇ ਛੱਤ ਹੈ, ਨਾ ਸ਼ੀਸ਼ੇ ਹਨ ਅਤੇ ਨਾ ਖਿੜਕੀਆਂ ਹਨ ਅਤੇ ਹੁਣ ਵਿਚ ਬਹਿ ਕੇ ਕਹਿੰਦੇ ਹਨ ਕਿ ਲਕਜ਼ਰੀ ਵਾਲੀ ਸਹੂਲਤ ਤਾਂ ਸਾਨੂੰ ਮਿਲਦੀ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇਹ ਤਾਂ ਤੁਸੀਂ ਆਪਣੇ 70 ਸਾਲਾਂ ਵਿੱਚ ਦਿੱਤੀ ਹੈ। ਤੁਸੀਂ ਸਮਾਂ ਦੇ ਦਿਓ ਅਸੀਂ ਟਾਇਰ ਵੀ ਬਦਲਾਂਗੇ, ਸੀਟਾਂ ਵੀ ਬਦਲਾਂਗੇ, ਏ.ਸੀ ਵੀ ਲਾਵਾਂਗੇ। ਪੰਜ ਸਾਲ ਦੇ ਦਿਓ, ਅਸੀਂ ਤੁਹਾਡੇ ਨਾਲ ਅੱਖਾਂ ਵਿੱਚ ਅੱਖ ਪਾ ਕੇ ਗੱਲ ਕਰਾਂਗੇ।(ਥੰਪਿੰਗ) ਜਿਸ ਦਿਨ ਪੰਜ ਸਾਲ ਪੂਰੇ ਹੋ ਗਏ, ਅਸੀਂ ਲੋਕਾਂ ਵਿੱਚ ਜਾਵਾਂਗੇ। ਇਨ੍ਹਾਂ ਦੇ 70 ਸਾਲ, ਸਾਡੇ ਪੰਜ ਸਾਲ ਜੇਕਰ ਕੁਝ ਕੀਤਾ ਤਾਂ ਠੀਕ ਹੈ, ਨਹੀਂ ਤਾਂ ਲੋਕ ਜਾਣੀ-ਜਾਣ ਹਨ। ਉਹ ਹਰ ਇਕ ਗੱਲ ਜਾਣਦੇ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਅੱਜ ਗਵਰਨਰ ਐਡਰੈਸ ਤੇ ਸਰਕਾਰ ਦੇ ਹੱਕ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ। ਇਸ ਵਿੱਚ ਮੈਂ ਇਕ ਗੱਲ ਹੋਰ ਕਹਿਣੀ ਚਾਹਾਂਗਾ। ਅੱਗੇ ਲੋਕ, ਜ਼ਿੰਮੀਂਦਾਰ ਲਾਈਟ ਵੱਲ ਦੇਖਦੇ ਰਹਿੰਦੇ ਸਨ। ਉਨ੍ਹਾਂ ਨੂੰ ਮੋਟਰਾਂ ਤੇ ਬੈਠਿਆਂ ਨੂੰ ਮੱਛਰ ਖਾਈ ਜਾਂਦਾ ਸੀ ਕਿ ਬਿਜਲੀ ਕਦੋਂ ਆਵੇਗੀ, ਫੇਰ ਅਸੀਂ ਜ਼ੀਰੀ ਨੂੰ ਪਾਣੀ ਲਾਵਾਂਗੇ ਪਰ ਹੁਣ ਪਹਿਲੀ ਵਾਰ ਹੋਇਆ ਹੈ। ਲੋਕ ਇਸ ਗੱਲ ਵਾਸਤੇ ਨਿਗ੍ਹਾ ਰੱਖਦੇ ਹਨ ਕਿ ਕਿਧਰੇ ਬਿਜਲੀ ਆ ਤਾਂ ਨਹੀਂ ਗਈ, ਕਿਧਰੇ ਸਵਿੱਚ ਲੱਗੀ ਤਾਂ ਨਹੀਂ ਰਹਿ ਗਈ, ਹੋਰ ਕਿਤੇ ਜ਼ੀਰੀ ਵਿਚੋਂ ਪਾਣੀ ਟੁੱਟ ਕੇ ਬਾਹਰ ਚਲਾ ਜਾਵੇ। ਅਜਿਹਾ ਪਹਿਲੀ ਵਾਰ ਹੋਇਆ ਹੈ ਕਿ ਝੋਨੇ ਦੇ ਸੀਜ਼ਨ ਵਿੱਚ 24 ਘੰਟੇ ਬਿਜਲੀ ਦਿੱਤੀ ਹੈ। ਤੁਸੀਂ ਜਾ ਕੇ ਪਬਲਿਕ ਨੂੰ ਪੁੱਛ ਲਓ, ਉਹ ਸ਼ਾਬਾਸ਼ੀ ਦਿੰਦੇ ਹਨ। ਇਸ ਵਾਰ ਡਿਮਾਂਡ 14,311 ਮੈਗਾਵਾਟ ਸੀ ਜੋ ਕਿ ਪਿਛਲੇ ਸਾਲ ਨਾਲੋਂ 13% ਵੱਧ ਸੀ ਪਰ ਸਰਦਾਰ ਭਗਵੰਤ ਸਿੰਘ ਮਾਨ ਅਤੇ ਸਾਡੇ ਬਿਜਲੀ ਮੰਤਰੀ ਸਾਹਿਬ ਨੇ ਉਹ ਡਿਮਾਂਡ ਹੀ ਪੂਰੀ ਨਹੀਂ ਕੀਤੀ, ਸਗੋਂ ਜਿੱਥੇ ਘਰੇਲੂ ਬਿਜਲੀ ਪੂਰੀ ਦਿੱਤੀ ਹੈ, ਉਥੇ ਟਿਊਬਵੈੱਲਾਂ ਦੀ ਬਿਜਲੀ ਵੀ ਪੂਰੀ ਦਿੱਤੀ ਹੈ। ਇਸ ਦੇ ਨਾਲ ਹੀ 600 ਯੂਨਿਟ ਬਿਜਲੀ ਵੀ ਮਾਫ ਕੀਤੀ ਹੈ।

ਡਿਪਟੀ ਸਪੀਕਰ ਸਾਹਿਬ, ਜੇ ਅੱਜ ਇੱਥੇ ਵਿਰੋਧੀ ਧਿਰ ਵਾਲੇ ਬੈਠੇ ਹੁੰਦੇ ਤਾਂ ਮੈਂ ਬਹੁਤ ਖੁਸ਼ ਹੁੰਦਾ। ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਕਹਿੰਦੇ ਸੀ ਕਿ ਜਿਹੜੇ ਸੈਂਟਰ ਨਾਲ ਸਾਡੇ ਮਸਲੇ ਹਨ, ਉਹ ਆਪਣੇ ਗਿਲੇ-ਸ਼ਿਕਵੇ ਪਾਸੇ ਕਰਕੇ ਆਪਾਂ ਰਲ ਕੇ ਲਈਏ। ਮੈਂ ਬਾਜਵਾ ਸਾਹਿਬ ਨੂੰ ਕਹਿੰਦਾ ਹਾਂ ਕਿ ਜਿਸ ਦਿਨ 'my government' ਸ਼ਬਦ ਆਇਆ ਸੀ, ਉਹ ਮਸਲਾ ਸੈਂਟਰ ਨਾਲ ਸੀ ਕਿ ਪਾਕਿਸਤਾਨ ਨਾਲ ਸੀ। ਉਹ ਸਾਡਾ ਰੌਲਾ ਵੀ ਸੈਂਟਰ ਸਰਕਾਰ ਨਾਲ ਸੀ ਪਰ ਉਸ ਵੇਲੇ ਉਸ ਪਾਸੇ ਖੜ੍ਹੇ ਹੋ ਗਏ ਕਿ 'ਮੇਰੀ ਗੌਰਮਿੰਟ' ਨਹੀਂ ਅਤੇ ਦੂਜੇ ਪਾਸੇ ਰਾਹੁਲ ਗਾਂਧੀ ਜੀ ਰੌਲਾ ਪਾਉਂਦੇ ਹਨ ਕਿ ਲੋਕਤੰਤਰ ਦੀਆਂ ਧੱਜੀਆਂ ਉਡਾਈਆਂ ਜਾ ਰਹੀਆਂ ਹਨ।

6.3.2023 ਕਕ ਮਸ 4.00

ਜਿੱਥੇ ਸਾਨੂੰ ਵਿਧਾਨ ਸਭਾ ਦਾ ਇਜਲਾਸ ਨਹੀਂ ਬੁਲਾਉਣ ਦਿੱਤਾ ਜਾਂਦਾ, ਉਥੇ ਕੀ ਲੋਕਤੰਤਰ ਮਜ਼ਬੂਤ ਹੋ ਰਿਹਾ ਹੈ? ਉਥੇ ਬਾਜਵਾ ਸਾਹਿਬ ਕਿਹੜੇ ਪਾਸੇ ਖੜ੍ਹੇ ਸੀ? ਇਨ੍ਹਾਂ ਗੱਲਾਂ ਦਾ ਜਵਾਬ ਵਿਧਾਨ ਸਭਾ ਵਿੱਚ ਵਿਧਾਨ ਸਭਾ ਤੇ ਪੰਜਾਬ ਦੇ ਲੋਕ ਮੰਗਦੇ ਹਨ। ਮੈਂ ਵਾਰ ਵਾਰ ਵਿਰੋਧੀ ਧਿਰ ਦੇ ਨੇਤਾ ਨੂੰ ਕਹਿੰਦਾ ਹਾਂ ਕਿ ਆਓ ਪੰਜਾਬ ਦੇ ਲਈ, ਪੰਜਾਬ ਦੇ ਹੱਕਾਂ ਲਈ, ਪੰਜਾਬ ਦੀ ਰਾਖੀ ਲਈ, ਪੰਜਾਬ ਦੇ ਪਾਣੀਆਂ ਲਈ ਅਤੇ ਪੰਜਾਬੀ ਬੋਲੀ ਦੇ ਲਈ ਇਕੱਠੇ ਹੋਈਏ। ਦੂਜਾ, ਮੈਂ ਧੰਨਵਾਦ ਕਰਦਾ ਹਾਂ, ਕਿੰਨੀਆਂ ਸਰਕਾਰਾਂ ਰਹਿ ਚੁੱਕੀਆਂ ਹਨ, ਜੋ ਪੰਜਾਬੀ ਬੋਲੀ ਨੂੰ ਮਾਣ ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਦਿੱਤਾ ਕਿ ਹਰੇਕ ਗੱਲ ਪੰਜਾਬੀ ਵਿਚ ਹੋਵੇਗੀ। ਦਫ਼ਤਰਾਂ ਵਿੱਚ ਪੰਜਾਬੀ ਲਾਗੂ ਹੋਵੇਗੀ, ਜਿਹੜੇ ਬੋਰਡ ਹਨ, ਉਹ ਪੰਜਾਬੀ ਵਿੱਚ ਲਿਖੇ ਜਾਣਗੇ। ਸੋ, ਇਨ੍ਹਾਂ ਸਾਰੀਆਂ ਗੱਲਾਂ ਵਾਸਤੇ ਪਹਿਲੀ ਵਾਰ ਅਜਿਹਾ ਹੋਇਆ ਹੈ। ਮੈਂ ਦੱਸਦਾ ਹਾਂ ਕਿ ਅਜੇ ਇਹ ਸ਼ੁਰੂਆਤ ਹੈ, ਸਾਡੀ ਸਰਕਾਰ ਦਾ ਪਹਿਲਾ ਸਾਲ ਹੈ, ਅਸੀਂ ਕੋਸ਼ਿਸ਼ ਵਿੱਚ ਲੱਗੇ ਹੋਏ ਹਾਂ। ਜਿਹੜਾ ਕੁਝ ਖਰਾਬ ਹੈ, ਉਸ ਨੂੰ ਅਸੀਂ ਠੀਕ ਕਰਨ ਵਿੱਚ ਲੱਗੇ ਹੋਏ ਹਾਂ। ਆਉਣ ਵਾਲੇ ਸਮੇਂ ਵਿੱਚ ਤੁਸੀਂ ਦੇਖੋਗੇ ਕਿ ਇਹ ਰੰਗਲਾ ਪੰਜਾਬ ਬਣੇਗਾ। ਜੋ ਸੁਪਨੇ ਲੋਕਾਂ ਨੇ ਵੇਖ ਕੇ ਸਾਨੂੰ ਵੱਡੀ ਗਿਣਤੀ ਵਿਚ ਜਿਤਾ ਕੇ ਸਾਡੀ ਆਮ ਆਦਮੀ ਪਾਰਟੀ ਦੀ ਸਰਕਾਰ ਬਣਾਈ ਹੈ, ਅਸੀਂ ਇਕੱਲਾ ਇਕੱਲਾ ਸੁਪਨਾ ਪੂਰਾ ਕਰਾਂਗੇ। ਹਰ ਇੱਕ ਗੱਲ ਤੇ ਖਰੇ ਉਤਰਾਂਗੇ। ਅਸੀਂ ਲੋਕਾਂ ਨੂੰ ਜਵਾਬਦੇਹ ਹਾਂ। ਅਸੀਂ ਲਾਰੇ ਨਹੀਂ ਲਾਉਂਦੇ, ਸਗੋਂ ਕਰਕੇ ਵਿਖਾਉਂਦੇ ਹਾਂ। ਜੋ ਕੀਤਾ, ਉਹ ਕਿਹਾ ਹੈ। ਅਸੀਂ ਇਹ ਨਹੀਂ ਕਹਿੰਦੇ ਕਿ ਕਰਾਂਗੇ, ਕਰਾਂਗੇ, ਕਰਾਂਗੇ। ਡਿਪਟੀ ਸਪੀਕਰ ਸਾਹਿਬ, ਧੰਨਵਾਦ ਜੀ।

**ਮਾਨਯੋਗ ਡਿਪਟੀ ਸਪੀਕਰ:** ਬਹੁਤ-ਬਹੁਤ ਮਿਹਰਬਾਨੀ। ਧੰਨਵਾਦ, ਬਨਾਂਵਾਲੀ ਸਾਹਿਬ। ਸ਼੍ਰੀਮਤੀ ਇੰਦਰਜੀਤ ਕੌਰ ਮਾਨ ਜੀ।

**ਸ਼੍ਰੀਮਤੀ ਇੰਦਰਜੀਤ ਕੌਰ ਮਾਨ (ਨਕੋਦਰ):** ਡਿਪਟੀ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਬਹੁਤ ਹੀ ਸ਼ਾਰਟ ਟਾਈਮ ਲਈ ਮੈਨੂੰ ਬੋਲਣ ਦਾ ਮੌਕਾ ਮਿਲਿਆ ਹੈ ਜੀ। ਮੈਨੂੰ ਸਮਾਂ ਬੜਾ ਘੱਟ ਦਿੱਤਾ ਗਿਆ ਹੈ ਕਿ ਮੈਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਾਂ ਪਰ ਫੇਰ ਵੀ ਮੈਨੂੰ ਬਹੁਤ ਮਾਣ ਹੈ ਅਤੇ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਜੀ। ਸਭ ਤੋਂ ਪਹਿਲਾਂ ਉਹੀ ਗੱਲ ਜਿਹੜੀ ਰੜਕੀ ਜਾਂਦੀ ਹੈ, ਸਾਡੇ ਮਨਾਂ ਵਿੱਚੋਂ ਜਾਂਦੀ ਨਹੀਂ ਕਿ ਗਵਰਨਰ ਸਾਹਿਬ ਦੇ ਭਾਸ਼ਣ ਦੀ ਸ਼ੁਰੂਆਤ ਵਿੱਚ 'ਮੇਰੀ ਸਰਕਾਰ-ਮੇਰੀ ਸਰਕਾਰ' ਲਫਜ਼ ਤੇ ਜਿਹੜਾ ਬਵਾਲ ਮਚਿਆ, ਇਹ ਇੱਕ ਕਿਸਮ ਦਾ ਸਰਕਾਰ ਨੂੰ ਵਿਰੋਧੀ ਧਿਰ ਵਲੋਂ ਜ਼ਖ਼ਮ ਦਿੱਤਾ ਗਿਆ ਕਿ ਇੰਨੀ ਵੀ ਕਿੰਨੀ ਨਫਰਤ ਹੈ ਕਿ ਗਵਰਨਰ ਸਾਹਿਬ ਨੇ ਬੋਲਣਾ ਸ਼ੁਰੂ ਹੀ ਕੀਤਾ ਕਿ ਉਸ ਨਾਜ਼ਨੀਨ ਸ਼ਖ਼ਸ਼ੀਅਤ ਨੂੰ ਉਸੇ ਵੇਲੇ ਟੋਕਿਆ ਗਿਆ ਕਿ 'ਮੇਰੀ ਸਰਕਾਰ' ਨਹੀਂ ਬੋਲਿਆ ਜਾ ਸਕਦਾ। ਮੇਰੀ ਸਰਕਾਰ ਦਾ ਉਦੇਸ਼ ਪਾਰਦਰਸ਼ੀ ਪ੍ਰਸਾਸ਼ਨ ਪ੍ਰਦਾਨ ਕਰਨਾ ਹੈ। ਇਹ ਸਾਡੀ ਸਰਕਾਰ ਦਾ ਇੱਕ ਕਿਸਮ ਦਾ ਅਕਸ ਹੈ, ਇਹ ਸ਼ੀਸ਼ਾ ਹੈ, ਪਾਰਦਰਸ਼ੀ ਸ਼ਾਸਨ, ਜਿਸ

ਦੇ ਤਹਿਤ ਸਭ ਤੋਂ ਪਹਿਲਾਂ ਭ੍ਰਿਸ਼ਟਾਚਾਰ ਪ੍ਰਤੀ ਜ਼ੀਰੋ ਟਾਲਰੈਂਸ ਹੈ। ਸਾਡੇ ਮਾਨਯੋਗ ਸੀ.ਐਮ. ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਦੇ ਜਜ਼ਬੇ ਨੂੰ ਮੈਂ ਸਲਾਮ ਕਰਦੀ ਹਾਂ ਕਿ ਬਿਨਾਂ ਕਿਸੇ ਹਿਚਕਿਚਾਹਟ ਤੋਂ, ਬਿਨਾਂ ਕਿਸੇ ਡਰ-ਭੁੱਕਰ ਤੋਂ, ਬਿਨਾਂ ਈ.ਡੀ. ਜਾਂ ਹੋਰ ਸਭ ਕਾਸੇ ਦੇ ਡਰ ਤੋਂ, ਬਿਨਾਂ ਸੈਂਟਰ ਦੇ ਦਬਾਅ ਤੋਂ, ਉਨ੍ਹਾਂ ਨੇ ਸਭ ਤੋਂ ਪਹਿਲਾਂ ਇਸ ਭ੍ਰਿਸ਼ਟਾਚਾਰ ਲਈ ਜ਼ੀਰੋ ਟਾਲਰੈਂਸ ਤੇ ਜਿਹੜਾ ਕੰਮ ਕੀਤਾ, ਇਸ ਤਹਿਤ ਗਜ਼ਟਿਡ ਅਫ਼ਸਰ, ਨਾਨ-ਗਜ਼ਟਿਡ ਅਫ਼ਸਰ, ਨਾਲ ਦੀ ਨਾਲ ਸਿੰਚਾਈ ਘਪਲੇ ਦੇ ਦੋਸ਼ੀ, ਜੰਗਲਾਤ ਘਪਲੇ ਦੇ ਦੋਸ਼ੀ, ਵਿਦਿਆਰਥੀਆਂ ਦੇ ਭਵਿੱਖ ਨਾਲ ਖਿਲਵਾੜ ਕਰਨ ਵਾਲੇ ਵਜ਼ੀਫਾ ਘਪਲੇ ਦੇ ਦੋਸ਼ੀ, ਬਰਗਾੜੀ ਕਾਂਡ ਦੇ ਦੋਸ਼ੀ, ਫੂਡ ਸਪਲਾਈ ਘਪਲੇ ਦੇ ਦੋਸ਼ੀ, ਸਾਰੇ ਦੇ ਸਾਰੇ, ਅਜੇ ਗਿਣਤੀਆਂ-ਮਿਣਤੀਆਂ ਪਤਾ ਨਹੀਂ ਕਿੰਨੀਆਂ ਹੋਰ ਬਾਕੀ ਹਨ, ਕਿਹੜੇ ਕਿਹੜੇ ਘਪਲੇ ਜਿਹੜੇ ਹਨ, ਉਹ ਇਸ ਪਾਰਦਰਸ਼ੀ ਸ਼ਾਸਨ ਦਾ ਹਿੱਸਾ ਬਣਨੇ ਹਨ, ਔਰ ਕਿਹੜੀਆਂ ਕਿਹੜੀਆਂ ਬਲੀਆਂ ਅਜੇ ਹੋਰ ਕਿਨ੍ਹਾਂ ਕਿਨ੍ਹਾਂ ਦੀਆਂ ਆਉਣੀਆਂ ਹਨ, ਜਿਵੇਂ ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਅੱਜ ਹੀ ਕਹਿ ਕੇ ਗਏ ਹਨ ਕਿ ਅਜੇ ਰੁਕ ਜਾਵੋ, ਅਜੇ ਟਿਕ ਜਾਵੋ, ਅਜੇ ਵਾਰੀ ਸਭ ਦੀ ਆਉਣੀ ਹੈ ਜੀ।

ਡਿਪਟੀ ਸਪੀਕਰ ਸਾਹਿਬ, ਮਾਨਯੋਗ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਮੈਂ ਬਹੁਤ ਸਾਰੀਆਂ ਐਸੀਆਂ ਚੀਜ਼ਾਂ ਜੋ ਇੱਕ ਸਾਲ ਦੇ ਵਿੱਚ ਅਸੀਂ ਕੀਤੀਆਂ ਹਨ ਅਤੇ ਹੰਢਾਈਆਂ ਹਨ ਤੇ ਸਰਦਾਰ ਭਗਵੰਤ ਸਿੰਘ ਮਾਨ ਜੀ ਨਾਲ ਮੋਢੇ ਨਾਲ ਮੋਢਾ ਲਗਾ ਕੇ ਚੱਲੇ ਹਾਂ ਅਤੇ ਆਪਣੇ ਪੰਜਾਬ ਦੀਆਂ ਨੀਤੀਆਂ ਨੂੰ ਪੁਰਜ਼ੋਰ ਨਾਲ ਦੀ ਨਾਲ ਆਪਣੇ ਆਪਣੇ ਹਲਕਿਆਂ ਵਿਚ ਲੋਕਾਂ ਤੱਕ ਆਪਣੀ ਪੂਰੀ ਮਿਹਨਤ ਦੇ ਨਾਲ ਪਹੁੰਚਾਇਆ ਹੈ।

ਡਿਪਟੀ ਸਪੀਕਰ ਸਾਹਿਬ, ਬੇਰੁਜ਼ਗਾਰੀ ਨੂੰ ਠੱਲ੍ਹ ਪਾਉਣ ਵਾਸਤੇ, ਸਭ ਤੋਂ ਪਹਿਲਾਂ ਸਭ ਤੋਂ ਵੱਡਾ ਦੈਂਤ ਪੰਜਾਬ ਵਾਸਤੇ ਬੇਰੁਜ਼ਗਾਰੀ ਹੈ। ਇਸ ਨੂੰ ਵੱਡੇ ਪੱਧਰ ਤੇ ਠੱਲ੍ਹ ਪਾਉਣ ਵਾਸਤੇ 28,000 ਨੌਕਰੀਆਂ ਪੰਜਾਬ ਸਰਕਾਰ ਨੇ, ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਨੇ ਪੰਜਾਬ ਦੇ ਹਵਾਲੇ ਕੀਤੀਆਂ ਹਨ। ਇਸ ਦੇ ਨਾਲ ਨਾਲ ਹੀ ਕੱਚੇ ਮੁਲਾਜ਼ਮਾਂ ਨੂੰ ਪੱਕੇ ਕੀਤਾ ਹੈ। ਇਨਵੈਸਟ ਪੰਜਾਬ ਦੇ ਨਾਮ ਤੇ 41,000 ਕਰੋੜ ਰੁਪਏ ਦਾ ਨਿਵੇਸ਼ ਪੰਜਾਬ ਦੇ ਵਿੱਚ ਆਇਆ ਹੈ। ਉਸ ਨਿਵੇਸ਼ ਦੇ ਨਾਲ ਲੱਖਾਂ ਦੀ ਗਿਣਤੀ ਵਿੱਚ, ਲੱਖਾਂ ਦੀ ਤਾਦਾਦ ਵਿੱਚ ਪੰਜਾਬ ਵਿੱਚ ਬੇਰੁਜ਼ਗਾਰੀ ਨੂੰ ਠੱਲ੍ਹ ਪੈਣੀ ਹੈ। ਸਾਡਾ ਪੰਜਾਬ ਦਾ ਜਿਹੜਾ ਨੌਜਵਾਨ ਪੰਜਾਬ ਵਿਚੋਂ ਮਾਈਗਰੇਟ ਕਰ ਰਿਹਾ ਹੈ, ਅਸੀਂ ਉਸ ਨੂੰ ਆਪਣੇ ਕੋਲ ਰੱਖਣਾ ਹੈ। ਆਪਣੀਆਂ ਮਾਵਾਂ ਦੇ ਪੁੱਤਾਂ ਨੂੰ ਉਨ੍ਹਾਂ ਦੀਆਂ ਬੁੱਕਲਾਂ ਦੇ ਨੇੜੇ ਰੱਖਣ ਦਾ ਇੱਕ ਵੱਡਾ ਟੀਚਾ ਪੰਜਾਬ ਸਰਕਾਰ ਪੂਰਾ ਕਰਨ ਜਾ ਰਹੀ ਹੈ।

ਇੱਕ ਹੋਰ ਨਵੀਂ ਕ੍ਰਾਂਤੀ, ਜਿਸ ਤੇ ਅਸੀਂ ਖੁਦ ਵੀ ਮਿਹਨਤ ਕਰਦੇ ਹਾਂ ਅਤੇ ਪੰਜਾਬ ਸਰਕਾਰ ਦਾ ਆਪਣਾ ਵੀ ਇਹ ਟੀਚਾ ਹੈ, ਪੰਜਾਬ ਦੀ ਜਿਹੜੀ ਨਵੀਂ ਉਦਯੋਗਿਕ ਪਾਲਿਸੀ ਹੈ, ਉਹ ਉਦਯੋਗਿਕ ਪਰਿਵਾਰਾਂ ਨੂੰ ਬਹੁਤ ਜ਼ਿਆਦਾ ਪਸੰਦ ਆਈ ਹੈ। (ਅਰਿ)

ਹਰਪ੍ਰੀਤ ਸਿੰਘ/ਮੋਨਿਕਾ ਸ਼ਰਮਾ/4.05/06.03.2023

ਮੈਨੂੰ ਬਹੁਤ ਖੁਸ਼ੀ ਹੈ ਅਤੇ ਮੇਰੀ ਕਈ ਉਦਯੋਗਪਤੀਆਂ ਨਾਲ ਗੱਲ ਵੀ ਹੋਈ ਹੈ ਕਿ ਲੁਧਿਆਣਾ, ਜਲੰਧਰ ਵਰਗੇ ਵੱਡੇ ਸ਼ਹਿਰਾਂ ਨੂੰ ਛੱਡ ਕੇ ਬਹੁਤ ਸਾਰੇ ਉਦਯੋਗਿਕ ਘਰਾਣਿਆਂ ਨੇ ਪਿੰਡਾਂ ਵਿਚ ਆਉਣ ਦਾ ਮਨ ਬਣਾ ਲਿਆ ਹੈ। ਇਹ ਪੰਜਾਬ ਵਿਚ ਇਕ ਸੁਨਹਿਰੀ ਯੁੱਗ ਸ਼ੁਰੂ ਹੋਣ ਜਾ ਰਿਹਾ ਹੈ, ਜਿਸ ਵਿਚ ਨੌਜਵਾਨਾਂ ਨੂੰ ਰੁਜ਼ਗਾਰ ਤੋਂ ਇਲਾਵਾ ਵੱਡੀ ਪੱਧਰ ਤੇ ਔਰਤਾਂ ਨੂੰ ਵੀ ਕੰਮ ਮਿਲਣਾ ਹੈ। ਅਸੀਂ ਪਿੰਡਾਂ ਵਿਚ ਆਪਣੇ ਪ੍ਰੋਗਰਾਮ ਸ਼ੁਰੂ ਕੀਤੇ ਹੋਏ ਹਨ। ਅਜੀਵੀਕਾ ਸਕੀਮ ਤਹਿਤ ਪਿੰਡਾਂ ਵਿਚ 39 ਹਜ਼ਾਰ ਦੇ ਕਰੀਬ ਗਰੁੱਪ ਬਣਾਏ ਹੋਏ ਹਨ। 34 ਹਜ਼ਾਰ ਨਵੇਂ ਗਰੁੱਪ ਹੋਰ ਬਣਾਉਣ ਦਾ ਟੀਚਾ ਹੈ। ਮੈਂ ਆਪਣੇ ਹਲਕੇ ਵਿਚ ਵੀ ਵੱਡੇ ਪੱਧਰ ਤੇ ਇਹ ਗਰੁੱਪ ਸ਼ੁਰੂ ਕੀਤੇ ਹਨ। ਇਨ੍ਹਾਂ ਗਰੁੱਪਾਂ ਤਹਿਤ ਅਸੀਂ ਸਰਕਾਰ ਦੀਆਂ ਹਦਾਇਤਾਂ ਤੇ ਔਰਤਾਂ ਨੂੰ ਪਿੰਡ ਪੱਧਰ ਤੇ ਟਰੇਨਿੰਗ ਦੇ ਰਹੇ ਹਾਂ। ਵੱਖ-ਵੱਖ ਇੰਡਸਟਰੀਆਂ ਆਪਣੀਆਂ ਲੋੜਾਂ ਮੁਤਾਬਿਕ ਔਰਤਾਂ ਨੂੰ ਟਰੇਨਿੰਗ ਦੇ ਰਹੀਆਂ ਹਨ। ਮੈਂ ਸਮਝਦੀ ਹਾਂ ਕਿ ਇਹ ਸਾਡੀ ਇਕ ਵੱਡੀ ਪ੍ਰਾਪਤੀ ਹੋਵੇਗੀ ਕਿ ਸਾਡੀ 35 ਫੀਸਦੀ ਆਬਾਦੀ ਮਹਿਲਾਵਾਂ ਦੇ ਰੂਪ ਵਿਚ ਜਿਹੜੀ ਕਿ ਘਰ ਬੈਠੇ ਬੈਠੇ ਸਿਰਫ ਘਰ ਦੇ ਕੰਮਾਂ ਕਾਰਾਂ ਤੱਕ ਮਹਿਦੂਦ ਸੀ, ਆਉਣ ਵਾਲੇ ਸਮੇਂ ਵਿਚ ਰੁਜ਼ਗਾਰ ਦੇ ਸਾਧਨ ਉਨ੍ਹਾਂ ਦੇ ਘਰਾਂ ਤੱਕ ਪਹੁੰਚਣਗੇ। ਅਸੀਂ ਉਨ੍ਹਾਂ ਔਰਤਾਂ ਨੂੰ ਆਰਥਿਕ ਤੌਰ ਤੇ ਮਜ਼ਬੂਤ ਕਰਾਂਗੇ ਔਰ ਇਹੀ ਅਸਲ ਰੂਪ ਵਿਚ ਔਰਤਾਂ ਦਾ ਸ਼ਸ਼ਕਤੀਕਰਨ ਹੈ।

ਸਿਹਤ ਤੇ ਸਿੱਖਿਆ ਦੇ ਖੇਤਰ ਵਿਚ ਸਰਦਾਰ ਭਗਵੰਤ ਮਾਨ ਦੀਆਂ ਜਿਹੜੀਆਂ ਪੈੜਾਂ ਪੈ ਰਹੀਆਂ ਹਨ, ਇਸ ਦਾ ਕੋਈ ਮੁਕਾਬਲਾ ਨਹੀਂ ਹੈ। 500 ਮੁਹੱਲਾ ਕਲੀਨਿਕਾਂ ਨਾਲ ਪੰਜਾਬ ਵਿਚ ਲੋਕਾਂ ਨੂੰ ਘਰਾਂ ਦੇ ਨੇੜੇ ਮੀਟਰਾਂ ਤੋਂ ਲੈ ਕੇ ਕੁੱਝ ਕਿਲੋਮੀਟਰਾਂ ਤੱਕ ਸਿਹਤ ਸਹੂਲਤਾਂ ਲੋਕਾਂ ਦੇ ਘਰਾਂ ਤੱਕ ਪਹੁੰਚੀਆਂ ਹਨ। ਇਸ ਦੇ ਲਾਮਿਸਾਲ ਨਤੀਜੇ ਸਾਹਮਣੇ ਆ ਰਹੇ ਹਨ। ਆਮ ਆਦਮੀ ਕਲੀਨਿਕਾਂ ਵਿਚ 85 ਫੀਸਦੀ ਰੋਗਾਂ ਲਈ 95 ਤਰ੍ਹਾਂ ਦੀਆਂ ਦਵਾਈਆਂ ਅਤੇ 39 ਤਰ੍ਹਾਂ ਦੇ ਟੈਸਟ ਹੋ ਰਹੇ ਹਨ। ਜਿਵੇਂ ਹੁਣੇ ਹੁਣੇ ਡਾਕਟਰ ਸੁੱਖੀ ਜੀ ਨੇ ਗੱਲ ਕੀਤੀ ਸੀ, ਮੈਨੂੰ ਇਸ ਦਾ ਬੜਾ ਦੁੱਖ ਲੱਗਿਆ। ਸਾਡੀ ਸਰਕਾਰ ਜਾਤ ਪਾਤ ਅਤੇ ਧਰਮ ਚ ਪੱਖਪਾਤ ਤੋਂ ਬਿਨਾਂ ਹਰ ਵਰਗ ਲਈ ਕੰਮ ਕਰ ਰਹੀ ਹੈ। ਹਰ ਤਰ੍ਹਾਂ ਦੀ ਸਹੂਲਤ ਹਰ ਤਰ੍ਹਾਂ ਦੇ ਇਨਸਾਨ ਤੱਕ ਪਹੁੰਚ ਰਹੀ ਹੈ। ਮੈਂ ਤੁਹਾਨੂੰ ਆਪਣੇ ਹਲਕੇ ਦੀ ਮਿਸਾਲ ਦੱਸਦੀ ਹਾਂ, ਮੇਰੇ ਹਲਕੇ ਨਕੋਦਰ ਵਿਚ ਨਗਰ ਕੌਂਸਲ ਦਾ ਬਜਟ ਆਇਆ, ਹਾਲਾਂਕਿ ਨਗਰ ਕੌਂਸਲ ਵਿਚ ਮੇਰਾ ਕੋਈ ਐਮ.ਸੀ. ਨਹੀਂ ਹੈ ਪਰ ਮੈਂ ਇਸ ਬਜਟ ਨੂੰ ਲਟਕਾ ਕੇ ਰੱਖਿਆ

ਕਿਉਂਕਿ ਮੈਂ ਚਾਹੁੰਦੀ ਸੀ ਕਿ ਇਸ ਬਜਟ ਵਿਚ 30 ਫੀਸਦੀ ਬਜਟ, ਸਾਡੀ ਗਰੀਬ ਆਬਾਦੀਆਂ ਲਈ ਰਾਖਵਾਂ ਕੀਤਾ ਜਾਵੇ। ਅਸੀਂ ਬਾਬਾ ਸਾਹਿਬ ਅੰਬੇਦਕਰ ਜੀ ਦੀ ਸੋਚ ਤੇ ਪਹਿਰਾ ਦੇਵਾਂਗੇ ਅਤੇ ਅਸੀਂ ਤੁਹਾਡੀ ਸੋਚ ਨਾਲ ਬਿਲਕੁਲ ਸਹਿਮਤ ਨਹੀਂ ਹਾਂ।

ਸਿੱਖਿਆ ਦੇ ਖੇਤਰ ਵਿਚ ਮੈਨੂੰ ਬਹੁਤ ਤਸੱਲੀ ਹੈ ਅਤੇ ਮੈਨੂੰ ਮਾਣ ਹੈ ਕਿ ਮੈਂ ਆਮ ਆਦਮੀ ਪਾਰਟੀ ਦੀ ਸਰਕਾਰ ਦਾ ਹਿੱਸਾ ਹਾਂ। ਪੰਜਾਬ ਵਿਚ 117 ਐਮੀਨੈਂਸ ਸਕੂਲ ਖੋਲਣ ਦਾ ਪਾਇਲਟ ਪ੍ਰਾਜੈਕਟ ਸਾਡੇ ਲਈ ਬਹੁਤ ਅਹਿਮ ਹੋਣ ਵਾਲਾ ਹੈ। ਬਾਰ੍ਹਵੀਂ ਤੱਕ ਜਾਣ ਵਾਲੇ ਹਰ ਬੱਚੇ ਨੂੰ ਹਰ ਤਰੀਕੇ ਦੇ ਨਾਲ ਸ਼ੇਪ ਕੀਤਾ ਜਾਵੇਗਾ, ਜਿਹੋ ਜਿਹਾ ਬੱਚੇ ਵਿਚ ਟੈਲੰਟ ਹੋਵੇਗਾ, ਉਸੇ ਹਿਸਾਬ ਨਾਲ ਉਸ ਨੂੰ ਅੱਗੇ ਵਧਾਇਆ ਜਾਵੇਗਾ। ਬਾਰ੍ਹਵੀਂ ਤੋਂ ਬਾਅਦ ਬੱਚਾ ਜਿਹੜੇ ਖੇਤਰ ਵਿਚ ਅੱਗੇ ਜਾਣਾ ਚਾਹੁੰਦਾ ਹੈ, ਜਿੱਥੇ ਵੀ ਉਸ ਦਾ ਇੰਟਰਸਟ ਬਣਦਾ ਹੈ, ਉਸ ਨੂੰ ਪਰਾਪਰ ਟਰੇਨਿੰਗ ਦਿੱਤੀ ਜਾਵੇਗੀ। ਸਾਰੇ ਐਂਟਰੈਂਸ ਟੈਸਟ, ਯੂ.ਪੀ.ਐਸ.ਸੀ. ਤੋਂ ਲੈ ਕੇ ਬਾਕੀ ਸਾਰੀਆਂ ਕਲਾਸਾਂ ਵਿਚ ਜਿੱਧਰ ਵੀ ਉਹ ਜਾਣਾ ਚਾਹੁੰਦਾ ਹੈ, ਉਸ ਨੂੰ ਪਰਪੱਕ ਬਣਾ ਕੇ ਭੇਜਿਆ ਜਾਵੇਗਾ। ਇਸ ਪਾਇਲਟ ਪ੍ਰਾਜੈਕਟ ਨਾਲ ਆਉਣ ਵਾਲੇ 5 ਸਾਲਾਂ ਵਿਚ ਅਸੀਂ ਸਿੱਖਿਆ ਦੇ ਖੇਤਰ ਵਿਚ ਮੀਲ ਪੱਥਰ ਸਥਾਪਿਤ ਕਰਨਾ ਹੈ।

ਬਿਜਲੀ ਵਿਚ ਵੀ ਸਾਡੀ ਸਰਕਾਰ ਨੇ ਲਾਮਿਸਾਲ ਪ੍ਰਬੰਧ ਕੀਤੇ ਹਨ। ਮੈਂ ਆਪ ਖੇਤੀ ਕਰਦੀ ਰਹੀ ਹਾਂ, ਮੈਂ ਆਪਣੇ ਹੱਥਾਂ ਨਾਲ ਖੇਤੀ ਕੀਤੀ ਹੈ। ਰਾਤ ਨੂੰ 12-1 ਵਜੇ ਉੱਠ ਕੇ ਮੈਂ ਮੋਟਰਾਂ ਚਲਾਉਣ ਵਾਸਤੇ ਤੇ ਕਿਆਰੇ ਮੋੜਨ ਵਾਸਤੇ ਆਪ ਜਾਂਦੀ ਰਹੀ ਹਾਂ। ਇਸ ਵਾਰ ਜਿਹੋ ਜਿਹੀ ਚੈਨ ਦੀ ਨੀਂਦ ਸਾਡੇ ਕਿਸਾਨ ਸੋਏ ਹਨ ਅਤੇ ਜਿਹੋ ਜਿਹੇ ਮਾਨ ਸਨਮਾਨ ਨਾਲ ਉਨ੍ਹਾਂ ਨੂੰ ਬਿਜਲੀ ਮਿਲੀ ਹੈ, ਉਸ ਨਾਲ ਕਿਸਾਨਾਂ ਦੇ ਚਿਹਰੇ ਖੁਸ਼ਹਾਲ ਹੋਏ ਹਨ।ਅਸੀਂ ਬਿਨਾ ਕਿਸੇ ਧਰਮ ਅਤੇ ਜਾਤ ਪਾਤ ਤੋਂ ਬਾਬਾ ਸਾਹਿਬ ਅੰਬੇਦਕਰ ਦੀ ਸੋਚ ਅਤੇ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦੀ ਸੋਚ ਸਦਕਾ 600 ਯੂਨਿਟ ਬਿਜਲੀ ਮੁਆਫ ਕੀਤੀ ਹੈ, ਇਸ ਨੇ ਸਾਨੂੰ ਪੰਜਾਬ ਵਿਚ ਬਹੁਤ ਸਤਿਕਾਰ ਦਿਵਾਇਆ ਹੈ।

ਅਮਨ/6.3.23

ਸਰਦਾਰ ਭਗਵੰਤ ਸਿੰਘ ਮਾਨ ਜੀ ਨੂੰ ਲੋਕਾਂ ਨੇ 92 ਸੀਟਾਂ ਦੇ ਕੇ ਭਰੋਸਾ ਦਿਵਾਇਆ ਸੀ। ਹੁਣ ਤੁਸੀਂ ਸੋਚ ਹੀ ਨਹੀਂ ਸਕਦੇ, ਲੀਡਰ ਰਹਿ ਗਏ ਹਨ, ਥੱਲੇ ਵਾਲੀ ਜਨਤਾ ਸਾਰੀ ਸਰਦਾਰ ਭਗਵੰਤ ਸਿੰਘ ਜੀ ਮਾਨ ਦੀ ਸੋਚ ਤੇ ਪਹਿਰਾ ਦੇ ਰਹੀ ਹੈ। ਉਨ੍ਹਾਂ ਨੂੰ ਇਸ ਚੀਜ਼ ਵਾਸਤੇ ਮਾਨਤਾ ਮਿਲੀ ਹੈ ਕਿ ਸਾਰੇ ਪੰਜਾਬ ਵਾਸਤੇ ਪ੍ਰਬੰਧ ਕੀਤੇ ਗਏ ਹਨ ਜੋ ਧਰਤੀ ਹੇਠਲੇ ਪਾਣੀ ਦੀ ਚਿੰਤਾ ਕੀਤੀ ਗਈ। 1500 ਰੁਪਏ ਪਰ ਏਕੜ ਦਾ ਫਸਲੀ ਵਿਭਿੰਨਤਾ ਅਤੇ ਧਰਤੀ ਹੇਠਲੇ ਪਾਣੀ ਨੂੰ ਬਚਾਉਣ ਵਾਸਤੇ ਪਹਿਲੀ ਵਾਰ ਉਪਰਾਲਾ ਹੋਇਆ ਹੈ। ਪੰਜਾਬ ਦੇ ਇਸ ਦੁੱਖ ਦਰਦ ਅਤੇ ਸਮੱਸਿਆ ਨੂੰ ਪੰਜਾਬ ਦੇ ਲੋਕਲ ਲੈਵਲ ਦੇ ਹੇਠਲੇ ਪੱਧਰ ਦੇ ਲੀਡਰ ਹੀ ਸਮਝ ਸਕਦੇ ਹਨ, ਇਹ ਉਨ੍ਹਾਂ

ਦੀਆਂ ਸਮਝ ਦਾ ਹਿੱਸਾ ਹੋ ਸਕਦੀਆਂ ਹਨ। ਇਹ ਕਾਰਪੋਰੇਟ ਘਰਾਣਿਆਂ ਅਤੇ ਏ.ਸੀ. ਕੂਲਰਾਂ ਦੇ ਥੱਲੇ ਜਿਹੜੇ ਬੈਠ ਕੇ ਪਾਲਿਸੀਆਂ ਬਣਾਉਂਦੇ ਹਨ, ਇਹ ਉਨ੍ਹਾਂ ਦੇ ਦਿਮਾਗ ਦਾ ਹਿੱਸਾ ਨਹੀਂ ਹੋ ਸਕਦੀਆਂ। ਵੈਸੇ ਇਹ ਗੱਲ ਬਹੁਤ ਵਾਰੀ ਆ ਚੁੱਕੀ ਹੈ ਪਰ ਮੈਂ ਫਿਰ ਵੀ ਇਹ ਗੱਲ ਕਰਨਾ ਚਾਹੁੰਦੀ ਹਾਂ। ਮੂੰਗੀ ਦੇ ਉੱਤੇ ਜਿਹੜੀ ਐਮ.ਐਸ.ਪੀ ਸਰਕਾਰ ਨੇ ਦਿੱਤੀ ਹੈ, ਉਹ ਬਹੁਤ ਹੀ ਸ਼ਲਾਘਾਯੋਗ ਕਦਮ ਸੀ। ਇਸ ਦੇ ਨਾਲ-ਨਾਲ ਖਾਦਾਂ ਦੀ ਸਹੀ ਵਰਤੋਂ ਕਰਨ ਵਾਸਤੇ ਪੰਜਾਬ ਸਰਕਾਰ ਨੇ 4 ਲੱਖ soil health card ਬਣਾਉਣ ਦਾ ਟੀਚਾ ਆਉਣ ਵਾਲੇ ਸਮੇਂ ਦੇ ਵਿੱਚ ਮਿੱਥਿਆ ਹੈ ਤਾਂਕਿ ਪੰਜਾਬ ਦੀ ਕਿਸਾਨੀ ਫਜ਼ੂਲ ਦੀਆਂ ਖਾਦਾਂ ਧਰਤੀ ਵਿੱਚ ਪਾ ਕੇ ਧਰਤੀ ਦਾ ਪੱਧਰ ਖਰਾਬ ਨਾ ਕਰੇ ਅਤੇ ਉਹ ਆਪਣਾ ਪੈਸਾ ਵੀ ਬਚਾ ਸਕਣ। 10 ਕੀਟਨਾਸ਼ਕ ਦਵਾਈਆਂ, dangerous pesticide ਤੇ ਸਰਕਾਰ ਨੇ ਪਾਬੰਦੀ ਲਗਾਉਣ ਦਾ ਐਲਾਨ ਕੀਤਾ ਹੈ। ਫਸਲੀ ਵਿਭਿੰਨਤਾ ਨੂੰ ਉਤਸ਼ਾਹਿਤ ਕਰਨ ਵਾਸਤੇ ਖੇਤੀਬਾੜੀ ਦਾ ਪ੍ਰੋਗਰਾਮ ਜਿਹੜਾ ਯੂਨੀਵਰਸਿਟੀ ਵਿੱਚ ਕਰਵਾਇਆ ਗਿਆ ਸੀ, ਮੈਂ ਉਸ ਦੀ ਹਿੱਸੇਦਾਰ ਰਹੀ ਹਾਂ। ਇਹੋ ਜਿਹੀ ਮਿਸਾਲ ਤੁਹਾਨੂੰ ਦੁਨੀਆਂ ਵਿੱਚ ਜਾਂ ਪਹਿਲੀਆਂ ਸਰਕਾਰਾਂ ਵਿੱਚ ਨਹੀਂ ਮਿਲਦੀ। ਬਹੁਤ ਦੁੱਖ ਲੱਗਦਾ ਹੈ ਜਦੋਂ ਪਹਿਲੀਆਂ ਸਰਕਾਰਾਂ ਦਾ ਨਾਂ ਲਈਦਾ ਹੈ ਪਰ ਇਹ ਸਾਡੇ ਦੁੱਖ ਹਨ, ਦਰਦ ਹਨ ਅਤੇ ਸਾਡੇ ਜ਼ਖਮ ਹਨ ਜਿਹੜੇ ਦੁਨੀਆਂ ਦੇ ਸਾਹਮਣੇ ਵਾਰ-ਵਾਰ ਆਉਂਦੇ ਹਨ ਅਤੇ ਸਾਡੇ ਮੂੰਹੋਂ ਵਾਰ-ਵਾਰ ਕਹਾਉਂਦੇ ਹਨ। ਖੈਰ, 15000 ਕਿਸਾਨਾਂ ਨੇ ਉਸ ਮੇਲੇ ਦੇ ਵਿੱਚ ਹਿੱਸਾ ਲਿਆ ਅਤੇ ਜਿਵੇਂ ਸੀ.ਐਮ ਸਾਹਿਬ ਨੇ ਧੁੱਪ ਅਤੇ ਗਰਮੀ ਦੇ ਵਿੱਚ ਉਨ੍ਹਾਂ ਨੂੰ ਅਟੈਂਡ ਕੀਤਾ, ਇਕੱਲੇ-ਇਕੱਲੇ ਸਟਾਲ ਤੇ ਜਾ ਇਕੱਲਿਆਂ-ਇਕੱਲਿਆਂ ਦੀਆਂ ਸਮੱਸਿਆਵਾਂ ਸੁਣੀਆਂ। ਜਿੰਨੇ ਵੀ ਸਾਰੇ ਜ਼ਿੰਮੀਂਦਾਰ ਭਰਾ ਜਿਹੜੇ ਉੱਥੇ ਇਕੱਠੇ ਹੋਏ ਸਨ ਹਰ ਇੱਕ ਨੂੰ ਸੁਣਿਆ ਅਤੇ ਉਸ ਤੋਂ ਬਾਅਦ ਸਟੇਜ ਤੇ ਜਾ ਕੇ ਉਨ੍ਹਾਂ ਨੇ ਐਡਰੈੱਸ ਕੀਤਾ। ਸਾਡੇ ਮਾਨਯੋਗ ਖੇਤੀਬਾੜੀ ਮੰਤਰੀ ਸਾਹਿਬ ਦੀ ਬਹੁਤ ਵੱਡੀ ਮਿਹਨਤ ਹੈ। ਅਸੀਂ ਖੇਤੀਬਾੜੀ ਦੇ ਵਿੱਚ ਵੀ ਨਵੀਆਂ ਪੁਲਾਂਘਾਂ ਪੁੱਟਾਂਗੇ।

ਇਹ ਇੱਕ ਇਤਿਹਾਸਕ ਕਦਮ ਹੈ ਕਿ 418 ਵੈਟਰਨਰੀ ਅਫਸਰ, 650 ਪੈਰਾ ਵੈਟਰਨਰੀ ਅਫਸਰ ਭਰਤੀ ਕੀਤੇ ਗਏ ਹਨ। ਮਿਸਾਲ ਦੇ ਕੇ ਗੱਲ ਕਰਨੀ ਹੁੰਦੀ ਹੈ, ਮੇਰੇ ਹਲਕੇ ਦੇ ਤਕਰੀਬਨ 98% ਵੈਟਰਨਰੀ ਹਸਪਤਾਲ ਹਨ ਉਨ੍ਹਾਂ ਦੇ ਵਿੱਚ ਆਸਾਮੀਆਂ ਪੂਰੀਆਂ ਹੋ ਗਈਆਂ ਹਨ। ਪੰਜਾਬ ਦੇ ਵਿੱਚ ਵੈਟਰਨਰੀ ਅਫਸਰ ਪਹੁੰਚ ਗਏ ਹਨ। ਪੰਜਾਬ ਵਿੱਚ ਖੇਤੀ ਅਤੇ ਪਸ਼ੂ ਧੰਨ ਨੂੰ ਬਚਾਉਣ ਵਾਸਤੇ ਇਹ ਉਪਰਾਲੇ ਕੀਤੇ ਗਏ।ਪਸ਼ੂ ਧੰਨ ਸਾਡੇ ਵਾਸਤੇ ਬਹੁਤ ਕੀਮਤੀ ਹੈ। ਜਿਹੜਾ ਅਸੀਂ ਪਿੱਛੇ ਬੜਾ ਖਮਿਆਜ਼ਾ ਭੁਗਤਿਆ ਹੈ ਕਿ ਜਦੋਂ ਲੰਪੀ ਸਕਿਨ ਪੰਜਾਬ ਦੇ ਵਿੱਚ ਬਿਮਾਰੀ ਆਈ ਤਾਂ ਅਸੀਂ ਉਦੋਂ ਨਿਹੱਥੇ ਸੀ ਪਰ ਉਸ ਦੇ ਬਾਵਜੂਦ ਪੰਜਾਬ ਗੌਰਮਿੰਟ ਨੇ ਬਹੁਤ ਵੱਡੇ ਪੱਧਰ ਤੇ ਵੈਕਸੀਨੇਸ਼ਨ ਕੀਤੀ। ਆਉਣ ਵਾਲੇ ਸਮੇਂ ਦੇ ਵਿੱਚ ਜਿਵੇਂ ਮੰਤਰੀ ਸਾਹਿਬ ਨੇ ਦੱਸਿਆ ਸੀ ਕਿ ਅਪ੍ਰੈਲ ਤੱਕ ਸਾਰੀ ਵੈਕਸੀਨੇਸ਼ਨ ਕਰ ਲਈ ਜਾਵੇਗੀ।

ਜਲਾਲਾਬਾਦ ਦੇ ਐਮ.ਐਲ.ਏ ਸਾਹਿਬ ਨੇ ਦੱਸਿਆ ਕਿ ਝੀਂਗਾ ਬੜਾ ਲਾਹੇਵੰਦ ਧੰਦਾ ਹੈ, ਪੰਜਾਬ ਸਰਕਾਰ ਨੇ ਉਸ ਦੇ ਵੱਲ ਹਿੱਸਾ ਦਿੱਤਾ, ਖੇਤੀਬਾੜੀ ਮੰਤਰੀ ਸਾਹਿਬ ਨੇ ਉਸ ਤੇ ਬਹੁਤ ਸਾਰਾ ਕੰਮ ਵੀ ਕੀਤਾ ਹੈ। ਕਈ ਵਾਰ ਇਸ ਤਰ੍ਹਾਂ ਹੁੰਦਾ ਹੈ ਕਿ ਅਸੀਂ ਆਪਣਾ ਕੰਮ ਲੈ ਕੇ ਜਾਂਦੇ ਹਾਂ ਅਤੇ ਅੱਗੋਂ ਮੀਟਿੰਗ ਕੋਈ ਹੋਰ ਚੱਲਦੀ ਹੁੰਦੀ ਹੈ ਅਤੇ ਅਸੀਂ ਬਿਲਕੁਲ ਬੜੀ ਬਰੀਕੀ ਦੇ ਨਾਲ ਉਸ ਨੂੰ ਸੁਣਦੇ ਹਾਂ, ਸਮਝਦੇ ਹਾਂ ਕਿਉਂਕਿ ਅਸੀਂ ਸਾਰੇ ਪੰਜਾਬ ਦਾ ਹਿੱਸਾ ਹਾਂ। ਵੱਡੇ ਪੱਧਰ ਦੇ ਉੱਤੇ ਜਿਹੜੇ ਇਹ ਫਾਰਮ ਬਣਾਏ ਜਾ ਰਹੇ ਹਨ, ਝੀਂਗਾ ਸੀਡ ਦਾ ਵੱਡੇ ਪੱਧਰ ਤੇ ਫਾਜ਼ਿਲਕਾ ਦੇ ਵਿੱਚ ਸੈਕਟਰ ਪੈਦਾ ਕੀਤਾ ਜਾ ਰਿਹਾ ਹੈ। ਪੰਜਾਬ ਦੇ ਵਿੱਚ 3500 ਡੇਅਰੀ ਫਾਰਮ ਆਉਣ ਵਾਲੇ ਵਿੱਤੀ ਸਾਲ ਦੇ ਵਿੱਚ ਚਾਲੂ ਹੋ ਜਾਣਗੇ। ਇਹ ਪੰਜਾਬ ਸਰਕਾਰ ਦੀਆਂ ਬਹੁਤ ਵੱਡੀਆਂ ਪ੍ਰਾਪਤੀਆਂ ਹਨ ਜਿਹੜੇ ਇਹ ਟੀਚੇ ਰੱਖੇ ਗਏ ਹਨ। ਮੇਰਾ ਬਤੌਰ ਸਰਪੰਚ ਹਮੇਸ਼ਾ ਤੋਂ ਇਹ ਵਿਸ਼ਾ ਰਿਹਾ ਹੈ ਅਤੇ ਹਮੇਸ਼ਾ ਤੋਂ ਮੈਂ ਇਹ ਦੁੱਖ ਭੁਗਤਿਆ ਹੈ, ਮੇਰਾ 15 ਸਾਲ ਯਾਨੀ ਤਿੰਨ ਟਰਮਾਂ ਤੋਂ ਬਾਅਦ ਵੀ ਜ਼ਮੀਨ ਦਾ ਕਬਜ਼ਾ ਨਹੀਂ ਸੀ ਛੁਟਿਆ ਜਿਹੜਾ ਕਿ ਹੁਣ ਸਾਨੂੰ ਰਾਹਤ ਮਿਲੀ ਹੈ ਕਿ ਜਿਹੜੀਆਂ ਪੰਚਾਇਤਾਂ ਦੀਆਂ ਜ਼ਮੀਨਾਂ ਦੇ 15-15 ਸਾਲਾਂ ਤੋਂ 18-18 ਸਾਲਾਂ ਤੋਂ ਜਿਹੜੇ ਕੇਸ ਚਲਦੇ ਸਨ, ਉਹ ਅੱਜ ਖਤਮ ਹੋਣ ਲੱਗੇ ਹਨ। ਮਾਨਯੋਗ ਮੰਤਰੀ ਸਾਹਿਬ ਨੇ ਬੜੇ ਧੜੱਲੇ ਦੇ ਨਾਲ ਤਕਰੀਬਨ ਸਾਢੇ ਨੌਂ ਹਜ਼ਾਰ ਏਕੜ ਜਿਹੜੀ ਜ਼ਮੀਨ ਛੁਡਵਾਈ ਹੈ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਅਤੇ ਇਹ ਮੁਹਿੰਮ ਅਜੇ ਚਾਲੂ ਹੈ। ਸਾਡੇ ਕੋਲ ਸੈਂਪਲ ਹੈ ਕਿ ਜਿਵੇਂ ਭ੍ਰਿਸ਼ਟਾਚਾਰ ਵਾਲਿਆਂ ਲਈ ਅਜੇ ਸਾਨੂੰ ਬੜੀ ਲੰਮੀ ਲੜਾਈ ਲੜਨੀ ਪੈਣੀ ਹੈ, ਇਹ ਜ਼ਮੀਨਾਂ ਦੇ ਕਬਜ਼ੇ ਲਈ ਵੀ ਸਾਡੀ ਲੰਬੀ ਲੜਾਈ ਹੈ।

ਤ.ਸ./ਸ਼.ਜ./4.15 / 06.03.2023

ਆਜੀਵਿਕਾ ਮਿਸ਼ਨ ਸਾਡੇ ਵਾਸਤੇ ਬਹੁਤ ਇੰਪਾਰਟੈਂਟ ਹੈ। ਖਾਸ ਕਰਕੇ ਲੇਡੀਜ਼ ਵਾਸਤੇ ਅਤੇ ਨੌਜਵਾਨਾਂ ਵਾਸਤੇ ਬਹੁਤ ਇੰਪਾਰਟੈਂਟ ਹੈ।

ਸਵੱਛ ਭਾਰਤ ਅਭਿਆਨ, ਜਿਸ ਤਹਿਤ ਸਾਨੂੰ ਆਉਂਦਿਆਂ ਹੀ ਵੱਡਾ ਜੁਰਮਾਨਾ ਸਹਿਣਾ ਪਿਆ। ਇਹ ਪਿਛਲੀ ਸਰਕਾਰ ਦੀ ਨਾਲਾਇਕੀ ਸੀ, ਜਿਸ ਨੇ ਸਵੱਛ ਭਾਰਤ ਮਿਸ਼ਨ ਤੇ ਧਿਆਨ ਨਹੀਂ ਦਿੱਤਾ ਸੀ। ਪੰਜਾਬ ਸਰਕਾਰ, ਸਰਦਾਰ ਭਗਵੰਤ ਸਿੰਘ ਮਾਨ ਜੀ ਦੇ ਦਿਸ਼ਾ ਨਿਰਦੇਸ਼ਾਂ ਤਹਿਤ ਖੇਤੀਬਾੜੀ ਮੰਤਰੀ, ਪੰਚਾਇਤ ਮੰਤਰੀ ਸਰਦਾਰ ਕੁਲਦੀਪ ਸਿੰਘ ਧਾਲੀਵਾਲ ਦੇ ਦਿਸ਼ਾਂ ਨਿਰਦੇਸ਼ਾਂ ਤਹਿਤ, ਮੇਰੇ ਹਲਕੇ ਵਿੱਚ ਤਕਰੀਬਨ 25 ਤੋਂ 30 ਪਿੰਡਾਂ ਵਿੱਚ ਸਵੱਛ ਭਾਰਤ ਅਭਿਆਨ ਤਹਿਤ ਸਾਲਿਡ ਵੇਸਟ ਮੈਨੇਜਮੈਂਟ ਕੀਤੀ ਗਈ ਹੈ। ਪਿੰਡਾਂ ਦਾ ਕੂੜਾ ਪੰਜਾਬ ਲਈ ਇੱਕ ਦੁਖਾਂਤ ਬਣ ਗਿਆ ਸੀ। ਜਦੋਂ ਐਨ.ਆਰ.ਆਈ. ਵੀਰ ਪਿੰਡਾਂ ਵਿੱਚ ਆਉਂਦੇ ਸੀ ਤਾਂ ਪਿੰਡ ਵਿੱਚ ਦਾਖਲ ਹੁੰਦੇ ਹੀ ਸਭ ਤੋਂ ਪਹਿਲਾਂ ਉਨ੍ਹਾਂ ਦੇ ਮੱਥੇ ਵਿੱਚ ਪਿੰਡਾਂ ਦੇ ਕੂੜੇ ਦੇ ਢੇਰ ਵੱਜਦੇ ਹਨ ਅਤੇ ਇਹ ਉਨ੍ਹਾਂ

ਦੀ ਬੇਰੁਖੀ ਦਾ ਕਾਰਨ ਬਣਦਾ ਸੀ। ਢੇਰਾਂ ਵਾਲੀਆਂ ਜਗ੍ਹਾ ਦੀ ਕਿੱਲਤ ਆਉਣ ਲੱਗ ਗਈ ਹੈ। ਵਧਦੀ ਆਬਾਦੀ ਦੇ ਨਾਲ ਢੇਰਾਂ ਵਾਲੀਆਂ ਜਗ੍ਹਾ ਨੂੰ ਛੱਤ ਲਿਆ ਗਿਆ ਹੈ। ਮੈਂ ਆਪਣੇ ਹਲਕੇ ਦੀ ਮਿਸਾਲ ਦੇ ਕੇ ਕਹਿੰਦੀ ਹਾਂ ਕਿ ਆਪਣੇ ਹਲਕੇ ਦੇ ਹਰ ਪਿੰਡ ਵਿੱਚ ਸਾਲਿਡ ਵੇਸਟ ਮੈਨੇਜਮੈਂਟ ਦਾ ਪ੍ਰਬੰਧ ਕਰਾਂਗੀ। ਇਹ ਬਹੁਤ ਵਧੀਆ ਕਾਰਜ ਹੈ ਅਤੇ ਪੰਜਾਬ ਦੇ ਲੋਕਾਂ ਦੀ ਸਿਹਤ ਨਾਲ ਵੀ ਸਬੰਧ ਰੱਖਦਾ ਹੈ।

ਸਾਲਿਡ ਵੇਸਟ ਮੈਨੇਜਮੈਂਟ ਦੇ ਨਾਲ ਨਾਲ ਲਿਕੁਇਡ ਵੇਸਟ ਮੈਨੇਜਮੈਂਟ ਵੀ ਕਰਨੀ ਹੈ। ਵਿਰੋਧੀ ਧਿਰ ਵੱਲੋਂ ਸੁਝਾਅ ਰੱਖੇ ਜਾ ਰਹੇ ਸਨ ਕਿ ਲਿਕੁਇਡ ਵੇਸਟ ਮੈਨੇਜਮੈਂਟ ਕੀਤੀ ਜਾਵੇ ਅਤੇ ਪਿੰਡਾਂ ਦੇ ਛੱਪੜਾਂ ਦਾ ਕੁਝ ਹੱਲ ਕੀਤਾ ਜਾਵੇ। ਸਾਡੀ ਸਰਕਾਰ ਹੈ ਅਤੇ ਇਹ ਸਾਡਾ ਫਰਜ਼ ਬਣਦਾ ਹੈ। ਅਸੀਂ ਆਪਣੀ ਸਰਕਾਰ ਵਿੱਚ ਰਹਿੰਦਿਆਂ ਇਹ ਕੰਮ ਕਰਨੇ ਹਨ ਪਰ ਮੈਂ ਪੁੱਛਣਾ ਚਾਹੁੰਦੀ ਹਾਂ ਕਿ ਤੁਸੀਂ ਇੰਨੇ ਸਾਲ ਕੀ ਕਰਦੇ ਰਹੇ ਹੋ? ਤੁਹਾਡੇ ਤੋਂ ਛੱਪੜ ਹੀ ਨਹੀਂ ਨਿਪਟਾਏ ਗਏ। (ਥੰਪਿੰਗ) ਇਹ ਕੋਈ ਵੱਡੇ ਮਸਲੇ ਨਹੀਂ ਸਨ ਪਰ ਇਨ੍ਹਾਂ ਦੀ ਕੋਈ ਪਾਲਿਸੀ ਨਹੀਂ ਸੀ, ਕੋਈ ਤਕਨੀਕ ਨਹੀਂ ਸੀ। ਜਦੋਂ ਪਿੰਡ ਵਿੱਚ ਜਾਂਦੇ ਹਾਂ ਤਾਂ ਪਿੰਡੋ ਪਿੰਡ ਪਾਣੀ ਹੁੰਦਾ ਹੈ ਅਤੇ ਬਦਬੂ ਆਉਂਦੀ ਹੈ। ਲੋਕਾਂ ਦੇ ਘਰਾਂ ਤੱਕ ਛੱਪੜਾਂ ਦਾ ਪਾਣੀ, ਸੱਪ ਅਤੇ ਕਿਰਲੀਆਂ ਪਹੁੰਚਦੀਆਂ ਹਨ। ਫਿਰ ਇਨ੍ਹਾਂ ਨੂੰ ਤਕਲੀਫ ਹੁੰਦੀ ਹੈ। ਜੇਕਰ ਇਨ੍ਹਾਂ ਤੋਂ ਛੱਪੜ ਹੀ ਨਹੀਂ ਨਿਪਟੇ ਤਾਂ ਫਿਰ ਇਹ ਕੀ ਕਰਦੇ ਰਹੇ ਹਨ? ਇੱਥੇ ਬਿਕਰਮ ਸਿੰਘ ਮਜੀਠੀਆ ਬੈਠੇ ਸਨ ਅਤੇ ਪਿਛਲੀ ਵਾਰੀ ਬੜੇ ਮਾਣ ਨਾਲ ਕਹਿ ਰਹੇ ਸਨ ਕਿ ਉਨ੍ਹਾਂ ਦਾ ਖਾਨਦਾਨ 16ਵੀਂ ਵਿਧਾਨ ਸਭਾ ਵਿੱਚ ਵੀ ਮੈਂਬਰ ਹੈ ਅਤੇ ਉਹ ਆਪਣੇ ਹਲਕੇ ਦੇ ਕਿਸੇ ਪਿੰਡ ਦੇ ਛੱਪੜ ਬਾਰੇ ਸਵਾਲ ਕਰ ਰਹੇ ਸਨ। ਇਸ ਤੋਂ ਸ਼ਰਮ ਦੀ ਗੱਲ ਹੋਰ ਕੀ ਹੋ ਸਕਦੀ ਹੈ ਕਿ ਇੰਨੇ ਸਾਲਾਂ ਵਿੱਚ ਸਾਡੇ ਤੋਂ ਛੱਪੜ ਵੀ ਨਹੀਂ ਨਿਪਟਾਏ ਗਏ ਪਰ ਆਮ ਆਦਮੀ ਪਾਰਟੀ ਦੀ ਸਰਕਾਰ ਅਤੇ ਸਰਦਾਰ ਭਗਵੰਤ ਮਾਨ ਜੀ ਦੀ ਰਹਿਨੁਮਾਈ ਵਿੱਚ ਮੇਰੇ ਆਪਣੇ ਹਲਕੇ ਵਿੱਚ 40 ਦੇ ਕਰੀਬ ਲਿਕੁਇਡ ਵੇਸਟ ਮੈਨੇਜਮੈਂਟ ਸ਼ੁਰੂ ਹੋ ਗਏ ਹਨ। ਚਾਹੇ ਇਸ ਤੇ ਵੱਧ ਪੈਸੇ ਲੱਗਦੇ ਹਨ ਪਰ ਇਹ ਪੂਰੇ ਪਿੰਡ ਦੀ ਸਵੱਛਤਾ ਅਤੇ ਸਿਹਤ ਦਾ ਮਸਲਾ ਹੈ। ਮੇਰਾ ਖਿਆਲ ਹੈ ਕਿ ਅਸੀਂ ਇਹ ਸਾਰੇ ਟੀਚੇ ਪੂਰੇ ਕਰ ਲਵਾਂਗੇ।

ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਵਾਸਤੇ ਸ਼ਗਨ ਸਕੀਮ। ਇੱਧਰੋਂ ਵਾਰ ਵਾਰ ਆਵਾਜ਼ ਆ ਰਹੀ ਸੀ ਕਿ ਉਨ੍ਹਾਂ ਦੇ ਪੈਸੇ ਰਿਲੀਜ਼ ਨਹੀਂ ਹੋ ਰਹੇ। ਇੱਕ ਸਾਲ ਤੋਂ ਉਨ੍ਹਾਂ ਨੂੰ ਕੋਈ ਪੈਸਾ ਨਹੀਂ ਮਿਲਿਆ। ਪਰ ਪੰਜਾਬ ਸਰਕਾਰ ਨੇ 160 ਕਰੋੜ ਰੁਪਿਆ ਇਸ ਸ਼ਗਨ ਸਕੀਮ ਤਹਿਤ ਵੰਡਿਆ ਹੈ। ਸਰਕਾਰ ਨੇ ਆਪਣੇ ਏਜੰਡੇ ਤੇ ਇਹ ਗੱਲ ਰੱਖੀ ਹੋਈ ਹੈ ਕਿ ਜਿਹੜੀਆਂ ਹੋਰ ਐਪਲੀਕੇਸ਼ਨਾਂ ਆਈਆਂ ਹੋਈਆਂ ਹਨ ਆਉਣ ਵਾਲੇ ਟਾਈਮ ਵਿੱਚ ਉਨ੍ਹਾਂ ਨੂੰ ਇਹ ਪੈਸੇ ਰਿਲੀਜ਼ ਕਰਨੇ ਹਨ।

ਡਾਕਟਰ ਬੀ.ਆਰ. ਅੰਬੇਦਕਰ ਵਜ਼ੀਫਾ ਸਕੀਮ ਤਹਿਤ 174 ਕਰੋੜ ਰੁਪਿਆ ਸਰਕਾਰ ਨੇ ਵੰਡਿਆ ਹੈ ਅਤੇ ਬਾਕੀ ਰਹਿੰਦੀ ਰਾਸ਼ੀ ਸਰਕਾਰ ਨੇ ਹੁਣ ਆਉਣ ਵਾਲੇ ਵਿੱਤੀ ਸਾਲ ਵਿੱਚ ਦੇਣੀ ਹੈ।

ਖੇਡਾਂ ਵਤਨ ਪੰਜਾਬ ਦੀਆਂ। ਸਾਡੇ ਮਾਨਯੋਗ youngster Sports Minister ਸਾਹਿਬ ਨੇ 9961 ਜੇਤੂ ਖਿਡਾਰੀਆਂ ਦੇ ਖਾਤਿਆਂ ਵਿੱਚ ਤਕਰੀਬਨ ਪੌਣੇ 7 ਕਰੋੜ ਰੁਪਿਆ ਪਾਇਆ ਹੈ। ਇਹ ਖੇਡਾਂ ਨੂੰ ਪਿਆਰ ਵੀ ਕਰਦੇ ਹਨ ਅਤੇ ਜਲਦੀ ਹੀ ਖੇਡ ਨੀਤੀ ਲੈ ਕੇ ਆ ਰਹੇ ਹਨ। ਸਾਨੂੰ ਇਨ੍ਹਾਂ ਤੇ ਵਿਸ਼ਵਾਸ ਵੀ ਹੈ ਅਤੇ ਮਾਣ ਵੀ ਹੈ ਕਿ ਇਹ ਪੰਜਾਬ ਨੂੰ ਅੱਗੇ ਲਿਜਾਣ ਵਾਲੀ ਖੇਡ ਪਾਲਿਸੀ ਲੈ ਕੇ ਆਉਣਗੇ। (ਥੰਪਿੰਗ)

ਸਰਦਾਰ ਬਲਵੀਰ ਸਿੰਘ ਜੀ ਸੀਨੀਅਰ ਦੇ ਨਾਂ ਤੇ ਸਕਾਲਰਸ਼ਿਪ ਰੱਖੀ ਗਈ ਹੈ। ਇਸ ਵਿੱਚ ਸੀਨੀਅਰ ਰਾਸ਼ਟਰੀ ਖੇਡ ਖੇਡਣ ਵਾਲੇ ਨੂੰ 8000 ਰੁਪਿਆ ਅਤੇ ਜੂਨੀਅਰ ਰਾਸ਼ਟਰੀ ਖੇਡ ਖੇਡਣ ਵਾਲੇ ਨੂੰ 6000 ਰੁਪਿਆ, ਉਨ੍ਹਾਂ ਦੇ ਖਾਤੇ ਵਿੱਚ ਪਾਇਆ ਜਾਵੇਗਾ। ਸਰਕਾਰ ਨੇ ਪੰਜਾਬ ਦੇ ਖਿਡਾਰੀਆਂ ਦਾ ਮਨੋਬਲ ਬਹੁਤ ਉੱਚਾ ਕਰ ਦਿੱਤਾ ਹੈ। ਖੇਡਾਂ ਵਤਨ ਪੰਜਾਬ ਦੀਆਂ ਤਹਿਤ ਤਿੰਨ ਲੱਖ ਖਿਡਾਰੀਆਂ ਨੇ ਹਿੱਸਾ ਲਿਆ। ਖਿਡਾਰੀਆਂ ਦਾ ਮਨੋਬਲ ਇੰਨਾ ਉੱਚਾ ਹੋ ਗਿਆ ਕਿ ਅਸੀਂ ਆਪਣੀ ਮਾਂ ਖੇਡ ਕਬੱਡੀ ਦੇ ਨਾਲ-ਨਾਲ ਹੋਰ ਸਾਰੀਆਂ ਖੇਡਾਂ ਵੀ ਪ੍ਰਫੁੱਲਿਤ ਕਰਨ ਵੱਲ ਚੱਲ ਪਏ ਹਾਂ। ਪੰਜਾਬ ਵਿੱਚ ਬਹੁਤ ਟੈਲੈਂਟ ਹੈ। ਜਿਸ ਤਰ੍ਹਾਂ ਮਾਨਯੋਗ ਖੇਡ ਮੰਤਰੀ ਜੀ ਨੇ ਹੇਠਲੇ ਪੱਧਰ ਤੇ ਪਿੰਡਾਂ ਵਿੱਚੋਂ ਖੇਡਾਂ ਸ਼ੁਰੂ ਕੀਤੀਆਂ ਹਨ, ਤਾਂ ਬਹੁਤ ਸਾਰਾ ਟੈਲੈਂਟ ਪਿੰਡਾਂ ਵਿੱਚੋਂ ਆਉਣ ਵਾਲਾ ਹੈ। ਬਰਮਿੰਘਮ ਜੇਤੂਆਂ ਨੂੰ ਸਰਕਾਰ ਨੇ 9 ਕਰੋੜ 30 ਲੱਖ ਰੁਪਿਆ ਵੰਡਿਆ ਹੈ। ਇਹ ਵੀ ਇੱਕ ਇਤਿਹਾਸਕ ਕਦਮ ਹੈ।

ਪੰਜਾਬ ਸਕਿੱਲ ਡਿਵੈਲਪਮੈਂਟ ਟੈੱਕ। 36000 ਨੌਜਵਾਨਾਂ ਨੂੰ ਸਿਖਲਾਈ ਦਿੱਤੀ ਗਈ ਹੈ ਅਤੇ 23,869 ਨੌਜਵਾਨਾਂ ਨੂੰ ਨੌਕਰੀਆਂ ਦਿੱਤੀਆਂ ਗਈਆਂ ਹਨ।

ਸ.ਸ.-ਅ.ਗ./4:20/6.3.2023

ਪੰਜਾਬ ਸਰਕਾਰ ਐਨ.ਆਰ.ਆਈ. ਵੀਰਾਂ ਦੀ ਰਿਣੀ ਹੈ। ਐਨ.ਆਰ.ਆਈ. ਵੀਰ ਸਾਡੀ ਰੀੜ੍ਹ ਦੀ ਹੱਡੀ ਹਨ, ਐਨ.ਆਰ.ਆਈ. ਸਾਡਾ ਮਾਣ, ਸਾਡਾ ਗਰੂਰ ਹਨ ਜਿਨ੍ਹਾਂ ਨੇ ਵਿਦੇਸ਼ਾਂ ਵਿੱਚ ਜਾ ਕੇ ਆਪਣੀ ਮਿਹਨਤ ਦੇ ਝੰਡੇ ਗੱਡੇ, ਆਪਣੀ ਪੁਲੀਟੀਕਲ ਸੈਂਸ ਦੇ ਝੰਡੇ ਗੱਡੇ, ਉਨ੍ਹਾਂ ਨੇ ਆਪਣੀਆਂ ਵਪਾਰਕ ਨੀਤੀਆਂ ਦੇ ਝੰਡੇ ਗੱਡੇ ਹਨ। ਉਹ ਪੰਜਾਬ ਨੂੰ ਹੱਸਦਾ-ਵੱਸਦਾ ਅਤੇ ਖੁਸ਼ ਦੇਖਣਾ ਚਾਹੁੰਦੇ ਹਨ ਔਰ ਉਨ੍ਹਾਂ ਮੁਲਕਾਂ ਦੇ ਬਰਾਬਰ ਦੇਖਣਾ ਚਾਹੁੰਦੇ ਹਨ। ਜਿੱਥੇ ਅੱਜ ਅਸੀਂ ਖੜ੍ਹੇ ਹਾਂ, ਉਸ ਵਿੱਚ ਉਨ੍ਹਾਂ ਦਾ ਬਹੁਤ ਵੱਡਾ ਰੋਲ ਹੈ ਔਰ ਜਿਹੜੀ ਪਿਛਲੇ ਸਮੇਂ ਵਿੱਚ ਪੰਜਾਬ ਦੀ ਡਿਵੈਲਪਮੈਂਟ ਹੋਈ ਹੈ। ਮੈਂ ਇਸ ਗੱਲ ਦੀ ਵੀ ਗਵਾਹ ਹਾਂ ਅਤੇ ਖਾਸ ਕਰਕੇ

ਸਾਡਾ ਦੁਆਬਾ ਜਿੱਥੇ ਸਰਕਾਰਾਂ ਦੀ ਹਮੇਸ਼ਾ ਬੇਰੁਖੀ ਰਹੀ ਹੈ ਔਰ ਜਿੰਨਾ ਪੈਸਾ ਐਨ.ਆਰ.ਆਈ. ਵੀਰਾਂ ਨੇ ਪੰਜਾਬ ਵਿੱਚ ਖਰਚਿਆ, ਜਿੰਨਾ ਦਰਦ ਤੇ ਜਿੰਨਾ ਪਿਆਰ ਉਹ ਆਪਣੀ ਮਿੱਟੀ ਨਾਲ ਕਰਦੇ ਹਨ, ਜੇ ਇੱਥੇ ਦੇ ਸ਼ਾਸਕਾਂ ਨੇ ਦਿਖਾਇਆ ਹੁੰਦਾ ਤਾਂ ਅੱਜ ਪੰਜਾਬ ਦੀ ਤਸਵੀਰ ਕੁਝ ਹੋਰ ਹੁੰਦੀ। ਉਨ੍ਹਾਂ ਨੂੰ ਇੱਥੋਂ ਲੁੱਟ-ਪੁੱਟ ਕੇ ਕੱਢਿਆ ਗਿਆ ਪਰ ਉਨ੍ਹਾਂ ਦੀ ਬਾਂਹ ਕਿਸੇ ਨੇ ਨਹੀਂ ਫੜੀ। ਉਹ ਆਪਣੀ ਮਰਜ਼ੀ ਨਾਲ ਆਪਣੇ ਪਿੰਡਾਂ ਵਿੱਚ ਕਾਰੋਬਾਰ ਕਰਕੇ ਗਏ ਹਨ। ਉਨ੍ਹਾਂ ਦੀ ਹਿੱਸੇਦਾਰੀ ਨੂੰ ਉਤਸ਼ਾਹਿਤ ਕਰਨ ਵਾਸਤੇ ਪੰਜਾਬ ਸਰਕਾਰ ਨੇ ਸਾਡੇ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਕਮਿਊਨਟੀ ਹਾਲ, ਸਕੂਲ ਦੀਆਂ ਬਿਲਡਿੰਗਜ਼, ਹਸਪਤਾਲਾਂ, ਲਾਇਬ੍ਰੇਰੀ, ਸੀਵਰੇਜ, ਸਟ੍ਰੀਟ ਲਾਈਟਾਂ, ਖੇਡ ਸਟੇਡੀਅਮ, ਅਗਰ ਸਾਡੇ ਐਨ.ਆਰ.ਆਈ. ਵੀਰ ਅੱਗੇ ਆਉਂਦੇ ਹਨ, ਜੇ ਉਹ 50% ਆਪਣੀ ਹਿੱਸੇਦਾਰੀ ਅਤੇ 50% ਪੰਜਾਬ ਸਰਕਾਰ ਆਪਣੀ ਹਿੱਸੇਦਾਰੀ ਦੇਵੇ ਤਾਂ ਇਸ ਨਾਲ ਉਨ੍ਹਾਂ ਦਾ ਮਾਣ ਵੀ ਵਧੇਗਾ, ਉਨ੍ਹਾਂ ਦਾ ਮਨੋਬਲ ਵੀ ਵਧੇਗਾ ਤੇ ਉਨ੍ਹਾਂ ਨੂੰ ਪੰਜਾਬ ਸਰਕਾਰ ਤੇ ਮਾਣ ਵੀ ਹੋਵੇਗਾ।

ਮਾਨਯੋਗ ਮੰਤਰੀ ਜੀ, ਸਰਦਾਰ ਗੁਰਮੀਤ ਸਿੰਘ ਮੀਤ ਹੇਅਰ ਜੀ ਦੀ ਦੂਰ-ਅੰਦੇਸ਼ੀ ਦਾ ਨਤੀਜਾ ਹੈ ਕਿ ਪੰਜਾਬ ਸਰਕਾਰ ਈ-ਗਵਰਨੈਂਸ ਤਹਿਤ ਪੁਲਾਂਘਾਂ ਪੁੱਟਦੀ ਜਾ ਰਹੀ ਹੈ ਜਿਸ ਵਿੱਚ ਬਹੁਤ ਸਾਰੇ ਰੋਜ਼ਮਰ੍ਹਾ ਦੇ ਕੰਮ ਜਿਵੇਂ ਜਨਮ-ਮਰਨ ਦੇ ਸਰਟੀਫਿਕੇਟ, ਲਾਇਸੰਸ ਅਤੇ ਆਉਣ ਵਾਲੇ ਸਮੇਂ ਵਿੱਚ ਸਾਡੇ ਕੋਲ ਅਜਿਹੇ ਸ਼ਡਿਊਲ ਹਨ, ਇਸ ਨਾਲ ਲੋਕਾਂ ਦੀ ਵੱਡੇ ਪੱਧਰ ਤੇ ਖੱਜਲ-ਖੁਆਰੀ ਰੁਕਣ ਵਾਲੀ ਹੈ ਕਿਉਂਕਿ ਸਾਡਾ ਆਨਲਾਈਨ ਸਿਸਟਮ ਬਹੁਤ ਕਾਮਯਾਬੀ ਨਾਲ ਅੱਗੇ ਵਧਣ ਵਾਲਾ ਹੈ ਅਤੇ ਜਿੰਨੀਆਂ ਚੀਜ਼ਾਂ ਹੁਣ ਤੱਕ ਲਾਂਚ ਕੀਤੀਆਂ ਗਈਆਂ ਹਨ, ਉਹ ਬਹੁਤ ਕਾਮਯਾਬੀ ਨਾਲ ਚੱਲ ਰਹੀਆਂ ਹਨ।

ਮਾਈਨਿੰਗ ਪਾਲਿਸੀ ਹਮੇਸ਼ਾ ਚਰਚਾ ਦਾ ਵਿਸ਼ਾ ਰਹੀ ਹੈ। ਮੈਂ ਤਕਰੀਬਨ 20 ਸਾਲ ਤੋਂ ਰਾਜਨੀਤੀ ਵਿੱਚ ਸਰਗਰਮ ਹਾਂ ਔਰ ਪਿਛਲੇ ਸਮੇਂ ਵਿੱਚ ਜਿੰਨੀ ਲੁੱਟ-ਖਸੁੱਟ ਪੁਲੀਟੀਕਲ ਲੀਡਰਾਂ ਵੱਲੋਂ ਮਾਈਨਿੰਗ ਵਿੱਚ ਹੋਈ ਹੈ, ਉਸ ਦੀ ਮਿਸਾਲ ਦੁਨੀਆਂ ਵਿੱਚ ਨਹੀਂ ਮਿਲ ਸਕਦੀ। ਅੱਜ ਤੱਕ ਕਿਸੇ ਨੇ ਪਬਲਿਕ ਖੱਡਾਂ ਸੁਣੀਆਂ ਸੀ? ਕੋਈ ਸਾਡਾ ਇੱਕ ਐਮ.ਐਲ.ਏ. ਜਾਂ ਮੰਤਰੀ ਹੱਥ ਖੜ੍ਹਾ ਕਰਕੇ ਦੱਸ ਦੇਵੇ ਕਿ ਕੀ ਕਿਸੇ ਨੇ ਪਬਲਿਕ ਖੱਡ ਸੁਣੀ ਸੀ? ਅੱਜ ਪੰਜਾਬ ਵਿੱਚ 32 ਪਬਲਿਕ ਖੱਡਾਂ ਚਲ ਰਹੀਆਂ ਹਨ ਔਰ 150 ਪਬਲਿਕ ਖੱਡਾਂ ਬਣਾਉਣ ਦਾ ਟੀਚਾ ਸਾਡੇ ਮਾਨਯੋਗ ਸੀ.ਐਮ. ਸਾਹਿਬ, ਸ਼੍ਰੀ ਭਗਵੰਤ ਮਾਨ ਜੀ ਨੇ ਵੀ ਰੱਖਿਆ ਹੋਇਆ ਹੈ। (ਥੰਪਿੰਗ) ਜਿੱਥੋਂ ਵਾਕਿਆ ਹੀ 5.50/- ਰੁਪਏ ਨੂੰ ਰੇਤਾ ਮਿਲਦਾ ਹੈ, ਚਾਹੇ ਉੱਥੋਂਐਕਸਟਰਾ ਪੈਸੇ ਦੇ ਕੇ ਲੇਬਰ ਤੋਂ ਭਰਵਾ ਲੈਣ ਜਾਂ ਉਹ ਆਪ ਭਰ ਕੇ ਲਿਆਉਣ। ਇਹ ਮਿਸਾਲ ਹੈ, ਇਹ ਗਰਾਊਂਡ ਰਿਐਲਟੀ ਹੈ, ਇਹ ਆਉਣ ਵਾਲੇ ਸਮੇਂ ਵਿੱਚ ਪਾਲਿਸੀ ਹੋਰ ਵੀ ਬਿਹਤਰ ਤਰੀਕੇ ਨਾਲ ਪੰਜਾਬ ਵਿੱਚ ਲਾਗੂ ਹੋਵੇਗੀ। ਜਿਹੜਾ ਕਹਿੰਦੇ ਸੀ ਕਿ ਰੇਤਾ ਅਫੀਮ, ਡੋਡਿਆਂ ਤੋਂ ਮਹਿੰਗੀ ਹੋ ਗਈ ਸੀ, ਇਹ ਆਮ ਲੋਕਾਂ ਦੀ ਪਹੁੰਚ ਵਿੱਚ ਹੋਵੇਗੀ।

ਪੰਜਾਬ ਦੀਆਂ ਮੰਡੀਆਂ ਦਾ ਨਵੀਨੀਕਰਨ, ਮੈਂ ਪਿਛਲੇ ਸਮੇਂ ਵਿੱਚ ਜਦੋਂ ਮੰਡੀਆਂ ਵਿੱਚ ਗਈ ਤਾਂ ਅਜਿਹੀ ਦੁਰਦਸ਼ਾ ਸੀ ਕਿ ਪੀਣ ਵਾਲੇ ਪਾਣੀ ਦਾ ਨਾਮ ਤੱਕ ਨਹੀਂ ਸੀ, ਟਾਇਲਟਾਂ ਦਾ ਨਾਮ ਤੱਕ ਨਹੀਂ ਸੀ, ਕਿਸੇ ਦੇ ਨਹਾਉਣ-ਧੋਣ ਦਾ ਕੰਮ ਨਹੀਂ ਸੀ, ਕਿਸੇ ਦੇ ਵਾਸ਼ਰੂਮ ਦਾ ਪ੍ਰਬੰਧ ਨਹੀਂ ਸੀ, ਜ਼ਿਮੀਂਦਾਰ ਦੀਆਂ ਆਪਣੀਆਂ ਸੋਨੇ ਵਾਂਗ ਪਾਲੀਆਂ ਹੋਈਆਂ ਫਸਲਾਂ ਕੱਚੇ ਫੜ੍ਹਾਂ ਉੱਤੇ ਰੁਲਦੀਆਂ ਪਈਆਂ ਸੀ। ਮੇਰੇ ਆਪਣੇ ਹਲਕੇ ਵਿੱਚ 6 ਕਰੋੜ ਰੁਪਏ ਲੱਗਿਆ ਅਤੇ ਇਸੇ ਤਰਜ਼ ਤੇ ਸਾਰੇ ਪੰਜਾਬ ਦੀਆਂ ਮੰਡੀਆਂ ਦਾ ਨਵੀਨੀਕਰਨ ਕੀਤਾ ਗਿਆ। ਇਹ ਇੱਕ ਸ਼ਲਾਘਾਯੋਗ ਕਦਮ ਹੈ।

ਪੰਜਾਬ ਸਰਕਾਰ ਨੇ ਇੱਕ ਬਹੁਤ ਇਮੋਸ਼ਨਲ ਕਦਮ ਚੁੱਕਿਆ ਜੋ ਕਿ ਜੇਲ੍ਹਾਂ ਵਿੱਚ ਫੈਮਿਲੀ ਵਿਜ਼ਿਟ ਬਾਰੇ ਹੈ। ਤੁਹਾਡੇ ਸਾਰਿਆਂ ਦਾ ਕੋਈ-ਨਾ-ਕੋਈ ਐਕਸਪੀਰੀਐਂਸ ਜ਼ਰੂਰ ਹੋਇਆ ਹੋਵੇਗਾ ਕਿ ਜਦੋਂ ਜੇਲ੍ਹਾਂ ਵਿੱਚ ਕਿਸੇ ਨੂੰ ਮਿਲਣ ਗਏ ਹੋਵੋਗੇ, ਉਹ ਕਿਵੇਂ ਦੀ ਮੁਲਾਕਾਤ ਹੁੰਦੀ ਸੀ ਕਿ ਜਾਨਵਰਾਂ ਵਾਂਗ ਤਾੜੇ ਹੋਏ ਇਨਸਾਨ ਸੀ, ਬੰਦਾ ਆਪਣੇ ਰਿਸ਼ਤੇਦਾਰ ਨੂੰ ਹੱਥ ਤੱਕ ਨਹੀਂ ਲਗਾ ਸਕਦਾ ਸੀ। ਹੁਣ ਇੱਕ ਫੈਮਿਲੀ ਵਿਜ਼ਿਟ ਅਰੇਂਜ ਕੀਤੀ ਗਈ, ਇਹ ਬਹੁਤ ਇਮੋਸ਼ਨਲ ਕਦਮ ਹੈ। ਪੰਜਾਬ ਸਰਕਾਰ ਦਾ ਵੱਡਾ ਉਪਰਾਲਾ ਹੈ, ਇਸ ਲਈ ਪੰਜਾਬ ਸਰਕਾਰ ਦਾ ਜਿੰਨਾ ਧੰਨਵਾਦ ਕੀਤਾ ਜਾਵੇ ਓਨਾ ਹੀ ਘੱਟ ਹੈ।

ਜੀ.ਐਸ.ਟੀ. ਕੁਲੈਕਸ਼ਨ, ਇਸ ਵਿੱਤੀ ਸਾਲ ਵਿੱਚ ਜਿਹੜਾ ਆਮਦਨ ਦਾ ਵਾਧਾ ਹੋਇਆ, ਬਿਨਾਂ ਕਿਸੇ ਦਬਾਅ ਤੋਂ ਪੂਰੇ ਮਾਣ-ਸਤਿਕਾਰ ਦੇ ਨਾਲ ਪੰਜਾਬ ਸਰਕਾਰ ਦਾ ਪੂਰਾ-ਪੂਰਾ ਸਾਥ ਇੰਡਸਟਰੀਲਿਸਟਾਂ ਤੇ ਹਰ ਇੱਕ ਕਰਦਾਤੇ ਨੇ ਦਿੱਤਾ ਜਿਹੜੇ ਕਿ ਵੱਡੇ ਪੱਧਰ ਤੇ ਜੀ.ਐਸ.ਟੀ ਤੇ ਹੋਰ ਟੈਕਸ ਪੰਜਾਬ ਸਰਕਾਰ ਦੇ ਖਾਤੇ ਵਿੱਚ ਆਏ ਹਨ।

**ਮ.ਰ. ਅ.ਗੌ/4:25/06.03.2023**

ਅਸੀਂ ਇਹ ਕਦੇ ਨਹੀਂ ਕਹਿਣਾ ਕਿ ਪੰਜਾਬ ਸਰਕਾਰ ਦਾ ਖਜ਼ਾਨਾ ਖਾਲੀ ਹੈ, ਪਰਮਾਤਮਾ ਅਕਾਲ ਪੁਰਖ ਦੀ ਮਿਹਰ ਸਦਕਾ ਇਹ ਖਜ਼ਾਨੇ ਦਿਨ ਦੁੱਗਣੇ, ਰਾਤ ਚੌਗੁਣੇ ਭਰਦੇ ਰਹਿਣ ਅਤੇ ਜਿਹੜਾ ਲੋਕਾਂ ਦਾ ਪੈਸਾ ਹੈ, ਉਹ ਲੋਕਾਂ ਉੱਤੇ ਲੱਗਦਾ ਰਹੇ।

ਸਪੀਕਰ ਸਾਹਿਬ, ਮੈਂ ਪੰਜਾਬ ਦੀ ਸੈਰ-ਸਪਾਟਾ ਨੀਤੀ ਬਾਰੇ ਕਹਾਂਗੀ ਕਿ ਪੰਜਾਬ ਦਾ ਜਿਹੋ-ਜਿਹਾ ਕਲਚਰ ਹੈ, ਜਿਹੋ-ਜਿਹਾ ਪੰਜਾਬ ਦਾ ਪਾਣੀ ਹੈ ਅਤੇ ਜਿਹੋ-ਜਿਹੇ ਪੰਜਾਬ ਦੇ ਵੱਖ-ਵੱਖ ਹਿੱਸੇ ਹਨ, ਚਾਹੇ ਉਹ ਧਾਰਮਿਕ ਤੌਰ ਤੇ ਹਨ, ਚਾਹੇ ਉਹ ਇਤਿਹਾਸਕ ਤੌਰ ਤੇ ਹਨ, ਹਰ ਇੱਕ ਲਈ ਸੈਰ-ਸਪਾਟਾ ਹੱਬ ਹੋਣੀ ਚਾਹੀਦੀ ਸੀ, ਉਸ ਲਈ ਇੱਕਾ-ਦੁੱਕਾ ਥਾਵਾਂ ਨੂੰ ਛੱਡ ਕੇ ਕੋਈ ਨਾਮੋ ਨਿਸ਼ਾਨ ਨਹੀ ਹੈ, ਪੰਜਾਬ ਸਰਕਾਰ ਪੰਜਾਬ ਦੀ ਸੈਰ-ਸਪਾਟਾ ਪਾਲਿਸੀ ਨੂੰ ਲੈ ਕੇ ਆ ਰਹੀ ਹੈ।

ਇਸ ਤੋਂ ਇਲਾਵਾ ਇੱਕ ਵੱਡੀ ਰਾਹਤ ਐਨ.ਆਰ.ਆਈ. ਲਈ ਵੀ ਹੈ, ਐਨ.ਆਰ.ਆਈ. ਕੈਨੇਡਾ, ਅਮਰੀਕਾ ਜਾਂ ਯੂਰਪ ਵਾਲੇ ਹੀ ਨਹੀਂ ਹੁੰਦੇ, ਇਹ ਛੋਟੇ ਮੁਲਕਾਂ ਦੇ ਵੀ ਹੁੰਦੇ ਹਨ, ਐਨ.ਆਰ.ਆਈ. ਦੁਬਈ, ਬਹਿਰੀਨ ਅਤੇ ਹੋਰ ਮੁਲਕਾਂ ਵਾਲੇ ਵੀ ਹੁੰਦੇ ਹਨ। ਜਿਹੜੀ ਸਸਤੀ ਏਅਰਪੋਰਟ ਨੂੰ ਬੱਸ ਸੇਵਾ ਸ਼ੁਰੂ ਕੀਤੀ ਗਈ ਹੈ, ਇਹ ਵੀ ਸਰਕਾਰ ਦਾ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਟਰਾਂਸਪੋਰਟ ਮੰਤਰੀ ਨੇ ਇਸ ਉੱਤੇ ਮਿਹਨਤ ਕੀਤੀ ਹੈ।

ਅਖੀਰ ਵਿੱਚ ਮੇਰੀ ਵਿਰੋਧੀ ਧਿਰ ਨੂੰ ਅਪੀਲ ਹੈ ਕਿ ਜਿਹੜੀਆਂ ਚੀਜ਼ਾਂ ਤੁਸੀਂ ਉਠਾਉਂਦੇ ਹੋ, ਜਿਹੜੀਆਂ ਤੁਸੀਂ ਲਾਅ ਐਂਡ ਆਰਡਰ ਦੀਆਂ ਗੱਲਾਂ ਕਰਦੇ ਹੋ, ਇਸ ਲਈ ਮੈਂ ਕਹਾਂਗੀ ਕਿ ਪੰਜਾਬ ਬਿਲਕੁਲ ਸ਼ਾਂਤੀਪੂਰਨ ਅਤੇ ਅਮਨ-ਅਮਾਨ ਪੁਰ ਹੈ। ਜਿਹੜੇ ਲੋਕ ਹਨ, ਉਹ ਪੰਜਾਬ ਨੂੰ ਪਿਆਰ ਕਰਨ ਵਾਲੇ ਹਨ। ਜਿਹੜੀਆਂ ਤੁਸੀਂ ਗੱਲਾਂ ਕਰਦੇ ਹੋ, ਉਹ ਗੱਲਾਂ ਅਸੀਂ ਆਪਣੀ ਜ਼ੁਬਾਨ ਤੇ ਨਹੀਂ ਲਿਆਉਣਾ ਚਾਹੁੰਦੇ, ਜਿਸ ਪਾਸੇ ਤੁਸੀਂ ਧੱਕਣ ਦੀ ਕੋਸ਼ਿਸ਼ ਕਰਦੇ ਹੋ ਜਾਂ ਜੋ ਤੁਸੀਂ ਲੋਕਾਂ ਨੂੰ ਦਿਖਾਉਣ ਦੀ ਕੋਸ਼ਿਸ਼ ਕਰਦੇ ਹੋ, ਪਰਮਾਤਮਾ ਨਾ ਕਰੇ ਕਿ ਕਦੇ ਕੋਈ ਅਜਿਹਾ ਕੰਮ ਪੰਜਾਬ ਵਿੱਚ ਹੋਵੇ। ਸੋ, ਸਰਦਾਰ ਭਗਵੰਤ ਸਿੰਘ ਜੀ ਮਾਨ ਨੇ ਪੰਜਾਬ ਵਿੱਚ ਸ਼ਾਂਤੀ ਲਿਆਉਣ ਲਈ ਅਤੇ ਸ਼ਾਂਤੀ ਬਣਾਈ ਰੱਖਣ ਲਈ ਹਰ ਕਦਮ ਚੁੱਕਿਆ ਹੈ। ਮੇਰੀ ਤੁਹਾਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਇਹੋ-ਜਿਹੀਆਂ ਗੱਲਾਂ ਨਾ ਕਰੋ। ਜਿਵੇਂ ਸਾਹਮਣੇ ਬੈਠ ਕੇ ਬਾਜਵਾ ਸਾਹਿਬ ਕਹਿ ਰਹੇ ਸਨ ਕਿ ਸਾਡਾ ਕਿਸੇ ਨੇ ਬਾਹਰ ਗੋਲੀ ਮਾਰ ਕੇ ਕਤਲ ਕਰ ਦਿੱਤਾ ਤਾਂ ਇਸ ਸਭ ਦੀ ਜ਼ਿੰਮੇਵਾਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਹੋਵੇਗੀ। ਤੁਸੀਂ ਲੋਕਾਂ ਨੂੰ ਪਰਵੋਕ ਕਰਦੇ ਹੋ, ਤੁਸੀਂ ਲੋਕਾਂ ਨੂੰ ਉਹ ਰਾਹ ਦਿਖਾਉਂਦੇ ਹੋ। ਤੁਸੀਂ ਕੋਸ਼ਿਸ਼ ਕਰਦੇ ਹੋ ਕਿ ਲੋਕ ਇਸ ਰਸਤੇ ਉੱਤੇ ਤੁਰਨ ਪਰ ਪੰਜਾਬ ਦੇ ਲੋਕ ਬਹੁਤ ਸਿਆਣੇ ਹੋ ਗਏ ਹਨ, ਉਨ੍ਹਾਂ ਨੇ ਬਹੁਤ ਕੁਝ ਹੰਢਾਇਆ ਹੋਇਆ ਹੈ, ਮੈਨੂੰ ਉਮੀਦ ਹੈ ਕਿ ਉਹ ਹੁਣ ਇਨ੍ਹਾਂ ਚੀਜ਼ਾਂ ਪਿੱਛੇ ਨਹੀਂ ਲੱਗਣਗੇ। ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਵਾਰ ਫਿਰ ਧੰਨਵਾਦ ਕਰਦੀ ਹਾਂ ਅਤੇ ਮੈਂ ਮਾਨਯੋਗ ਗਵਰਨਰ ਸਾਹਿਬ ਦੇ ਭਾਸ਼ਣ ਦੀ ਪੂਰੀ ਤਰ੍ਹਾਂ ਤਾਈਦ ਕਰਦੀ ਹਾਂ।

**ਮਾਨਯੋਗ ਡਿਪਟੀ ਸਪੀਕਰ:** ਬਹੁਤ ਬਹੁਤ ਧੰਨਵਾਦ ਪਰ ਜਿਹੜਾ ਹੁਸ਼ਿਆਰਪੁਰ ਤੋਂ ਬਲਾਚੌਰ ਤੱਕ ਟੋਲ ਪਲਾਜ਼ੇ ਸੀ.ਐਮ. ਸਾਹਿਬ ਨੇ ਬੰਦ ਕੀਤੇ ਹਨ, ਮੈਂ ਸੋਚਿਆ ਸੀ ਕਿ ਉਨ੍ਹਾਂ ਬਾਰੇ ਵੀ ਕੁਝ ਕਹੋਗੇ ਪਰੰਤੂ ਤੁਸੀਂ ਕੁਝ ਕਿਹਾ ਨਹੀਂ। ਕੋਈ ਗੱਲ ਨਹੀਂ। ਦੁਆਬੇ ਵਾਲੇ ਹਮੇਸ਼ਾ ਹੁਸ਼ਿਆਰਪੁਰ ਨੂੰ ਭੁੱਲ ਜਾਂਦੇ ਹੋ।(ਸ਼੍ਰੀਮਤੀ ਇੰਦਰਜੀਤ ਕੌਰ ਮਾਨ ਨੂੰ ਸੰਬੋਧਨ ਕਰਦੇ ਹੋਏ) (ਹਾਸਾ) ਹਾਂ ਜੀ, ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਜੀ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਜਗਰਾਉਂ, ਐਸ.ਸੀ.):** ਡਿਪਟੀ ਸਪੀਕਰ ਸਾਹਿਬ, ਧੰਨਵਾਦ ਜੀ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਪੈਰ੍ਹਾ ਨੰ. 26 ਤੇ 27 ਉੱਤੇ ਬੋਲਣ ਲਈ ਸਮਾਂ ਦਿੱਤਾ ਹੈ। ਸਪੀਕਰ

ਸਾਹਿਬ, ਸਭ ਤੋਂ ਪਹਿਲਾਂ ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਡਾਕਟਰ ਅੰਬੇਡਕਰ ਸਕਾਲਰਸ਼ਿਪ ਸਕੀਮ ਅੰਦਰ ਇੱਕ ਪੋਰਟਲ ਚਾਲੂ ਕੀਤਾ ਹੈ, ਜਿੱਥੇ 2 ਲੱਖ 47 ਹਜ਼ਾਰ 49 ਐਪਲੀਕੇਸ਼ਨਜ਼ ਪ੍ਰਾਪਤ ਹੋਈਆਂ ਹਨ, ਨਾਲ ਦੀ ਨਾਲ 174 ਕਰੋੜ 40 ਪ੍ਰਤੀਸ਼ਤ ਹਿੱਸਾ ਬੱਚਿਆਂ ਦਾ ਜਾਰੀ ਕਰਨ ਦਾ ਤਹੱਈਆ ਕੀਤਾ। ਸਪੀਕਰ ਸਾਹਿਬ, ਮੈਂ ਤੁਹਾਡੇ ਮਧਿਅਮ ਇੱਕ ਗੱਲ ਹੋਰ ਕਹਿਣੀ ਚਾਹਾਂਗੀ ਕਿ ਸਮੇਂ ਦੀਆਂ ਸਰਕਾਰਾਂ ਵੱਲੋਂ ਜੋ ਐਸ.ਸੀ. ਵਿਦਿਆਰਥੀਆਂ ਦੇ ਲਈ ਸਕੀਮ, ਸਕਾਲਰਸ਼ਿਪ ਪੋਸਟ ਮੈਟਰਿਕ ਸਕੀਮ 2006 ਵਿੱਚ ਜਾਰੀ ਕੀਤੀ ਗਈ ਸੀ ਅਤੇ ਕੇਂਦਰ ਦੀ ਹਦਾਇਤ ਦੇ ਮੁਤਾਬਿਕ ਇਹ ਸਕੀਮ ਆਪਣੇ-ਆਪ 2017 ਤੱਕ ਰਾਜ ਸਰਕਾਰ ਦੇ ਸਿਰ ਤੇ ਆ ਜਾਣੀ ਸੀ ਤੇ ਨਾਲ ਦੀ ਨਾਲ ਇਹ ਸਕੀਮ ਦੇ ਵਿੱਚੋਂ ਰਾਜ ਸਰਕਾਰ ਨੇ ਆਪਣੇ-ਆਪਣੇ ਜਿਹੜੇ ਬੱਚੇ ਸਨ, ਉਨ੍ਹਾਂ ਨੂੰ ਅਡਾਪਟ ਕਰਨਾ ਸੀ, ਉਸ ਤੋਂ ਉਪਰਲੀ ਲਿਮਟ ਜਿਹੜੀ ਹੋਣੀ ਸੀ, ਉਸ ਨੂੰ ਕੇਂਦਰ ਸਰਕਾਰ ਨੇ ਬੀਅਰ ਕਰਨਾ ਸੀ ਪਰ ਬੜੀ ਦੁਖ ਵਾਲੀ ਗੱਲ ਹੈ ਕਿ ਸਰਕਾਰਾਂ ਨੇ ਇਸ ਪਾਸੇ ਵੱਲ ਕੋਈ ਧਿਆਨ ਨਹੀਂ ਦਿੱਤਾ। 2012 ਤੱਕ ਇਹ ਸਕੀਮ ਜਦੋਂ ਅਕਾਲੀ ਦਲ ਦੀ ਸਰਕਾਰ ਸੀ, ਇਹ ਸਕੀਮ ਸਿਆਸਤ ਦੀ ਭੇਂਟ ਚੜ੍ਹਨੀ ਸ਼ੁਰੂ ਹੋ ਗਈ। ਉਸ ਤੋਂ ਬਾਅਦ ਜਿਹੜਾ ਚਿੱਠੀਆਂ ਦਾ ਸਿਲਸਿਲਾ ਸਾਲ 2015-16-17 ਤੋਂ ਕੇਂਦਰ ਵੱਲ ਆਪਣੇ ਨਿੱਜੀ ਹਾਲਾਤ ਦੱਸ ਕੇ ਪੋਸਟ ਮੈਟਰਿਕ ਸਕਾਲਰਸ਼ਿਪ ਵਾਲੇ ਬੱਚਿਆਂ ਲਈ ਹਾਂ ਦਾ ਨਾਅਰਾ ਮਾਰਨਾ ਚਾਹੀਦਾ ਸੀ, ਉਹ ਸਮੇਂ ਦੇ ਅਫਸਰਾਂ ਨੇ, ਸਮੇਂ ਦੀਆਂ ਸਰਕਾਰਾਂ ਨੇ ਇਹ ਚਿੱਠੀਆਂ ਦਾ ਸਿਲਸਿਲਾ ਉਦੋਂ ਸ਼ੁਰੂ ਨਹੀਂ ਕੀਤਾ, ਜਦੋਂ ਸਾਨੂੰ ਲੋੜ ਸੀ। ਸਭ ਤੋਂ ਮਾੜੇ ਹਾਲਾਤ ਸਾਡੇ ਬੱਚਿਆਂ ਦੇ ਹੋਏ, ਜਦੋਂ 2017 ਵਿੱਚ ਕਾਂਗਰਸ ਸਰਕਾਰ ਆਈ, ਉਨ੍ਹਾਂ ਨੇ ਵਾਰ ਵਾਰ ਚਿੱਠੀ-ਪੱਤਰ ਸ਼ੁਰੂ ਕੀਤਾ

GK/HS 4.30 6-3--2023

ਤਾਂ ਕੇਂਦਰ ਸਰਕਾਰ ਵੱਲੋਂ 309 ਕਰੋੜ ਰੁਪਿਆ ਜਾਰੀ ਹੋਇਆ। ਇਹ ਬੱਚਿਆਂ ਦਾ ਵਜ਼ੀਫਾ ਸੀ ਪਰ ਜਾਰੀ ਹੋਣ ਤੋਂ ਬਾਅਦ ਇਹ ਵੰਡਿਆ ਹੀ ਨਹੀਂ ਗਿਆ। ਇਹ ਸਾਰੀ ਦੀ ਸਾਰੀ ਰਕਮ ਪਤਾ ਨਹੀਂ ਕਿੱਥੇ ਚਲੇ ਗਈ। ਸਮੇਂ ਸਮੇਂ ਤੇ ਅਸੀਂ ਵਿਰੋਧੀ ਧਿਰ ਹੋਣ ਦੇ ਨਾਤੇ ਧਰਨੇ ਲਗਾਏ, ਮੁਜ਼ਾਹਰੇ ਕੀਤੇ। ਇਹ ਪੈਸਾ ਜੋ ਕਿ ਬੱਚਿਆਂ ਦੀ ਪੜ੍ਹਾਈ ਲਈ ਖਰਚਿਆ ਜਾਣਾ ਚਾਹੀਦਾ ਸੀ, ਇਹ ਪੈਸਾ ਸਰਕਾਰਾਂ ਦੀ ਭੇਟ ਚੜ੍ਹ ਗਿਆ।

ਡਿਪਟੀ ਸਪੀਕਰ ਸਾਹਿਬ, ਬੱਚਿਆਂ ਦੀ ਸਭ ਤੋਂ ਮਾੜੀ ਹਾਲਤ ਸਾਲ 2017-18, 2018-19 ਅਤੇ ਸਾਲ 2019-20 ਵਿੱਚ ਹੋਈ। ਇਸ ਸਮੇਂ ਵਿੱਚ ਨਾ ਤਾਂ ਰਾਜ ਸਰਕਾਰ ਵੱਲੋਂ ਕੋਈ ਸਕੀਮ ਚਾਲੂ ਕੀਤੀ ਗਈ ਅਤੇ ਨਾ ਹੀ ਕੇਂਦਰ ਸਰਕਾਰ ਦੀ ਕਿਸੇ ਸਕੀਮ ਅੰਡਰ ਫੰਡਜ਼ ਆਏ। ਪੰਜਾਬ ਸਰਕਾਰ ਨੇ ਜੋ ਆਪਣਾ ਫਰਜ਼ ਨਿਭਾਉਣਾ ਸੀ ਉਹ ਫਰਜ਼ ਨਿਭਾਉਣ ਵਿੱਚ ਇਹ ਪੂਰੀ ਤਰ੍ਹਾਂ ਫੇਲ੍ਹ ਹੋਏ ਜਿਸ ਕਾਰਨ ਸਾਡੇ ਅਨੇਕਾਂ ਬੱਚੇ ਸਮੇਂ ਸਮੇਂ ਤੇ ਪੜ੍ਹਾਈ ਛੱਡ ਕੇ ਲਾਂਭੇ ਹੁੰਦੇ ਗਏ ਅਤੇ ਖੁਦਕੁਸ਼ੀਆਂ ਕਰਦੇ ਰਹੇ। ਡਿਪਟੀ ਸਪੀਕਰ ਸਾਹਿਬ, ਮੈਂ

ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਨੂੰ ਦਰਖਾਸਤ ਕਰਦੀ ਹਾਂ ਕਿ ਆਪਣੀ ਸਰਕਾਰ ਕੋਲ ਇੱਕ ਅੰਕੜਾ ਹੋਣਾ ਚਾਹੀਦਾ ਹੈ ਕਿ ਜੋ ਪੋਸਟ ਸਕਾਲਰਸ਼ਿਪ ਮੈਟ੍ਰਿਕਸ ਸੀ ਇਹ ਹਾਇਰ ਐਜੁਕੇਸ਼ਨ ਲਈ ਸੀ, ਮੈਡੀਕਲ ਸਟੂਡੈਂਟਸ ਵਾਸਤੇ ਸੀ, ਇਹ ਵੈਟਰਨਰੀ ਸਾਇੰਸ ਵਾਲੇ ਬੱਚਿਆਂ ਲਈ ਸੀ ਅਤੇ ਟੈਕਨੀਕਲ ਐਜੁਕੇਸ਼ਨ ਵਾਲਿਆਂ ਵਾਸਤੇ ਸੀ। ਅੱਜ ਸਾਡੇ ਕੋਲ ਇਹ ਸਾਰਾ ਡਾਟਾ ਹੋਣਾ ਚਾਹੀਦਾ ਹੈ ਕਿ ਸਰਕਾਰ ਅਜੇ ਤੱਕ ਕਿੰਨੇ ਬੱਚਿਆਂ ਦਾ ਵਜ਼ੀਫਾ ਜਾਰੀ ਨਹੀਂ ਕਰ ਸਕੀ ਅਤੇ ਕਿੰਨੇ ਬੱਚੇ ਅਜਿਹੇ ਹਨ ਜਿਨ੍ਹਾਂ ਨੇ 2-3 ਸਾਲ ਦਾ ਕੋਰਸ ਸ਼ੁਰੂ ਕੀਤਾ ਸੀ ਅਤੇ ਪਹਿਲੇ ਸਾਲ ਜਿਵੇਂ ਕਿਵੇਂ ਕਰਕੇ ਉਨ੍ਹਾਂ ਨੇ ਕੋਰਸ ਦੀ ਫੀਸ ਤਾਂ ਭਰ ਦਿੱਤੀ ਪਰ ਅਗਲੇ ਸਾਲਾਂ ਵਿੱਚ ਉਹ ਕਿਸੇ ਕਾਰਨ ਕਰਕੇ ਵਿੱਚੋਂ ਹੀ ਪੜ੍ਹਾਈ ਛੱਡ ਕੇ ਚਲੇ ਗਏ। ਅਜਿਹੇ ਬੱਚਿਆਂ ਲਈ ਸਾਡੀ ਸਰਕਾਰ ਨੂੰ ਕੋਈ ਵਿਸ਼ੇਸ਼ ਸਹੂਲਤ ਦੇਣੀ ਚਾਹੀਦੀ ਹੈ ਤਾਂ ਕਿ ਉਹ ਆਪਣੀ ਡਿਗਰੀ ਪੂਰੀ ਕਰ ਸਕੇ। ਮੈਂ ਮੰਤਰੀ ਸਾਹਿਬ ਨੂੰ ਵੀ ਕਹਾਂਗੀ ਕਿ ਉਹ ਨੋਟ ਕਰ ਲੈਣ ਸਭ ਤੋਂ ਵੱਧ ਮਾੜਾ ਹਾਲ ਉਨ੍ਹਾਂ ਬੱਚਿਆਂ ਦਾ ਹੋਇਆ ਹੈ ਜਿਨ੍ਹਾਂ ਤੋਂ ਪ੍ਰਾਈਵੇਟ ਸਕੂਲਾਂ ਅਤੇ ਪ੍ਰਾਈਵੇਟ ਕਾਲਜਾਂ ਨੇ ਮਨਮਰਜ਼ੀ ਕਰਦੇ ਹੋਏ ਬੱਚਿਆਂ ਤੋਂ ਬਲੈਂਕ ਚੈੱਕ ਵੀ ਲੈ ਲਏ, ਬੱਚਿਆਂ ਤੋਂ ਫੀਸ ਵੀ ਲੈ ਲਈ ਅਤੇ ਜਿਹੜਾ ਅੱਧ-ਪਚੱਧਾ stipend ਆਇਆ ਉਹ ਵੀ ਆਪਣੇ ਖਾਤੇ ਵਿੱਚ ਲੈ ਲਿਆ। ਸਾਡੀ ਸਰਕਾਰ ਨੂੰ ਇਸ ਪਾਸੇ ਵੱਲ ਸਪੈਸ਼ਲ ਧਿਆਨ ਦੇਣਾ ਚਾਹੀਦਾ ਹੈ ਕਿ ਅੱਜ ਕਿੰਨੇ ਅਜਿਹੇ ਬੱਚੇ ਹਨ ਜਿਹੜੇ ਇਨ੍ਹਾਂ ਪ੍ਰਾਈਵੇਟ ਕਾਲਜਾਂ ਦੀ ਮਨਮਰਜ਼ੀ ਕਰਕੇ ਬਲੈਂਕ ਚੈੱਕ ਦੇ ਕੇਸ ਭੁਗਤ ਰਹੇ ਹਨ ਜਾਂ ਡਿਪਾਰਟਮੈਂਟ ਅਤੇ ਡਿਸਟ੍ਰਿਕਟ ਵਾਈਜ਼ ਡਾਟਾ ਚੈੱਕ ਕਰਵਾਇਆ ਜਾਵੇ ਕਿ ਕਿਹੜੇ ਬੱਚਿਆਂ ਦੀ ਕਾਲਜ ਮੈਨੇਜਮੈਂਟ ਅਤੇ ਬੱਚਿਆਂ ਦੀ ਲੜਾਈ ਚੱਲ ਰਹੀ ਹੈ। ਜਿੱਥੇ ਅਸੀਂ ਬੱਚਿਆਂ ਨੂੰ ਡਿਗਰੀਆਂ ਦਿਵਾ ਕੇ ਸਮਾਜ ਦੀ ਚੰਗੀ ਸੇਧ ਵੱਲ ਤੋਰਨਾ ਸੀ ਉੱਥੇ ਬੱਚੇ ਵਕੀਲ ਲੱਭਦੇ ਫਿਰਦੇ ਹਨ ਕਿ ਸਾਡਾ ਬਲੈਂਕ ਚੈੱਕ ਕਾਲਜ ਕੋਲ ਸੀ। ਕਾਲਜ ਵਾਲਿਆਂ ਨੇ ਹੀ ਉਨ੍ਹਾਂ ਤੇ ਫਰਾਡ ਦਾ ਕੇਸ ਲਗਾ ਦਿੱਤਾ। ਡਿਪਟੀ ਸਪੀਕਰ ਸਾਹਿਬ, ਇੱਥੇ ਹੀ ਬੱਸ ਨਹੀਂ। ਕੇਂਦਰ ਸਰਕਾਰ ਵੱਲੋਂ ਸਾਲ 2015-16 ਅਤੇ ਸਾਲ 2016-17 ਵਿੱਚ ਓ.ਬੀ.ਸੀਜ਼ ਲਈ 39 ਕਰੋੜ ਰੁਪਿਆ ਆਇਆ ਪਰ ਯੂ.ਸੀ. ਉਪਲਬਧ ਨਾ ਹੋਣ ਕਰਕੇ ਉਹ ਇੱਕ ਪੈਸਾ ਵੀ ਬੱਚਿਆਂ ਅਤੇ ਪਛੜੀਆਂ ਸ਼੍ਰੇਣੀਆਂ ਤੇ ਨਹੀਂ ਖਰਚਿਆ ਗਿਆ। ਡਿਪਟੀ ਸਪੀਕਰ ਸਾਹਿਬ, ਇਹ ਐਸ.ਸੀ. ਬੱਚਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਬੱਚਿਆਂ ਨੂੰ ਸਿਰਫ ਤੇ ਸਿਰਫ ਪੜ੍ਹਾਈ ਲਈ ਸਰਕਾਰ ਤੋਂ ਹੀ ਆਸ ਹੁੰਦੀ ਹੈ। ਜੇਕਰ ਸਰਕਾਰ ਇਨ੍ਹਾਂ ਬੱਚਿਆਂ ਦੇ ਸਿਰ ਤੇ ਹੱਥ ਰੱਖ ਦੇਵੇ ਤਾਂ ਇਹ ਬਹੁਤ ਟਾਪ ਦੇ ਇੰਜੀਨੀਅਰ ਬਣ ਸਕਦੇ ਹਨ। ਇਹ ਬੱਚੇ ਹਾਈ ਲੈਵਲ ਦੇ ਡਾਕਟਰ ਵੀ ਬਣ ਸਕਦੇ ਹਨ ਪਰ ਜੇਕਰ ਕਿਤੇ ਇਨ੍ਹਾਂ ਨੂੰ ਰੋਟੀ ਦੇ ਵੀ ਲਾਲੇ ਪੈ ਜਾਣ, ਇਨ੍ਹਾਂ ਨੂੰ ਪੜ੍ਹਾਈ ਦੇ ਵੀ ਲਾਲੇ ਪੈ ਜਾਣ ਤਾਂ ਅਸੀਂ ਕਿਵੇਂ ਆਸ ਰੱਖ ਸਕਦੇ ਹਾਂ ਕਿ ਇਹ ਬੱਚੇ ਚੰਗੀ ਮੁੱਖ ਧਾਰਾ ਵਿੱਚ ਜੁੜ ਸਕਦੇ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਨੂੰ ਦਰਖਾਸਤ ਕਰਦੀ ਹਾਂ ਕਿ ਉਨ੍ਹਾਂ ਵੱਲੋਂ ਮੁੱਖ ਮੰਤਰੀ ਸਾਹਿਬ ਨਾਲ ਵਿਚਾਰ ਚਰਚਾ ਕਰਕੇ ਸ਼ਹਿਰਾਂ ਵਿੱਚ ਸਵੀਪਰਜ਼ ਦੇ ਬੱਚਿਆਂ ਦੀ ਪੜ੍ਹਾਈ ਲਈ ਇੱਕ ਵਿਸ਼ੇਸ਼ ਫੰਡ ਅਤੇ ਵਿਸ਼ੇਸ਼ ਸਕੀਮ ਲਾਂਚ ਕੀਤੀ ਜਾਵੇ ਕਿਉਂਕਿ ਉਹ ਜਿਹੜੀ ਪੜ੍ਹਾਈ ਕਰ ਸਕਦੇ ਹਨ ਉਨ੍ਹਾਂ ਬੱਚਿਆਂ ਨੂੰ ਉਨ੍ਹਾਂ ਦਾ ਹੱਕ ਮਿਲ ਸਕੇ। ਅਕਸਰ ਦੇਖਿਆ ਗਿਆ ਹੈ ਕਿ ਦੇਸ਼ ਦੇ ਇਤਿਹਾਸ ਵਿੱਚ ਸਮੇਂ ਦਰ ਸਮੇਂ ਤੇ ਹਕੂਮਤਾਂ ਦੇ ਨੇੜੇ ਰਹਿਣ ਵਾਲੇ ਸਫੈਦਪੋਸ਼ ਵੱਲੋਂ ਹਜ਼ਾਰਾਂ ਸਾਲਾਂ ਤੋਂ ਕਿਸੇ ਨਾ ਕਿਸੇ ਢੰਗ ਤੇ ਘੱਟ ਗਿਣਤੀਆਂ ਤੇ ਜਬਰ ਜ਼ੁਲਮ ਕੀਤਾ ਜਾਂਦਾ ਹੈ, ਜਿਹੜਾ ਕਿ ਅੱਜ ਵੀ ਨਿਰੰਤਰ ਜਾਰੀ ਹੈ।

4.35 06.03.2023 RK/HS Tiwana

ਖੇਤ-ਖਲਿਹਾਨਾਂ, ਕਾਰਖਾਨਿਆਂ ਤੇ ਦੇਸ਼ ਦੀਆਂ ਫੌਜਾਂ ਵਿੱਚ ਹਮੇਸ਼ਾ ਮੂਹਰੇ ਹੋ ਕੇ ਲੜਨ ਵਾਲੇ ਐਸ.ਸੀ./ਬੀ.ਸੀ. ਵਰਗ ਦੇ ਲੋਕ ਜਿਵੇਂ ਕਿ ਆਦਿ ਕਾਲ ਤੋਂ ਆਵਾਜ਼ ਉੱਠਦੀ ਆਈ ਹੈ। ਭਗਤ ਕਬੀਰ ਜੀ, ਬਾਬਾ ਫਰੀਦ ਜੀ, ਗੁਰੂ ਰਵਿਦਾਸ ਜੀ ਮਹਾਰਾਜ ਜੀ ਨੇ ਹਮੇਸ਼ਾ ਕਿਰਤੀ ਲੋਕਾਂ ਦੇ ਹੱਕਾਂ ਦੀ ਗੱਲ ਕੀਤੀ। ਜਿਸ ਨੂੰ ਇਨ੍ਹਾਂ ਨੇ ਆਪ ਵੀ ਸਹਿਆ। ਮੈਂ ਇੱਕੋ ਗੱਲ ਜ਼ਰੂਰ ਕਹਿੰਦੀ ਹਾਂ, ਮੈਂ ਖੁਦ ਇਸ ਫਲਸਫੇ ਨੂੰ ਮੰਨਦੀ ਹਾਂ। ਅੱਜ ਜੋ ਇਸ ਸਮਾਜ ਦੇ ਉੱਤੇ ਅੱਤਿਆਚਾਰ ਹੋ ਰਹੇ ਹਨ। ਜਿਹੜੇ ਸਾਡੇ ਸਮਾਜ ਨੂੰ ਤਰ੍ਹਾਂ-ਤਰ੍ਹਾਂ ਦੇ ਤਸੀਹੇ ਦਿੱਤੇ ਜਾਂਦੇ ਹਨ, ਤਸ਼ੱਦਦ ਕੀਤੇ ਜਾਂਦੇ ਹਨ। ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਾਂਗੀ, ਜਿਵੇਂ ਪਿੱਛੇ ਜਿਹੇ ਇਹ ਘਟਨਾਕ੍ਰਮ ਹੋਇਆ, ਉਨ੍ਹਾਂ ਲੋਕਾਂ ਨੂੰ ਸਜ਼ਾ ਦਿੱਤੀ। ਮੈਨੂੰ ਲਗਦਾ ਹੈ ਕਿ ਇਹ ਸਜ਼ਾ ਅਜਿਹੀ ਮਿਸਾਲੀ ਹੋਣੀ ਚਾਹੀਦੀ ਹੈ ਕਿ ਅੱਗੇ ਤੋਂ ਕੋਈ ਦੂਜਾ ਬੰਦਾ ਕੋਈ ਫਿਰ ਤੋਂ ਐਸੀ ਕਰਤੂਤ ਕਰਨ ਲੱਗੇ, ਹਰਕਤ ਕਰਨ ਲੱਗੇ ਤਾਂ ਇਨਸਾਨ ਨੂੰ ਇਨਸਾਨ ਸਮਝੇ ਅਤੇ ਉਸ ਨੂੰ ਡਰ ਸਮਾਜ ਦਾ ਡਰ ਲੱਗੇ, ਉਸ ਨੂੰ ਸਰਕਾਰਾਂ ਦਾ ਡਰ ਲੱਗੇ। ਇਸ ਕਰਕੇ ਮੈਂ ਇਹ ਜ਼ਰੂਰ ਕਹਿਣਾ ਚਾਹਾਂਗੀ ਕਿ ਬਿਜਲੀ ਦੇ ਬਿਲਾਂ ਵੱਲੋਂ ਗਰੀਬ ਘਰ ਦੇ ਲੋਕਾਂ ਨੂੰ ਰਾਹਤ ਦਿੱਤੀ ਹੈ।

ਦੂਜਾ, ਮੁਹੱਲਾ ਕਲੀਨਿਕਾਂ ਰਾਹੀਂ ਦਵਾਈ ਦੀ ਰਾਹਤ ਦਿੱਤੀ ਹੈ, ਪੜ੍ਹਾਈ ਦੀ ਰਾਹਤ ਦਿੱਤੀ ਹੈ। ਇਸ ਦੇ ਨਾਲ ਹੀ ਸਾਨੂੰ ਇਨ੍ਹਾਂ ਲੋਕਾਂ ਦੇ ਲਈ ਪ੍ਰੋਟੈਕਸ਼ਨ ਸੈੱਲ ਬਣਾ ਕੇ ਹਰ ਡਿਸਟ੍ਰਿਕਟ ਲੈਵਲ ਤੇ ਸੈੱਲ ਬਣਾ ਕੇ, ਨੋਡਲ ਅਫਸਰ ਲਗਾ ਕੇ, ਜਿਨ੍ਹਾਂ ਦਾ ਕੋਈ ਫੀਸ ਦਾ ਰੌਲਾ ਹੈ, ਜਿਨ੍ਹਾਂ ਨੂੰ ਕੋਈ ਕਾਲਜ ਤਸ਼ੱਦਦ ਕਰ ਰਿਹਾ ਹੈ। ਜਿਨ੍ਹਾਂ ਦਾ ਆਇਆ ਪੈਸਾ ਕਿਸੇ ਤਰ੍ਹਾਂ ਨਾਲ ਖਾਧਾ ਜਾ ਰਿਹਾ ਹੈ। ਜਿਨ੍ਹਾਂ ਦੀ ਪੜ੍ਹਾਈ ਛੁੱਟ ਗਈ ਜਾਂ ਕਿਸੇ ਹੋਰ ਚੀਜ਼ ਦਾ ਵੀ ਇਸ਼ੂ ਹੈ। ਇਸ ਤਰ੍ਹਾਂ ਜ਼ਿਲ੍ਹਾ ਲੈਵਲ ਤੇ, ਹਲਕਾ ਲੈਵਲ ਤੇ, ਬਲਾਕ ਲੈਵਲ ਤੇ ਕਮੇਟੀਆਂ ਬਣਾ ਕੇ ਇਸ ਚੀਜ਼ ਦਾ ਜ਼ਰੂਰ ਹੱਲ ਕਰਨਾ ਚਾਹੁੰਦੇ ਹਾਂ। ਜੇਕਰ ਅਸੀਂ ਬਾਬਾ ਸਾਹਿਬ ਦੇ ਫਲਸਫੇ ਤੇ ਅੱਗੇ ਵਧਣਾ

ਚਾਹੁੰਦੇ ਹਾਂ ਤਾਂ ਸਾਨੂੰ ਇਹ ਜ਼ਰੂਰ ਕਰਨਾ ਪਵੇਗਾ। ਡਿਪਟੀ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ, ਤੁਸੀਂ ਮੈਨੂੰ ਰਾਜਪਾਲ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ। (ਥੰਪਿੰਗ)

**ਮਾਨਯੋਗ ਡਿਪਟੀ ਸਪੀਕਰ :** ਡਾਕਟਰ ਨਛੱਤਰ ਪਾਲ ਜੀ ਤੁਸੀਂ ਅੱਜ ਬੋਲੋਗੇ ਜਾਂ ਕੱਲ੍ਹ ਬੋਲੋਗੇ? ਅੱਜ ਬੋਲੋਗੇ, ਠੀਕ ਹੈ। (ਵਿਘਨ...) ਇਨ੍ਹਾਂ ਨੂੰ ਬੋਲਣ ਦਿਓ, ਇਹ ਮੇਰੇ ਗੁਆਂਢੀ ਹਨ।

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ, ਐਸ.ਸੀ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਤੁਹਾਡਾ ਤਹਿ ਦਿਲੋਂ ਧੰਨਵਾਦੀ ਹਾਂ ਔਰ ਮੈਂ ਸਮੁੱਚੇ ਹਾਊਸ ਦਾ ਧੰਨਵਾਦੀ ਹਾਂ। ਮੈਂ ਧੰਨਵਾਦੀ ਹਾਂ ਸਰਦਾਰ ਭਗਵੰਤ ਸਿੰਘ ਮਾਨ ਜੀ ਦਾ, ਉਨ੍ਹਾਂ ਦੀ ਸਮੁੱਚੀ ਕੈਬਨਿਟ ਦਾ ਅਤੇ ਸਾਰੇ ਸਾਥੀਆਂ ਦਾ ਧੰਨਵਾਦੀ ਹਾਂ ਜਿਨ੍ਹਾਂ ਦਾ ਸਾਨੂੰ ਹਮੇਸ਼ਾ ਪਿਆਰ ਸਤਿਕਾਰ ਮਿਲਿਆ। ਮੈਂ ਪੰਜਾਬ ਸ਼ਡਿਊਲਡ ਕਾਸਟ ਐਂਡ ਬੈਕਵਰਡ ਕਲਾਸਿਜ਼ ਐਕਟ 2006 ਦੇ ਤਹਿਤ ਐਡਵੋਕੇਟ ਜਨਰਲ ਦੇ ਦਫਤਰ ਵਿਖੇ ਸਰਕਾਰ ਵੱਲੋਂ 158 ਲਾਅ ਅਫਸਰਾਂ ਦੀ ਭਰਤੀ ਕੀਤੀ ਗਈ, ਉਸ ਸਮੇਂ ਰਿਜ਼ਰਵੇਸ਼ਨ ਪਾਲਿਸੀ ਨੂੰ ਅੱਖੋਂ ਪਰੋਖੇ ਕੀਤਾ ਗਿਆ ਹੈ। 20 ਅਗਸਤ, 2022 ਨੂੰ ਨਵਾਂ ਇਸ਼ਤਿਹਾਰ ਜਾਰੀ ਕਰਕੇ 58 ਲਾਅ ਅਫਸਰਾਂ ਦੀਆਂ ਜਿਹੜੀਆਂ ਪੋਸਟਾਂ ਕੱਢੀਆਂ ਗਈਆਂ ਹਨ, ਉਹ ਅਜੇ ਤੱਕ ਭਰੀਆਂ ਨਹੀਂ। ਮੈਂ ਇਸ ਗੱਲੋਂ ਧੰਨਵਾਦ ਕਰਦਾ ਹਾਂ ਕਿ ਪਹਿਲੀ ਵਾਰ 58 ਪੋਸਟਾਂ ਪੰਜਾਬ ਦੇ ਅੰਦਰ ਅਨੁਸੂਚਿਤ ਜਾਤੀਆਂ ਦੀਆਂ ਏ.ਜੀ. ਦਫਤਰ ਅੰਦਰ ਕੱਢੀਆਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਤੁਰੰਤ ਭਰ ਕੇ ਇਨ੍ਹਾਂ ਨੂੰ ਲੋਕਾਂ ਨੂੰ ਬਣਦੀ ਨੁਮਾਇੰਦਗੀ ਦੇਣੀ ਚਾਹੀਦੀ ਹੈ। ਇਸੇ ਲੜੀ ਤਹਿਤ ਜਿਹੜੇ ਸਰਕਾਰੀ ਮੁਲਾਜ਼ਮ ਹਨ, ਉਨ੍ਹਾਂ ਦੀ ਪੀ.ਸੀ.ਐਸ. ਦੇ ਅੰਦਰ ਰਿਜ਼ਰਵੇਸ਼ਨ ਹੈ, ਉਹ ਨਿਯੁਕਤੀਆਂ ਵੀ ਕੀਤੀਆਂ ਜਾਣ। ਮਿਤੀ 10.10.2014 ਦਾ ਪੱਤਰ ਰੱਦ ਕਰਕੇ 85ਵੀਂ ਸੰਵਿਧਾਨਕ ਸੋਧ ਲਾਗੂ ਕਰਕੇ ਲਗਭਗ ਤਿੰਨ ਲੱਖ ਮੁਲਾਜ਼ਮ ਜੋ ਕਿ 8 ਸਾਲ ਤੋਂ ਪਰਸੋਨਲ ਡਿਪਾਰਟਮੈਂਟ ਕਰਕੇ ਸੰਤਾਪ ਭੋਗ ਰਹੇ ਹਨ ਉਨ੍ਹਾਂ ਨੂੰ ਵੀ ਉਨ੍ਹਾਂ ਦਾ ਬਣਦਾ ਹੱਕ ਮਿਲ ਸਕੇ। ਪੋਸਟ ਮੈਟ੍ਰਿਕ ਸਕਾਲਰਸ਼ਿਪ ਦਾ ਆਡਿਟ ਜਲਦੀ ਕਰਵਾ ਕੇ, ਜਿਹੜੀਆਂ ਡਿਗਰੀਆਂ ਰੁਕੀਆਂ ਹੋਈਆਂ ਹਨ ਜਾਂ ਜਿਹੜੇ ਕਾਲਜ ਬੱਚਿਆਂ ਨੂੰ ਡਿਗਰੀਆਂ ਨਹੀਂ ਦੇ ਰਹੇ, ਉਨ੍ਹਾਂ ਨੂੰ ਡਿਗਰੀਆਂ ਦਿਵਾਉਣੀਆਂ ਚਾਹੀਦੀਆਂ ਹਨ।

ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੀ ਅਵਾਜ਼ ਅਜੀਤ, ਪੀ.ਟੀ.ਸੀ., ਪੰਜਾਬ ਵਿਧਾਨ ਸਭਾ ਦੀ ਕਵਰੇਜ ਰੋਕਣ ਤੋਂ ਰੋਕਣਾ, ਇਸ਼ਤਿਹਾਰ ਬੰਦ ਕਰਨਾ, ਸੰਪਾਦਕ ਸਾਹਿਬ ਨੂੰ ਸਰਕਾਰੀ ਦਫਤਰ ਤੋਂ ਧਮਕੀਆਂ ਮਿਲਣਾ, ਇਹ ਇੱਕ ਬਹੁਤ ਵੱਡੀ ਚਿੰਤਾ ਦਾ ਵਿਸ਼ਾ ਹੈ। ਦੇਸ਼ ਦੇ ਸੰਵਿਧਾਨ ਦੇ ਮੁਤਾਬਿਕ ਜਿਹੜੇ ਲੋਕ ਆਪਣੀਆਂ ਸਜ਼ਾਵਾਂ ਪੂਰੀਆਂ ਕਰ ਚੁੱਕੇ ਹਨ, ਉਨ੍ਹਾਂ ਵਿੱਚ 9 ਲੋਕ ਹਨ, ਜਿਨ੍ਹਾਂ ਵਿੱਚ ਪ੍ਰੋਫੈਸਰ ਦਵਿੰਦਰ ਪਾਲ ਸਿੰਘ ਭੁੱਲਰ, ਭਾਈ ਜਗਤਾਰ ਸਿੰਘ ਜੀ ਹਵਾਰਾ, ਭਾਈ ਪਰਮਜੀਤ ਸਿੰਘ ਭਿਓਰਾ, ਭਾਈ ਜਗਤਾਰ ਸਿੰਘ

ਤਾਰਾ, ਭਾਈ ਗੁਰਮੀਤ ਸਿੰਘ, ਭਾਈ ਬਲਵੰਤ ਸਿੰਘ ਰਾਜੋਆਣਾ, ਭਾਈ ਲਖਵਿੰਦਰ ਸਿੰਘ, ਭਾਈ ਸ਼ਮਸ਼ੇਰ ਸਿੰਘ, ਭਾਈ ਗੁਰਦੀਪ ਸਿੰਘ ਖੇੜਾ ਜਿਹੜੇ ਕਿ ਲਗਭਗ ਜਿਹੜੀ ਸਜ਼ਾ ਮਿਲੀ ਸੀ, ਉਹ ਭੁਗਤ ਚੁੱਕੇ ਹਨ ਪਰੰਤੂ ਉਹ ਅੱਜ ਵੀ ਜੇਲ੍ਹਾਂ ਵਿੱਚ ਹਨ। ਇਸ ਦੇ ਲਈ ਸਾਨੂੰ ਸਾਂਝੀ ਰਣਨੀਤੀ ਬਣਾਉਣੀ ਚਾਹੀਦੀ ਹੈ। ਮੈਂ ਦੱਸਣਾ ਚਾਹਾਂਗਾ ਕਿ ਬਹੁਜਨ ਸਮਾਜ ਪਾਰਟੀ ਦੀ ਸਰਕਾਰ ਜਦੋਂ ਉੱਤਰ ਪ੍ਰਦੇਸ਼ ਵਿੱਚ ਆਈ, ਉਸ ਸਮੇਂ ਮੇਜਰ ਸਿੰਘ ਜੋ ਆਪਣੀ ਸਜ਼ਾ ਪੂਰੀ ਕਰ ਚੁੱਕਿਆ ਸੀ, ਸ਼੍ਰੀ ਕਾਂਸ਼ੀ ਰਾਮ ਜੀ ਨੇ ਇੱਕ ਬੋਰਡ ਦਾ ਗਠਨ ਕਰਕੇ ਉਸ ਦੀ ਰਿਹਾਈ ਕਰਵਾਈ।

ਕੁ.ਕ/ਬ.ਸ. 4.40 6.03.2023

ਹਲਵਾਰਾ ਏਅਰਪੋਰਟ ਦਾ ਨਾਂ ਸ਼ਹੀਦ ਕਰਤਾਰ ਸਿੰਘ ਸਰਾਭਾ ਜੀ ਦੇ ਨਾਂ ਤੇ ਰੱਖਿਆ ਗਿਆ ਹੈ। ਮੈਂ ਇਸ ਦੀ ਸ਼ਲਾਘਾ ਕਰਦਾ ਹਾਂ ਪਰ ਦੁਆਬੇ ਦੇ ਲੋਕ ਲੰਮੇ ਸਮੇਂ ਤੋਂ ਆਦਮਪੁਰ ਏਅਰਪੋਰਟ ਦਾ ਨਾਂ ਸ਼੍ਰੀ ਗੁਰੂ ਰਵੀਦਾਸ ਮਹਾਰਾਜ ਜੀ ਦੇ ਨਾਂ ਤੇ ਰੱਖਣ ਦੀ ਮੰਗ ਕਰਦੇ ਹਨ। ਸਾਨੂੰ ਉਹ ਮੰਗ ਵੀ ਪੂਰੀ ਕਰਨੀ ਚਾਹੀਦੀ ਹੈ। ਪਹਿਲੀ ਵਾਰ ਸ਼੍ਰੀ ਗੁਰੂ ਰਵੀਦਾਸ ਮਹਾਰਾਜ ਜੀ ਦਾ ਜਨਮ ਦਿਨ ਸਰਕਾਰ ਵੱਲੋਂ ਸਰਕਾਰੀ ਪੱਧਰ ਤੇ ਇਸ ਵਾਰ ਨਹੀਂ ਮਨਾਇਆ ਗਿਆ। ਆਉਣ ਵਾਲੇ ਸਮੇਂ ਤੇ ਇਸ ਦਾ ਜ਼ਰੂਰ ਧਿਆਨ ਰੱਖਣਾ ਚਾਹੀਦਾ ਹੈ। ਸੰਤ ਰਾਮਾਨੰਦ ਦੀ ਸ਼ਹੀਦੀ ਹੋਈ, ਝੂਠੇ ਮੁਕੱਦਮੇ ਬਣੇ, ਬਹੁਤ ਲੋਕ ਜੇਲ੍ਹਾਂ ਵਿੱਚ ਗਏ। ਝੂਠੇ ਮੁਕੱਦਮਿਆਂ ਦੀਆਂ ਸਜ਼ਾਵਾਂ ਹੋਈਆਂ। ਅੱਜ ਵੀ, ਪਿਛਲੀਆਂ ਸਰਕਾਰਾਂ ਸਮੇਂ ਪੁਲੀਟਿਕਲ ਲੋਕਾਂ ਤੇ ਧਾਰਾ 188 ਦੇ ਮੁਕੱਦਮੇ, ਡਿਜ਼ਾਸਟਰ ਮੈਨੇਜਮੈਂਟ ਦੇ ਮੁਕੱਦਮੇ ਕੀਤੇ ਗਏ। ਸਰਕਾਰ ਨੂੰ ਮੇਰੀ ਬੇਨਤੀ ਹੈ ਕਿ ਉਨ੍ਹਾਂ ਮੁਕੱਦਮਿਆਂ ਨੂੰ ਵੀ ਰੱਦ ਕੀਤਾ ਜਾਣਾ ਚਾਹੀਦਾ ਹੈ।

ਗਵਰਨਰ ਸਾਹਿਬ ਦੇ ਭਾਸ਼ਣ ਦੇ ਅੰਦਰ ਉਨ੍ਹਾਂ ਨੇ ਐਸ.ਸੀ., ਬੀ.ਸੀ. ਕਾਰਪੋਰੇਸ਼ਨ ਦੇ ਸਬੰਧ ਵਿੱਚ ਦੱਸਿਆ ਹੈ ਕਿ ਪੰਜਾਬ ਅੰਦਰ 242 ਐਸ.ਸੀ., 136 ਬੀ.ਸੀ. ਲੋਕਾਂ ਨੂੰ ਕਰਜ਼ਾ ਦਿੱਤਾ ਗਿਆ। ਜਿਨ੍ਹਾਂ ਲੋਕਾਂ ਦੀ ਆਬਾਦੀ ਪੰਜਾਬ ਦੇ ਅੰਦਰ ਲਗਭਗ 70 ਪਰਸੈਂਟ ਹੈ, ਕੀ ਤੁਸੀਂ ਮੰਨਦੇ ਹੋ ਕਿ ਸਿਰਫ 378 ਬੰਦਿਆਂ ਨੂੰ ਕਰਜ਼ਾ ਦੇਣਾ ਇੱਕ ਅਗਾਂਹਵਧੂ ਕਦਮ ਹੈ। ਇਸ ਤੇ ਸਾਨੂੰ ਦੁਬਾਰਾ ਵਿਚਾਰ ਕਰਨਾ ਚਾਹੀਦਾ ਹੈ। ਮੈਂ ਮਾਨਯੋਗ ਮੰਤਰੀ ਸਾਹਿਬ ਦਾ ਮੈਂ ਧੰਨਵਾਦੀ ਹਾਂ, ਉਨ੍ਹਾਂ ਨੇ ਗੁਰਦਾਸਪੁਰ ਵਿੱਚ ਕਾਲਜ ਬਣਾਉਣ ਦੀ ਗੱਲ ਕਰਦੇ ਹੋਏ ਸ਼ਹੀਦ ਭਗਤ ਸਿੰਘ ਨਗਰ ਦਾ ਨਾਂ ਵੀ ਲਿਆ ਸੀ। ਮੈਨੂੰ ਲਗਦਾ ਹੈ ਕਿ 23 ਮਾਰਚ ਨੂੰ ਉਸ ਦਾ ਐਲਾਨ ਵੀ ਹੋ ਸਕਦਾ ਹੈ। ਅਸੀਂ ਉਸ ਦਾ ਵੀ ਧੰਨਵਾਦ ਕਰਾਂਗੇ।

ਮਜ਼ਦੂਰਾਂ, ਗਰੀਬਾਂ, ਦੁਕਾਨਦਾਰਾਂ ਨੂੰ ਵਿਆਜ ਰਹਿਤ ਕਰਜ਼ਾ ਦੇਣਾ, ਗਰੀਬਾਂ ਦੇ ਕਰਜ਼ੇ ਮੁਆਫ ਕਰਨੇ, ਮਹਿੰਗਾਈ ਦੇ ਮੁਤਾਬਕ ਉਜਰਤਾਂ ਵਿੱਚ ਵਾਧਾ ਕਰਨਾ, ਉਹ ਵੀ ਸਾਨੂੰ ਕਰਨਾ ਚਾਹੀਦਾ ਹੈ। ਏਡਿਡ ਕਾਲਜਾਂ ਦੇ

ਅਧਿਆਪਕ ਲੰਮੇ ਸਮੇਂ ਤੋਂ ਸੰਘਰਸ਼ ਕਰ ਰਹੇ ਹਨ, ਉਨ੍ਹਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਮੈਂ ਵਿਸ਼ੇਸ਼ ਤੌਰ ਤੇ ਸਰਕਾਰ ਦਾ ਧੰਨਵਾਦੀ ਹਾਂ ਕਿਉਂਕਿ ਪਹਿਲਾਂ ਵਿਧਾਨ ਸਭਾ ਹਲਕਾ ਨਵਾਂ ਸ਼ਹਿਰ ਦੇ ਅੰਦਰ ਸਕੂਲ ਆਫ ਐਮੀਨੈਂਸ ਦੀ ਪ੍ਰਪੋਜ਼ਲ ਨਹੀਂ ਸੀ। ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਦੁਬਾਰਾ ਨਵਾਂ ਸ਼ਹਿਰ ਦੇ ਅੰਦਰ ਸਕੂਲ ਆਫ ਐਮੀਨੈਂਸ ਦੀ ਪ੍ਰਪੋਜ਼ਲ ਦਿੱਤੀ। ਉਸ ਲਈ ਮੈਂ ਤਹਿ ਦਿਲੋਂ ਧੰਨਵਾਦ ਕਰਦਾ ਹਾਂ। (ਥੰਪਿੰਗ)

ਪੰਜਾਬ ਸਰਕਾਰ ਵੱਲੋਂ ਏਅਰਪੋਰਟ ਦੇ ਉੱਤੇ ਜਿਹੜੀਆਂ ਪੰਜਾਬ ਸਰਕਾਰ ਦੀਆਂ ਬੱਸਾਂ ਲਗਾਈਆਂ ਗਈਆਂ ਹਨ। ਮੈਂ ਅਤੇ ਡਾਕਟਰ ਸੁਖਵਿੰਦਰ ਕੁਮਾਰ ਸੁੱਖੀ ਜੀ ਇੱਕ ਦਿਨ ਉਸ ਵਿੱਚ ਆਏ। ਮੈਂ ਬੇਨਤੀ ਕਰਦਾ ਹਾਂ ਕਿ ਚਾਹ ਵਾਲੇ, ਬਰਗਰਾਂ ਵਾਲਿਆਂ ਨੇ ਤਾਂ ਉੱਥੇ ਕਾਊਂਟਰ ਜ਼ਰੂਰ ਲਗਾਏ ਹਨ। ਜੇ ਸਾਡੀ ਸਰਕਾਰ ਵੀ ਉੱਥੇ ਆਪਣਾ ਇੱਕ ਕਾਊਂਟਰ ਸਥਾਪਿਤ ਕਰੇ ਤਾਂ ਜੋ ਬਾਹਰੋਂ ਆਉਣ ਵਾਲੀਆਂ ਸਵਾਰੀਆਂ ਉੱਥੋਂਟਿਕਟਾਂ ਲੈ ਸਕਣ। ਉੱਥੋਂਹੀ ਉਨ੍ਹਾਂ ਨੂੰ ਬੱਸ ਮਿਲੇ। ਇਸ ਤਰ੍ਹਾਂ ਘੱਟ ਖਰਚੇ ਤੇ ਸਵਾਰੀ ਦੀ ਖੱਜਲ-ਖੁਆਰੀ ਵੀ ਬਚ ਸਕਦੀ ਹੈ ਔਰ ਸਰਕਾਰ ਨੂੰ ਵੀ ਫਾਇਦਾ ਹੋ ਸਕਦਾ ਹੈ। ਇਸ ਤਰ੍ਹਾਂ ਦਾ ਕੋਈ ਪ੍ਰਬੰਧ ਜ਼ਰੂਰ ਕਰਨਾ ਚਾਹੀਦਾ ਹੈ। ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ, ਮੈਂ ਤੁਹਾਡਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਮਾਨਯੋਗ ਸਪੀਕਰ ਸਾਹਿਬ ਨੇ ਇੱਕ ਬਹੁਤ ਵਧੀਆ ਉਪਰਾਲਾ ਸ਼ੁਰੂ ਕੀਤਾ ਕਿ ਉਨ੍ਹਾਂ ਨੇ ਸੈਸ਼ਨ ਦੇ ਨਾਲ ਨਾਲ ਪੰਜਾਬ ਦੇ ਅੰਦਰ ਅਹਿਮ ਮਸਲੇ ਹਨ, ਚਾਹੇ ਉਹ ਐਮ.ਆਰ.ਪੀ. ਦਾ ਮਸਲਾ ਹੈ, ਚਾਹੇ mustered oil ਦਾ ਮਸਲਾ ਸੀ ਅਤੇ ਚਾਹੇ ਪੰਜਾਬੀ ਭਾਸ਼ਾ ਦਾ ਮਾਮਲਾ ਸੀ, ਮਾਨਯੋਗ ਸਪੀਕਰ ਸਾਹਿਬ ਨੇ ਇਸ ਸਬੰਧੀ ਮਾਹਿਰਾਂ ਨੂੰ ਬੁਲਾ ਕੇ ਇਨ੍ਹਾਂ ਮਸਲਿਆਂ ਤੇ ਚਰਚਾ ਕਰਵਾਈ। ਇਸ ਤੋਂ ਸਾਨੂੰ ਵੀ ਬਹੁਤ ਕੁਝ ਸਿੱਖਣ ਨੂੰ ਮਿਲਿਆ ਹੈ। ਮੈਂ ਆਸ ਕਰਦਾ ਹਾਂ ਕਿ ਅੱਗੇ ਤੋਂ ਵੀ ਇਸ ਤਰ੍ਹਾਂ ਦੇ ਪ੍ਰੋਗਰਾਮ ਜਾਰੀ ਰੱਖੇ ਜਾਣਗੇ। ਤੁਹਾਡਾ ਬਹੁਤ ਬਹੁਤ ਧੰਨਵਾਦ। ਜੈ ਭੀਮ, ਜੈ ਭਾਰਤ।

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ ਜੀ। ਸਰਦਾਰ ਕੁਲਜੀਤ ਸਿੰਘ ਰੰਧਾਵਾ ਸਾਹਿਬ।

**ਸਰਦਾਰ ਕੁਲਜੀਤ ਸਿੰਘ ਰੰਧਾਵਾ (ਡੇਰਾ ਬੱਸੀ):** ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਜਿੱਥੇ ਅੱਜ ਪ੍ਰਸਤਾਵ ਤੇ ਬੋਲਣ ਦੀ ਗੱਲ ਸੀ, ਮੈਂ ਬੇ-ਲਾਈਨ 'ਚ ਹੋ ਕੇ ਤੁਹਾਡੇ ਕੋਲ ਆ ਗਿਆ। ਇਸ ਦੇ ਲਈ ਤੁਹਾਡਾ ਧੰਨਵਾਦ ਕਰਦਾ ਹਾਂ। ਸਰਕਾਰ ਨੂੰ ਬਣੀ ਨੂੰ ਇੱਕ ਸਾਲ ਹੋਣ ਵਿੱਚ ਅਜੇ 10 ਦਿਨ ਘੱਟ ਹਨ। ਸਾਡੀ ਸਰਕਾਰ ਨੇ ਆ ਕੇ ਪੰਜਾਬ ਦੇ ਲੋਕਾਂ ਦੇ ਨਾਲ ਜੋ ਵਾਅਦੇ ਕੀਤੇ ਸਨ, ਪੰਜਾਬ ਦੇ ਅੰਦਰ ਉਨ੍ਹਾਂ ਵਾਅਦਿਆਂ ਮੁਤਾਬਕ ਕੰਮ ਹੋ ਰਿਹਾ ਹੈ। ਅੱਜ ਬੜਾ ਚੰਗਾ ਲਗਦਾ ਕਿ ਜੇ ਇੱਧਰ ਵਾਲੇ ਸਾਡੇ ਸਾਥੀ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਬੈਠ ਕੇ ਸਾਰੇ ਸਦਨ ਦੀ

ਕਾਰਵਾਈ ਨੂੰ ਦੇਖਦੇ, ਸੁਣਦੇ ਤਾਂ ਅਸੀਂ ਸਾਰੇ ਲੋਕ ਜਿਹੜੇ ਅਲੱਗ-ਅਲੱਗ ਖੇਤਰਾਂ ਤੋਂ ਆਏ ਹਾਂ, ਅਲੱਗ-ਅਲੱਗ ਗਰੀਬ ਪਰਿਵਾਰਾਂ ਵਿੱਚੋਂ ਆਏ ਹਾਂ, ਮੈਨੂੰ ਬੜਾ ਅੱਛਾ ਲਗਦਾ ਕਿ ਬੜੇ ਘਾਗ ਲੀਡਰ, ਬੜੇ ਸੁਲਝੇ ਹੋਏ ਅਲੱਗ-ਅਲੱਗ ਪਾਰਟੀਆਂ ਵਿੱਚੋਂ ਬੜਾ ਵੱਡਾ ਤਜਰਬਾ ਲੈ ਕੇ ਆਏ ਸੀ। ਲੇਕਿਨ ਜਦੋਂ ਸਾਹਮਣੇ ਦੇਖਦੇ ਹਾਂ ਕਿ ਅਸੀਂ ਸਿੱਖਣ ਦੀ ਬਜਾਏ ਇਨ੍ਹਾਂ ਖਾਲੀ ਕੁਰਸੀਆਂ ਨੂੰ ਦੇਖਦੇ ਹਾਂ ਤਾਂ ਬੜਾ ਦੁੱਖ ਹੁੰਦਾ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਇੱਕ ਮੌਕਾ ਸੀ ਕਿ ਜਿੰਨੀ ਸ਼ਾਂਤੀ ਦੇ ਨਾਲ ਸੈਸ਼ਨ ਦਾ ਮਾਹੌਲ ਸੀ, ਜਦੋਂ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਆਪਣੀ ਦਲੀਲ ਦੇਣੀ ਚਾਹੀ, ਬੜੇ ਵਿਅੰਗ-ਤੰਜ਼ਮਈ ਢੰਗ ਨਾਲ ਸਾਡੇ ਇਨ੍ਹਾਂ ਭਰਾਵਾਂ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਨੇ ਵਿਰੋਧ ਕਰਕੇ ਇੱਥੋਂ ਜਾਣ ਦੀ ਕੋਸ਼ਿਸ਼ ਕੀਤੀ ਬਜਾਏ ਇਸ ਦੇ ਕਿ ਅੱਖ ਵਿੱਚ ਅੱਖ ਪਾ ਕੇ ਬੈਠਦੇ, ਵਿਚਾਰਧਾਰਾ ਦੀ ਸਾਂਝ ਦੇ ਨਾਲ ਗੱਲ ਕਰਦੇ ਔਰ ਪੰਜਾਬ ਦੇ ਮੁੱਖ ਮੁੱਦਿਆਂ ਤੇ ਗੱਲ ਕਰਦੇ।

ਪ.ਸ਼./ਬ.ਸ/4.45/06.03.2023

ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਸੀਂ ਬੜੇ ਠਰੰਮੇ ਦੇ ਨਾਲ ਉਨ੍ਹਾਂ ਨੂੰ ਸਮਾਂ ਵੀ ਦਿੱਤਾ ਲੇਕਿਨ ਅੱਜ ਜਿਹੜੇ ਤਿੰਨ ਕਰੋੜ ਪੰਜਾਬ ਦੇ ਲੋਕ ਆਪਣੇ ਘਰਾਂ ਦੇ ਵਿੱਚ ਇਸ ਸਦਨ ਦੀ ਕਾਰਵਾਈ ਨੂੰ ਲਾਈਵ ਦੇਖ ਰਹੇ ਹਨ, ਅੱਜ ਕਿਤੇ ਨਾ ਕਿਤੇ ਉਨ੍ਹਾਂ ਨੂੰ ਵਿਰੋਧੀ ਦੀਆਂ ਕਾਰਵਾਈਆਂ ਤੋਂ ਦੁੱਖ ਜ਼ਰੂਰ ਹੋਇਆ ਹੋਵੇਗਾ। ਸਮਾਂ ਮੈਨੂੰ ਇਜਾਜ਼ਤ ਨਹੀਂ ਦਿੰਦਾ ਕਿ ਬਹੁਤ ਲੰਮੀ ਗੱਲ ਕੀਤੀ ਜਾਵੇ ਪਰ ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਸਾਡੀ ਸਰਕਾਰ ਨੇ, ਮਾਨ ਸਾਹਿਬ ਦੀ ਸਰਕਾਰ ਨੇ ਜੋ ਪੰਜਾਬ ਦੇ ਲੋਕਾਂ ਨਾਲ ਵਾਅਦਾ ਕੀਤਾ ਸੀ, ਜਿਵੇਂ ਕਿ ਆਮ ਤੌਰ ਤੇ ਸਰਕਾਰਾਂ ਪੰਜ ਸਾਲ ਪੂਰੇ ਹੋਣ ਤੋਂ ਪੰਜ ਮਹੀਨੇ ਪਹਿਲਾਂ ਵਾਅਦਿਆਂ ਅਤੇ ਗਾਰੰਟੀਆਂ ਤੇ ਮੋਹਰ ਲਗਾਉਂਦੀਆਂ ਹਨ, ਅੱਜ ਸਾਡੇ ਮਾਨਯੋਗ ਮੁੱਖ ਮੰਤਰੀ ਭਗਵੰਤ ਸਿੰਘ ਮਾਨ ਅਤੇ ਉਨ੍ਹਾਂ ਦੇ ਮਨਿਸਟਰ ਸਾਹਿਬਾਨ ਨੇ ਅਲੱਗ-ਅਲੱਗ ਡਿਪਾਰਟਮੈਂਟਾਂ ਵਿੱਚ ਕਾਰਗੁਜ਼ਾਰੀ ਕਰ ਕੇ ਦਿਖਾਈ ਹੈ, ਸ਼ਾਇਦ ਇਨ੍ਹਾਂ ਲੋਕਾਂ ਨੇ ਪੰਜ ਸਾਲ ਦੇ ਵਿੱਚ ਨਹੀਂ ਕੀਤੀ ਹੋਣੀ। ਇਸੇ ਦਾ ਕਾਰਨ ਹੈ ਕਿ ਸ਼ਾਇਦ ਸਾਰੇ ਕੁਰਸੀਆਂ ਖਾਲੀ ਕਰਕੇ ਚਲੇ ਗਏ (ਥੰਪਿੰਗ)। ਮੈਂ ਆਪਣੇ ਵੱਲੋਂ, ਆਪਣੇ ਹਲਕੇ ਡੇਰਾ ਬੱਸੀ ਦੇ ਨਿਵਾਸੀਆਂ ਵੱਲੋਂ, ਮਾਨ ਸਾਹਿਬ ਜੀ ਦੀ ਸਰਕਾਰ ਦਾ ਅਤੇ ਸਾਰੇ ਵਜ਼ੀਰ ਸਾਹਿਬਾਨ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ 500 ਮੁਹੱਲਾ ਕਲੀਨਿਕਾਂ ਵਿੱਚੋਂ ਡੇਰਾ ਬੱਸੀ ਨੂੰ 12 ਮੁਹੱਲਾ ਕਲੀਨਿਕ ਦਿੱਤੇ । (ਥੰਪਿੰਗ)

ਈ.ਟੀ.ਓ. ਮਨਿਸਟਰ ਸਾਹਿਬ ਬੈਠੇ ਹਨ, ਅੱਜ ਜ਼ੀਰਕਪੁਰ ਏਰੀਆ ਪੂਰੇ ਪੰਜਾਬ ਵਿੱਚ ਪਹਿਲੇ ਨੰਬਰ ਤੇ ਜਾਣਿਆ ਜਾਂਦਾ ਹੈ। ਮੇਰੀ ਮਿਊਂਸਿਪਲ ਕਮੇਟੀ ਨੰਬਰ ਇੱਕ ਤੇ ਹੈ, ਅੱਜ ਉੱਥੇ ਮੈਨੂੰ ਬਿਜਲੀ ਮਹਿਕਮਾ ਦੋ ਗਰਿੱਡ ਵੀ ਦੇ ਕੇ ਆਇਆ ਹੈ। ਮੈਂ ਸੀ.ਐਮ. ਸਾਹਿਬ ਅਤੇ ਮੰਤਰੀ ਸਾਹਿਬ ਦਾ ਧੰਨਵਾਦ ਵੀ ਕਰਦਾ ਹਾਂ।

ਹਜ਼ਾਰਾਂ ਨੌਕਰੀਆਂ ਪੰਜਾਬ ਦੇ ਵਿੱਚ ਦਿੱਤੀਆਂ ਗਈਆਂ। ਕਿਸਾਨ ਯੋਜਨਾ ਬਣੀ, ਇੰਡਸਟਰੀਅਲ ਪਾਲਿਸੀ ਬਣੀ। ਸੀ.ਐਮ. ਸਾਹਿਬ ਜੀ ਦੇ ਦਿਸ਼ਾ-ਨਿਰਦੇਸ਼ਾਂ ਹੇਠ ਨਵੀਂ ਟਰਾਂਸਪੋਰਟ ਪਾਲਿਸੀ ਬਣਨ ਜਾ ਰਹੀ ਹੈ। ਨਿੱਜਰ ਸਾਹਿਬ ਜੀ ਨੇ ਲੋਕਲ ਬਾਡੀਜ਼ ਦੇ ਨਾਲ ਮੀਟਿੰਗ ਕਰਕੇ ਜ਼ੀਰਕਪੁਰ ਦੀ ਕਮੇਟੀ ਵਿੱਚ ਉਹ ਛਾਪ ਛੱਡੀ ਹੈ, ਸ਼ਾਇਦ ਸਾਹਮਣੇ ਵਾਲਿਆਂ ਨੂੰ ਇਹ ਚੀਜ਼ਾਂ ਹਜ਼ਮ ਨਹੀਂ ਹੋਈਆਂ, ਕਿਉਂਕਿ ਇਨ੍ਹਾਂ ਦਾ ਦਿਲ ਬਹੁਤ ਛੋਟਾ ਹੈ, ਜੇਬਾਂ ਬਹੁਤ ਵੱਡੀਆਂ ਹਨ, ਢਿੱਡ ਬਹੁਤ ਵੱਡੇ ਹਨ, ਹਾਜ਼ਮੇ ਬਹੁਤ ਵੱਡੇ ਹਨ ਲੇਕਿਨ ਇਨ੍ਹਾਂ ਦੇ ਹਾਜ਼ਮੇ ਖਰਾਬ ਹੋਏ ਹਨ। ਵਕਤ ਆਵੇਗਾ ਕਿ ਆਮ ਆਦਮੀ ਪਾਰਟੀ ਦੀ ਟੀਮ, ਭਗਵੰਤ ਮਾਨ ਜੀ ਦੀ ਟੀਮ ਇਨ੍ਹਾਂ ਦੇ ਹਾਜ਼ਮੇ ਦਰੁਸਤ ਕਰੇਗੀ। ਇਹ ਵਿਚਾਰੇ ਇਸ ਪਾਸੇ ਬੈਠਣ ਹਿੱਲੇ ਹੋਏ ਸੀ। ਅੱਜ ਅੰਦਰੋ ਇਹ ਝੂਰਦੇ ਹਨ, ਰੋਂਦੇ ਹਨ। ਜਦੋਂ ਅੱਜ ਇੱਥੇ ਕੋਈ ਚੱਜ਼ ਦੀ ਚੀਜ਼ ਸੁਣਨ ਨੂੰ ਮਿਲਦੀ ਹੈ ਤਾਂ ਬਾਹਰ ਦਰਵਾਜ਼ੇ ਤੇ ਜਾ ਕੇ ਨਾਅਰੇਬਾਜ਼ੀ ਕਰਦੇ ਹਨ। ਪੰਜਾਬ ਦੇ ਲੋਕ ਸਭ ਜਾਣਦੇ ਹਨ।

ਜੇਕਰ ਮੈਂ eminence ਸਕੂਲ ਦੀ ਗੱਲ ਕਰਾਂ, 600 ਯੂਨਿਟ ਫ੍ਰੀ ਬਿਜਲੀ ਦੀ ਗੱਲ ਕਰਾਂ ਅਤੇ ਸਿੰਗਾਪੁਰ ਵਿਖੇ ਟਰੇਨਿੰਗ ਲਈ ਸਾਡਾ ਜਿਹੜਾ ਇੱਕ ਵਫਦ ਗਿਆ ਹੈ, ਕਿਹੜੀ-ਕਿਹੜੀ ਗੱਲ ਜੋ ਪੰਜਾਬ ਦੇ ਹਿੱਤਾਂ ਵਾਸਤੇ ਸੀ.ਐਮ. ਸਾਹਿਬ ਨੇ ਨਹੀਂ ਕੀਤੀ, ਅੱਜ ਸਾਰੇ ਪੰਜਾਬੀ ਜਾਣਦੇ ਹਨ। ਮੈਂ ਅਖੀਰ ਵਿੱਚ ਗੱਲ ਕਰਕੇ ਆਪਣਾ ਸਥਾਨ ਲਵਾਂਗਾ ਕਿ ਡੇਰਾ ਬੱਸੀ ਉਹ ਇਲਾਕਾ ਹੈ, ਡਿਪਟੀ ਸਪੀਕਰ ਸਾਹਿਬ ਇੱਕ ਪਾਸੇ ਮਾਝੇ ਦੀ ਗੱਲ ਹੁੰਦੀ ਹੈ, ਦੂਜੇ ਪਾਸੇ ਦੁਆਬੇ ਦੀ ਗੱਲ ਹੁੰਦੀ ਹੈ, ਇੱਧਰਲੇ ਪਾਸੇ ਮਾਲਵੇ ਦੀ ਗੱਲ ਹੁੰਦੀ ਹੈ। हमारा तो देख लईओ पुआध वाला इलाका है, इधर तो गरीब इलाके में कोई आउँदा नहीं, कदे आइओ, गेड़ा मारिओ, हम तुहांनु आपना पुआध का इलाका भी दिखाएँगे। आपका बहुत-बहुत धन्यवाद।

**ਮਾਨਯੋਗ ਡਿਪਟੀ ਸਪੀਕਰ:** ਬਹੁਤ ਬਹੁਤ ਧੰਨਵਾਦ ਜੀ। ਹਾਂ ਜੀ, ਸਰਦਾਰ ਅਜੀਤਪਾਲ ਸਿੰਘ ਕੋਹਲੀ ਸਾਹਿਬ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਅਜੀਤਪਾਲ ਸਿੰਘ ਕੋਹਲੀ ਸਦਨ ਵਿੱਚ ਹਾਜ਼ਰ ਨਹੀਂ ਸਨ।)

**ਮਾਨਯੋਗ ਡਿਪਟੀ ਸਪੀਕਰ:** ਸ਼੍ਰੀ ਬਲਕਾਰ ਸਿੰਘ ਜੀ।

**ਸਰਦਾਰ ਬਲਕਾਰ ਸਿੰਘ (ਕਰਤਾਰਪੁਰ, ਐਸ.ਸੀ):** ਧੰਨਵਾਦ ਡਿਪਟੀ ਸਪੀਕਰ ਸਾਹਿਬ, ਆਪ ਜੀ ਨੇ ਮੈਨੂੰ ਸਦਨ ਦੇ ਵਿੱਚ ਬੋਲਣ ਦਾ ਸਮਾਂ ਦਿੱਤਾ ਔਰ ਸੀ.ਐਮ. ਸਾਹਿਬ ਨੇ ਮੁੱਖ ਮੰਤਰੀ ਬਣ ਕੇ ਜਦੋਂ ਦੀ ਪੰਜਾਬ ਦੀ

ਵਾਗਡੋਰ ਸੰਭਾਲੀ ਹੈ, ਕਿਹੜਾ ਕੰਮ ਅਸੀਂ ਦੱਸੀਏ ਜਿਹੜਾ ਨਹੀਂ ਹੋਇਆ। ਦੁਆਬੇ ਦੇ ਅੰਦਰ ਬਹੁਤ ਵੱਡੀ ਗਿਣਤੀ ਦਲਿਤ ਪਰਿਵਾਰਾਂ ਦੀ ਹੈ ਅਤੇ ਤਕਰੀਬਨ 40 ਪਰਸੈਂਟ ਆਬਾਦੀ ਦਲਿਤਾਂ ਦੀ ਹੈ। ਸਾਡੇ ਕਰਤਾਰਪੁਰ ਹਲਕੇ ਦੇ ਅੰਦਰ ਡੇਰਾ ਸੰਤ ਸਰਵਣ ਦਾਸ ਜੀ ਹੈ, ਜਿਸ ਤੇ ਡੇਰਾ ਸੱਚਖੰਡ ਬੱਲਾਂ ਗੱਦੀ ਨਸ਼ੀਨ ਬਾਬਾ ਨਿਰੰਜਨ ਦਾਸ ਜੀ ਹਨ। ਇਲੈੱਕਸ਼ਨ ਦੇ ਸਮੇਂ ਤੋਂ ਪਹਿਲਾਂ ਤਿੰਨ ਮਹੀਨੇ ਦਾ ਜਿਹੜਾ ਮੁੱਖ ਮੰਤਰੀ ਆਇਆ ਸੀ, ਉਨ੍ਹਾਂ ਨੇ 25 ਕਰੋੜ ਰੁਪਏ ਦੇ ਚੈਕ ਦੀ ਗੱਲ ਸਿਰਫ ਵੋਟਾਂ ਲੈਣ ਵਾਸਤੇ ਕੀਤੀ ਸੀ। ਸਿਰਫ ਦਲਿਤ ਪਰਿਵਾਰਾਂ ਨੂੰ ਕੈਪਚਰ ਕਰਨ ਵਾਸਤੇ ਕਿ ਉਨ੍ਹਾਂ ਕੋਲੋਂ ਵੋਟਾਂ ਲੈ ਲਵਾਂ ਪਰ ਅਲਟੀਮੇਟਲੀ ਜਦੋਂ ਚੈਕ ਵੀ ਦਿੱਤਾ ਗਿਆ ਤਾਂ ਉਸ ਦੀਆਂ ਫੋਟੋਆਂ ਵੀ ਅਖਬਾਰਾਂ ਦੇ ਵਿੱਚ ਲਗਵਾ ਦਿੱਤੀਆਂ ਗਈਆਂ ਪਰ ਉਹ ਚੈਕ ਪਤਾ ਨਹੀਂ ਕਿੱਥੇ ਚਲਾ ਗਿਆ। ਉਸ ਤੋਂ ਬਾਅਦ ਬਾਬਾ ਜੀ ਨੇ ਮੈਨੂੰ ਬੁਲਾਇਆ ਤੇ ਅਸੀਂ ਉੱਥੇ ਡੇਰੇ ਗਏ ਅਤੇ ਗੱਲਬਾਤ ਹੋਈ। ਫਿਰ ਅਸੀਂ ਸੀ.ਐਮ. ਸਾਹਿਬ ਕੋਲ ਆਏ ਅਤੇ ਮਾਨ ਸਾਹਿਬ ਨੂੰ ਬੇਨਤੀ ਕੀਤੀ।

**4.50/ਜਸਪਾਲ/6.3.2023/ਰਜਨੀਸ਼**

**ਸ਼੍ਰੀ ਬਲਕਾਰ ਸਿੰਘ :**

ਜਦੋਂ ਮਾਨ ਸਾਹਿਬ ਨੇ ਸਾਰੀ ਉਹ ਚੀਜ਼ ਦੀ ਪੜਤਾਲ ਕਰਵਾਈ ਤਾਂ ਉਹ ਚੈੱਕ ਜਿਹੜਾ ਸੀ ਉਹ ਕਿਸੇ ਵੀ ਖਾਤੇ ਵਿਚ ਨਹੀਂ ਸੀ ਬੋਲਦਾ ਪਰ ਦੁਬਾਰਾ ਉਸ ਦੀ ਪ੍ਰੋਸੀਡਿੰਗਜ਼ ਵੀ ਕੀਤੀ, ਉਸ ਦੀ ਪ੍ਰੋਫਾਇਲ ਬਣਾਈ ਗਈ ਔਰ ਅੱਜ ਉਹ ਪ੍ਰਾਸੈਸ ਦੇ ਵਿਚ ਹੈ। ਅਸੀਂ ਸੀ.ਐਮ.ਸਾਹਿਬ ਦਾ ਧੰਨਵਾਦ ਕਰਦੇ ਹਾਂ ਕਿ ਜਿਹੜੀ 40 ਪ੍ਰਤੀਸ਼ਤ ਦਲਿਤ ਅਬਾਦੀ ਹੈ, ਜਿਥੇ ਕਿ ਤਿੰਨ ਮਹੀਨੇ ਦੇ ਮੁੱਖ ਮੰਤਰੀ ਨੇ, ਲੋਕਾਂ ਨੂੰ ਭੰਬਲਭੂਸੇ ਪਾਉਣ ਦੀ ਖਾਤਰ, ਲੋਕਾਂ ਦੀਆਂ ਵੋਟਾਂ ਲੈਣ ਵਾਸਤੇ ਉਥੇ ਇਹ ਫਰਜ਼ੀ ਚੈੱਕ ਦਿੱਤਾ, ਉਸ ਨੂੰ ਅਸੀਂ ਫਰਜ਼ੀ ਚੈੱਕ ਹੀ ਕਹਿ ਸਕਦੇ ਹਾਂ ਕਿਉਂਕਿ ਉਹ ਜਿਹੜਾ ਚੈੱਕ ਸੀ, ਉਹ ਬਿਲਕੁਲ ਵੀ ਕਿਤੇ ਖੜ੍ਹਾ ਨਹੀਂ ਹੋਇਆ। ਸੋ, ਸੀ.ਐਮ.ਸਾਹਿਬ ਨੇ ਇੱਥੇ ਹੀ ਬੱਸ ਨਹੀਂ, ਸੀ.ਐਮ.ਸਾਹਿਬ ਨੇ ਜਦੋਂ ਸ੍ਰੀ ਰਵਿਦਾਸ ਮਹਾਰਾਜ ਜੀ ਦਾ ਜਿਹੜਾ ਪ੍ਰਕਾਸ਼ ਉਤਸਵ ਸੀ ਤਾਂ ਮਾਨ ਸਾਹਿਬ ਜਲੰਧਰ ਵਿਚ ਪਹੁੰਚੇ ਔਰ ਜਿਹੜੀ ਬਨਾਰਸ ਨੂੰ ਮਹਾਰਾਜ ਦੀ ਗੱਡੀ, ਟਰੇਨ ਗਈ ਤਾਂ ਉਨ੍ਹਾਂ ਨੇ ਹਰੀ ਝੰਡੀ ਦਿੱਤੀ, ਜਦੋਂ ਉਥੇ ਟਰੇਨ ਨੂੰ ਹਰੀ ਝੰਡੀ ਦਿੱਤੀ ਤਾਂ ਦਲਿਤ ਪਰਿਵਾਰਾਂ ਦੇ ਪੂਰੇ ਪੰਜਾਬ ਵਿੱਚ ਖੁਸ਼ੀ ਦੀ ਲਹਿਰ ਦੌੜ ਗਈ, ਹਜ਼ਾਰਾਂ ਦੀ ਤਦਾਦ ਵਿੱਚ ਉਥੇ ਲੋਕ ਇਕੱਠੇ ਹੋਏ ਸੀ । ਜਿਹੜਾ ਚੈੱਕ ਦਾ ਉਥੇ ਨਾ ਦੇਣਾ ਜਾਂ ਉਥੇ ਪਿਛਲੇ ਮੁੱਖ ਮੰਤਰੀ ਵੱਲੋਂ ਸਾਡੇ ਦਲਿਤ ਪਰਿਵਾਰਾਂ ਦੀਆਂ ਭਾਵਨਾਵਾਂ ਬਹੁਤ ਹਰਟ ਹੋਈਆਂ ਸੀ ਜਦੋਂ ਇਲੈਕਸ਼ਨ ਤੋਂ ਪਹਿਲਾਂ ਵੋਟ ਦੀ ਵੀ ਗੱਲ ਚੱਲੀ ਤਾਂ ਬਹੁਤ ਸਾਰੇ ਪਰਿਵਾਰਾਂ ਨੇ ਇਹ ਗੱਲ ਦੱਸੀ ਕਿ ਇਹ ਚੈੱਕ ਸਾਡੇ ਕੋਲ ਆਇਆ ਨਹੀਂ, ਇਹ ਸਾਡੇ ਨਾਲ ਝੂਠ ਬੋਲਿਆ ਗਿਆ ਤੇ ਉਸ ਤੋਂ ਬਾਅਦ ਕੀ ਹੋਇਆ, ਉਸ ਤੋਂ

ਬਾਅਦ even ਬੱਲਾਂ ਪਿੰਡ ਜਿਥੇ ਮਹਾਰਾਜ ਜੀ ਦਾ ਡੇਰਾ ਹੈ, ਉਥੋਂ ਸਾਨੂੰ ਔਰ ਆਮ ਆਦਮੀ ਪਾਰਟੀ ਨੂੰ ਲੋਕਾਂ ਨੇ ਵੱਧ ਵੋਟਾਂ ਪਾਈਆਂ, ਲੋਕਾਂ ਨੇ ਇਹ ਮਹਿਸੂਸ ਕੀਤਾ ਕਿ ਇਹ ਗਲਤ ਕੰਮ ਹੋਇਆ ਹੈ।

ਇਸ ਤੋਂ ਬਾਅਦ ਮੈਂ ਗੱਲ ਕਰਾਂਗਾ, ਜਿਹੜਾ 174 ਕਰੋੜ ਰੁਪਿਆ, 31 ਮਾਰਚ ਤੱਕ ਜੋ ਦਲਿਤ ਪਰਿਵਾਰਾਂ ਦੇ ਬੱਚਿਆਂ ਨੂੰ ਵਜ਼ੀਫਿਆਂ ਦਾ ਸਾਡੀ ਸਰਕਾਰ ਨੇ ਦਿੱਤਾ ਹੈ। ਦਲਿਤ ਪਰਿਵਾਰਾਂ ਦੇ ਵਜ਼ੀਫੇ ਜਿਨ੍ਹਾਂ ਨਾਲ ਕੀ ਹੁੰਦਾ ਸੀ, ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਪੜ੍ਹਦੇ ਹੁੰਦੇ ਸੀ ਤਾਂ ਉਦੋਂ ਹੁੰਦਾ ਕੀ ਸੀ ਕਿ ਜਦੋਂ ਅਸੀਂ ਵਜ਼ੀਫੇ ਦੀ ਵੇਟ ਕਰਦੇ ਸੀ ਤਾਂ ਤਿੰਨ ਚਾਰ ਮਹੀਨੇ ਬਾਅਦ ਪਹਿਲਾਂ ਮਿਲਦਾ ਹੁੰਦਾ ਸੀ, ਹੁਣ ਤਾਂ ਪਤਾ ਨਹੀਂ ਹੈ, ਉਸ ਟਾਈਮ ਦੇ ਉਤੇ ਤਿੰਨ ਚਾਰ ਮਹੀਨੇ ਬਾਅਦ ਮਿਲਦਾ ਸੀ ਤੇ ਅਸੀਂ ਉਸ ਵਜ਼ੀਫਿਆਂ ਦੇ ਪੈਸਿਆਂ ਵਿਚੋਂ ਇੱਕ ਅੱਧਾ ਸੂਟ ਵੀ ਪਹਿਨਣ ਵਾਸਤੇ ਲੈਂਦੇ ਸੀ ਕਿ ਕਾਲਜ ਜਾਣਾ ਹੈ, ਸਕੂਲ ਵਿਚ ਜਾਣਾ ਹੈ ਪਰ ਇਸ ਦਾ ਸਰਕਾਰਾਂ ਨੇ ਜਿਹੜਾ ਵਜ਼ੀਫਾ ਤਾਂ ਕੀ ਦੇਣਾ, ਪਿਛੇ ਜਿਹੜਾ ਮੰਤਰੀ ਸੀ, ਜਿਹੜਾ ਦਲਿਤ ਭਾਈਚਾਰੇ ਨਾਲ ਹੀ ਸਬੰਧ ਰੱਖਦਾ ਸੀ, ਉਸ ਨੇ ਇੰਮਬੈਜਲਮੈਂਟ ਕਿੰਨੀ ਵੱਡੀ ਕੀਤੀ ਕਿ ਉਸ ਦੇ ਉਤੇ ਵਿਜੀਲੈਂਸ ਦੇ ਪਰਚੇ ਦਰਜ ਹੋਏ ਤੇ ਜੇਲ੍ਹ ਵਿਚ ਗਿਆ।

ਇਥੇ ਹੀ ਬਸ ਨਹੀਂ, ਸਾਡੇ ਐਨ.ਆਈ.ਆਰ. ਵੀਰ ਜਿਹੜੇ ਦੁਆਬੇ ਵਿਚ ਬਹੁਤ ਵੱਡੀ ਤਦਾਦ ਵਿੱਚ ਐਨ.ਆਈ.ਆਰ. ਵੀਰ ਰਹਿੰਦੇ ਹਨ, ਉਨ੍ਹਾਂ ਦੀਆਂ ਕੰਪਲੇਂਟਸ ਸੀ, ਮਾਨ ਸਾਹਿਬ ਦੀਆਂ ਹਦਾਇਤਾਂ ਦੇ ਮੁਤਾਬਿਕ, ਧਾਲੀਵਾਲ ਸਾਹਿਬ ਮੰਤਰੀ ਸਾਹਿਬ ਨੇ ਸਾਡੇ ਦੁਆਬੇ ਦੇ ਅੰਦਰ ਵੱਖ ਵੱਖ ਪਿੰਡਾਂ ਵਿਚ ਜਾ ਕੇ ਸੰਮੇਲਨ ਕੀਤੇ ਔਰ ਉਨ੍ਹਾਂ ਦਾ ਮੌਕੇ ਉਤੇ ਨਿਪਟਾਰਾ ਕੀਤਾ। ਇਸ ਤੋਂ ਇਲਾਵਾ ਵੈਟਰਨਰੀ ਡਾਕਟਰ ਭਰਤੀ ਕੀਤੇ, ਉਸ ਦੇ ਅੰਦਰ ਜਦੋਂ 418 ਜਦੋਂ ਡਾਕਟਰ ਭਰਤੀ ਹੋਏ ਤਾਂ ਜਿਹੜੀਆਂ ਸਾਡੀਆਂ ਪਿੰਡਾਂ ਵਿਚ ਵੈਟਰਨਰੀ ਡਿਸਪੈਂਸਰੀਆਂ ਸੀ ਉਹ ਢਹਿਣ ਦੇ ਕਿਨਾਰੇ ਉਤੇ ਆ ਗਈਆਂ ਸੀ, ਉਹ ਬੰਦ ਹੋਣ ਲਗੀਆਂ ਸੀ ਲੇਕਿਨ ਅੱਜ ਜਦੋਂ ਮਾਨ ਸਾਹਿਬ ਨੇ ਦੇਖਿਆ ਤਾਂ ਉਨ੍ਹਾਂ ਨੇ ਇਮੀਜੀਏਟਲੀ ਇਨ੍ਹਾਂ ਡਾਕਟਰਜ਼ ਨੂੰ ਭਰਤੀ ਕੀਤਾ। ਡਾਕਟਰਜ਼ ਭਰਤੀ ਹੋਣ ਦੇ ਨਾਲ ਸਾਡੇ ਪਿੰਡਾਂ ਵਿਚ ਜਿਹੜਾ ਇੱਕ ਮਜ਼ਦੂਰ, ਇਕ ਕਿਸਾਨ ਸੀ ਜਿਹੜਾ ਆਪਣੀ ਮੱਝ ਜਾਂ ਗਾਂ ਦਾ ਦੁੱਧ ਵੇਚ ਕੇ ਆਪਦੇ ਬੱਚੇ ਦੀ ਫੀਸ ਦਿੰਦਾ ਸੀ, ਉਸ ਦਾ ਜਾਨਵਰ ਜਦੋਂ ਮਰ ਜਾਂਦਾ ਸੀ ਤਾਂ ਉਸ ਦਾ ਲੱਕ ਟੁੱਟ ਜਾਂਦਾ ਸੀ ਅੱਜ ਉਨ੍ਹਾਂ ਚੀਜ਼ਾਂ ਦਾ ਜਿਹੜਾ ਉਨ੍ਹਾਂ ਦਾ ਬਚਾਅ ਹੋਇਆ ਹੈ, ਇਹ ਮਾਨ ਸਾਹਿਬ ਦੀ ਮਿਹਰਬਾਨੀ ਹੈ। ਮਾਨ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਉਹ ਕੰਮ ਕੀਤੇ ਜੋ ਆਮ ਜਨਤਾ ਦੇ ਨਾਲ ਜੁੜੇ ਹੋਏ ਸੀ।

ਇਸ ਦੇ ਨਾਲ ਹੀ ਜਿਹੜੇ ਕੱਚੇ ਮੁਲਾਜ਼ਮ ਪੱਕੇ ਕੀਤੇ, 13769 ਪੱਕੇ ਕੀਤੇ। ਡਿਪਟੀ ਸਪੀਕਰ ਸਾਹਿਬ, ਇਕ ਫਰੀਦਪੁਰ ਪਿੰਡ ਮੇਰੇ ਹਲਕੇ ਦੇ ਵਿਚ ਹੈ, ਜਦੋਂ ਮੈਂ ਉਥੇ ਗਿਆ ਤਾਂ ਉਥੇ ਕੁੰਦਨ ਲਾਲ ਜੀ ਸਾਡੇ ਸਰਪੰਚ

ਹਨ, ਮੈਂ ਚੌਂਕ ਵਿਚ ਖੜ੍ਹ ਗਿਆ ਤਾਂ ਉਥੇ ਦਲਿਤ ਭਾਈਚਾਰੇ ਨਾਲ ਸਬੰਧਿਤ ਇੱਕ ਗੁਰਨਾਮ ਸਿੰਘ ਨਾਂ ਦਾ ਵਿਅਕਤੀ ਸੀ, ਉਸ ਨੇ ਕਿਹਾ ਕਿ ਮਾਨ ਸਾਹਿਬ ਸਰਕਾਰ ਦੀ ਬਹੁਤ ਮਿਹਰਬਾਨੀ ਤਾਂ ਮੈਂ ਕਿਹਾ ਕਿ ਦੱਸੋ ਕੀ ਗੱਲ ਹੋਈ, ਕਹਿੰਦਾ ਜੀ, ਮਾਨ ਸਾਹਿਬ ਨੇ ਮੇਰਾ ਮੁੰਡਾ ਇਹ ਖੜ੍ਹਾ ਹੈ, ਇਸ ਨੂੰ ਕੱਚੇ ਤੋਂ ਪੱਕਾ ਕੀਤਾ ਹੈ, ਮੈਂ ਕਿਹਾ ਪਹਿਲਾਂ ਕਿੰਨੀ ਤਨਖਾਹ ਸੀ ਤਾਂ ਕਹਿੰਦਾ 15000 ਰੁਪਿਆ, ਉਸ ਤੋਂ ਬਾਅਦ ਕਹਿੰਦਾ ਹੁਣ ਮੇਰੀ 35000 ਰੁਪਿਆ ਹੈ। ਉਹ ਕਹਿੰਦਾ ਇਥੇ ਹੀ ਬੱਸ ਨਹੀਂ ਜਿਹੜੀ ਲੜਕੀ ਹੈ ਉਸ ਦੀ ਵੀ ਪਹਿਲਾਂ 15000 ਰੁਪਿਆ ਤਨਖਾਹ ਸੀ ਉਸ ਦੀ ਵੀ ਹੁਣ 35000 ਰੁਪਿਆ ਹੋਈ ਹੈ, ਦੋਨੋਂ ਉਸ ਦੇ ਬੱਚੇ ਪੱਕੇ ਹੋਏ।

*4.54 ਵਜੇ ਬਾਅਦ ਦੁਪਹਿਰ) (ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਉਨ੍ਹਾਂ ਨੇ ਇਹ ਗੱਲ ਕਹੀ ਕਿ ਉਨ੍ਹਾਂ ਨੂੰ ਕਿਸੇ ਨੇ ਵੋਟ ਦੀ ਗੱਲ ਕੀਤੀ ਤਾਂ ਉਨ੍ਹਾਂ ਨੇ ਕਿਹਾ ਤਾਂ ਉਨ੍ਹਾਂ ਨੇ ਮੇਰੀ ਗੱਲ ਕੀਤੀ ਤੇ ਨਾ ਕਿਸੇ ਦੀ ਗੱਲ ਕੀਤੀ, ਉਨ੍ਹਾਂ ਨੇ ਕਿਹਾ ਕਿ ਅਸੀਂ ਵੋਟ ਨੈਕਸਟ ਟਾਈਮ ਮਾਨ ਸਾਹਿਬ ਨੂੰ ਪਾਵਾਂਗੇ ਕਿਉਂਕਿ ਅਸੀਂ ਉਨ੍ਹਾਂ ਦੇ ਕੰਮਾਂ ਤੋਂ ਪ੍ਰਭਾਵਿਤ ਹੋਏ ਹਨ। ਸੋ, ਇਸ ਕਰਕੇ ਇਸ ਤੋਂ ਇਲਾਵਾ ਜਿਹੜਾ ਸਰਦਾਰ ਕੁਲਦੀਪ ਸਿੰਘ ਧਾਲੀਵਾਲ, ਜਿਨ੍ਹਾਂ 9447 ਏਕੜ ਜ਼ਮੀਨ ਛੁਡਵਾਈ।

ਬ.ਕ./ਰ.ਕ./6.3.23/4.55

ਸਰਦਾਰ ਬਲਕਾਰ ਸਿੰਘ : ਜਾਰੀ

ਇਸ ਨਾਲ ਸਾਨੂੰ ਜਿੰਨਾ ਰੈਵੇਨਿਊ ਆਇਆ ਹੈ, ਉਸ ਨਾਲ ਜੜ੍ਹਾਂ ਨਾਲ ਜੁੜੇ ਹੋਏ ਗਰੀਬ ਲੋਕਾਂ ਦਾ ਕਿਸੇ ਨਾਲ ਕਿਸੇ ਤਰੀਕੇ ਨਾਲ ਭਲਾ ਹੋਵੇਗਾ। ਇਸ ਤੋਂ ਇਲਾਵਾ 184 ਸਪੈਸ਼ੇਲਿਸਟ ਡਾਕਟਰਾਂ ਨੂੰ ਨਿਯੁਕਤੀ ਪੱਤਰ ਦਿੱਤੇ ਗਏ ਹਨ। ਕਰਤਾਰਪੁਰ ਸਾਡਾ ਦਿਹਾਤੀ ਏਰੀਆ ਹੈ, ਸਾਡੇ ਹੀ ਹਲਕੇ ਦਾ ਇਕ ਪੋਸਟ ਗ੍ਰੈਜੂਏਟ ਲੜਕਾ ਸੀ, ਉਸ ਨੂੰ ਨੌਕਰੀ ਮਿਲੀ ਤਾਂ ਉਸ ਨੂੰ ਉਥੇ ਹੀ ਸਾਡੇ ਹੈਲਥ ਮਨਿਸਟਰ ਸਾਹਿਬ ਨੇ ਅਪੁਆਇੰਟਮੈਂਟ ਲੈਟਰ ਦਿੱਤਾ ਅਤੇ ਅੱਜ ਉਹ ਸਾਡੇ ਲੋਕਾਂ ਦੀ ਸੇਵਾ ਕਰ ਰਿਹਾ ਹੈ।

ਸਪੀਕਰ ਸਾਹਿਬ, ਪੰਜਾਬ ਦੀ ਧਰਤੀ ਤੋਂ ਜਿਹੜੇ ਪੈਰਾ ਮਿਲਟਰੀ ਫੋਰਸਿਜ਼ ਵਿੱਚ, ਆਰਮੀ ਵਿੱਚ ਜਿਹੜੇ ਬੱਚੇ ਭਰਤੀ ਹੋ ਕੇ ਜਾਂਦੇ ਹਨ, ਜਿਹੜੇ ਸ਼ਹੀਦ ਹੋ ਜਾਂਦੇ ਹਨ, ਉਨ੍ਹਾਂ ਨੂੰ ਮਿਲਣ ਵਾਲੀ ਐਕਸ ਗ੍ਰੇਸ਼ੀਆ ਗ੍ਰਾਂਟ 50 ਲੱਖ ਤੋਂ 1 ਕਰੋੜ ਕੀਤੀ ਗਈ ਹੈ।

ਸਪੀਕਰ ਸਾਹਿਬ, ਮੈਂ ਮਾਨਯੋਗ ਭਗਵੰਤ ਸਿੰਘ ਮਾਨ ਜੀ ਦਾ ਧੰਨਵਾਦੀ ਹਾਂ ਕਿ ਜਿਹੜਾ ਦੁਆਬੇ ਦਾ ਏਅਰਪੋਰਟ ਹੈ, ਉਸ ਤੋਂ 31 ਜੁਲਾਈ ਤੋਂ ਡੋਮੈਸਟਿਕ ਫਲਾਈਟਾਂ ਸ਼ੁਰੂ ਹੋਣ ਜਾ ਰਹੀਆਂ ਹਨ। ਸਪੀਕਰ

ਸਾਹਿਬ, ਆਪ ਜੀ ਦਾ ਬਹੁਤ ਧੰਨਵਾਦ। ਤੁਸੀਂ ਗਵਰਨਰ ਦੇ ਭਾਸ਼ਣ ਤੇ ਧੰਨਵਾਦ ਮਤੇ ਤੇ ਬੋਲਣ ਦਾ ਮੌਕਾ ਦਿੱਤਾ। ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ। ਧੰਨਵਾਦ।

**ਸਰਦਾਰ ਗੁਰਮੀਤ ਸਿੰਘ ਖੁੱਡੀਆਂ (ਲੰਬੀ)** : ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਮਤੇ ਵਾਸਤੇ ਬੋਲਣ ਲਈ ਸਮਾਂ ਦਿੱਤਾ ਹੈ। ਮਾਨਯੋਗ ਰਾਜਪਾਲ ਜੀ ਨੇ ਆਪਣੀ ਸਰਕਾਰ ਦੀਆਂ, ਸਰਦਾਰ ਭਗਵੰਤ ਸਿੰਘ ਮਾਨ ਦੀਆਂ ਪ੍ਰਾਪਤੀਆਂ ਅਤੇ ਜਿਹੜੇ ਜਿਹੜੇ ਵਾਅਦੇ ਅਸੀਂ ਜਨਤਾ ਨਾਲ ਕਰਕੇ ਆਏ ਸੀ, ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੂੰ ਪੂਰਾ ਕੀਤਾ ਹੈ ਅਤੇ ਨਵਿਆਂ ਦੀ ਸ਼ੁਰੂਆਤ ਲਈ ਇਸ ਭਾਸ਼ਣ ਰਾਹੀਂ ਬਹੁਤ ਕੁਝ ਜਨਤਾ ਸਾਮ੍ਹਣੇ ਰੱਖਿਆ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਕਿਸਾਨ ਪਰਿਵਾਰ ਵਿਚੋਂ ਆਇਆ ਹਾਂ ਅਤੇ ਮੈਂ ਉਸ ਇਲਾਕੇ ਵਿਚੋਂ ਆਇਆ ਹਾਂ ਜਿਹੜਾ ਪੰਜਾਬ ਦਾ ਬਾਰਡਰ ਬਣ ਜਾਂਦਾ ਹੈ। ਮੇਰੇ ਹਲਕੇ ਵਿੱਚ ਜਾ ਕੇ ਪੰਜਾਬ ਦੀ ਸਰਹੱਦ ਮੁੱਕ ਜਾਂਦੀ ਹੈ। ਸਾਡੇ ਇਲਾਕੇ ਵਿੱਚ ਵਿੱਚ ਨਰਮੇ ਅਤੇ ਕਪਾਹ ਦੀ ਬਹੁਤ ਵਧੀਆ ਫਸਲ ਹੁੰਦੀ ਸੀ। ਜਿਸ ਨਾਲ ਸਾਡੇ ਲੋਕ ਬਹੁਤ ਖੁਸ਼ਹਾਲ ਸਨ ਪਰ ਪਿਛਲੀਆਂ ਸਰਕਾਰਾਂ ਨੇ ਪਤਾ ਨਹੀਂ ਕੀ ਤਵੀਤ ਕੀਤਾ ਕਿ ਸਾਡਾ ਉਹ ਇਲਾਕਾ ਜਿਸ ਵਿੱਚ ਬਠਿੰਡਾ ਤੋਂ ਲੈ ਕੇ, ਮਾਨਸਾ ਤੋਂ ਲੈ ਕੇ ਮੁਕਸਤਰ ਸਾਹਿਬ, ਫਾਜ਼ਿਲਕਾ, ਅਬੋਹਰ ਅਤੇ ਨਾਲ ਹੀ ਫਰੀਦਕੋਟ ਅਤੇ ਮੋਗੇ ਦਾ ਬਹੁਤ ਸਾਰਾ ਹਿੱਸਾ ਆਉਂਦਾ ਹੈ, ਇਸ ਫਸਲ ਤੇ ਨਿਰਬਾਹ ਕਰਦਾ ਸੀ। ਚਾਹੇ ਨਕਲੀ ਬੀਜਾਂ ਦਾ ਕਾਰੋਬਾਰ ਹੋਇਆ ਜਾਂ ਨਕਲੀ ਦਵਾਈਆਂ ਕਾਰਨ ਅਜਿਹਾ ਹੋਇਆ ਪਰ ਇਸ ਦੀ ਕਿਸੇ ਨੇ ਪੜਤਾਲ ਨਹੀਂ ਕੀਤੀ ਸੀ। ਅੱਜ ਆਪਣੀ ਸਰਕਾਰ ਨੇ ਬਹੁਤ ਵੱਡੀ ਸਰਦਾਰ ਭਗਵੰਤ ਸਿੰਘ ਮਾਨ ਹੋਰਾਂ ਨੇ ਕਿਸਾਨ ਮਿਲਣੀ ਕੀਤੀ, ਜਿਸ ਵਿੱਚ 15,000 ਤੋਂ ਵੱਧ ਕਿਸਾਨਾਂ ਨੇ ਹਿੱਸਾ ਲਿਆ। ਕਿਸਾਨਾਂ ਨਾਲ ਸਲਾਹ-ਮਸ਼ਵਰੇ ਕੀਤੇ ਗਏ ਕਿ ਅਸੀਂ ਅੱਗੋਂ ਵਾਸਤੇ ਪੰਜਾਬ ਨੂੰ ਕਿਸ ਤਰ੍ਹਾਂ ਇਨ੍ਹਾਂ ਫਸਲਾਂ ਨਾਲ ਲੀਹ ਤੇ ਲਿਆ ਸਕਦੇ ਹਾਂ। ਇਸ ਦੇ ਨਾਲ ਹੀ ਇਕ ਟੀਮ, ਜਿਨ੍ਹਾਂ ਨੇ ਐਗਰੀਕਲਚਰ ਵਿੱਚ ਬੀ.ਐਸ.ਸੀ ਕੀਤੀ ਹੈ ਜਾਂ ਹੋਰ ਡਿਪਲੋਮੇ ਕੀਤੇ ਹਨ, ਉਨ੍ਹਾਂ ਨੂੰ ਸਾਡੇ ਵਾਸਤੇ ਕਿਸਾਨ ਮਿੱਤਰ ਦੇ ਰੂਪ ਵਿੱਚ ਦੇਣ ਦੀ ਗੱਲ ਕੀਤੀ ਗਈ ਹੈ। ਮੈਂ ਜਿਵੇਂ ਪਹਿਲਾਂ ਬੇਨਤੀ ਕੀਤੀ ਸੀ ਕਿ ਸਾਡਾ ਇਲਾਕਾ ਬਹੁਤ ਵੱਡਾ ਹਿੱਸਾ ਕਪਾਹ ਦੇ ਰੂਪ ਵਿੱਚ ਪਾਉਂਦਾ ਸੀ।

6.3.2023 ਕਕ ਮਸ 5.00

ਇਸ ਦੇ ਨਾਲ ਬਹੁਤ ਸਾਰੇ ਕਾਰਖਾਨੇ ਜਿਵੇਂ ਮਲੋਟ ਦੀ ਸਪਿਨਿੰਗ ਮਿਲ, ਅਬੋਹਰ ਦੀ ਸਪਿਨਿੰਗ, ਮਾਨਸਾ, ਬੁਢਲਾਡਾ ਅਤੇ ਹੋਰ ਵੀ ਕਈ ਪ੍ਰਾਈਵੇਟ ਮਿੱਲਾਂ ਵੀ ਹੁਣ ਬੰਦ ਹੋ ਚਲੀਆਂ ਸਨ। ਉਨ੍ਹਾਂ ਨੂੰ ਬਚਾਉਣ ਦੀ ਖਾਤਰ ਜਿਵੇਂ ਪਹਿਲਾਂ ਕਦੇ ਗੁਲਾਬੀ ਸੁੰਡੀ ਆ ਗਈ, ਕਦੇ ਚਿੱਟੀ ਮੱਖੀ ਆ ਗਈ, ਉਨ੍ਹਾਂ ਤੋਂ ਬਚਾਅ ਦੇ ਲਈ ਸਰਦਾਰ ਭਗਵੰਤ ਸਿੰਘ ਮਾਨ ਹੋਰਾਂ ਦੀ ਸਰਕਾਰ ਨੇ ਆਪਣੀ ਨਵੀਂ ਪਾਲਿਸੀ ਦਿੱਤੀ ਹੈ, ਜਿਹੜੀ ਯੂਨੀਵਰਸਿਟੀ ਉਨ੍ਹਾਂ

ਬੀਜਾਂ ਨੂੰ ਪੈਦਾ ਕਰੇਗੀ ਜਾਂ ਉਨ੍ਹਾਂ ਨੂੰ ਖਰੀਦ ਕੇ ਲਿਆਵੇਗਾ, ਉਨ੍ਹਾਂ ਤੋਂ ਦਿੱਤੀ ਜਾਵੇਗੀ, ਉਸ ਦੇ ਵਿੱਚ ਸਬਸਿਡੀ ਵੀ ਦੇਣੀ ਹੈ। ਉਸ ਦੇ ਨਾਲ ਸਾਡੀ ਬਹੁਤ ਵੱਡੀ ਬੱਚਤ ਵੀ ਹੋਣੀ ਹੈ। ਇਸ ਦੇ ਨਾਲ ਅਸੀਂ ਚੰਗੀ ਰੋਟੀ ਖਾ ਸਕਾਂਗੇ। ਜਦੋਂ ਨਰਮੇ ਦੀ ਕਪਾਹ ਦੀ ਫਸਲ ਹੋਣੋਂ ਹਟ ਗਈ ਤਾਂ ਜ਼ਿੰਮੀਦਾਰਾਂ ਕੋਲ ਕੋਈ ਚਾਰਾ ਨਹੀਂ ਸੀ। ਉਹ ਝੋਨੇ ਵੱਲ ਚੱਲ ਪਏ। ਝੋਨੇ ਨੂੰ ਪੈਦਾ ਕਰਨ ਲਈ ਬਹੁਤ ਜ਼ਿਆਦਾ ਪਾਣੀ ਦੀ ਲੋੜ ਹੈ। ਅਸੀਂ ਦਰਿਆਵਾਂ ਦੇ ਪੁੱਤ ਪਾਣੀ ਦੀ ਬੂੰਦ-ਬੂੰਦ ਨੂੰ ਤਰਸ ਗਏ ਹਾਂ। ਨਹਿਰੀ ਪਾਣੀ ਜਿਹੜਾ ਕਿ 26-27 ਪਰਸੈਂਟ ਵਰਤਿਆ ਜਾਂਦਾ ਹੈ ਅਤੇ ਬਾਕੀ 72 ਤੋਂ 75 ਪਰਸੈਂਟ ਥੱਲੜਾ ਪਾਣੀ ਵਰਤਿਆ ਜਾਂਦਾ ਹੈ। ਗਵਰਨਰ ਸਾਹਿਬ ਨੇ, ਸਾਡੀ ਸਰਕਾਰ ਨੇ ਪਾਣੀ ਪ੍ਰਤੀ ਚਿੰਤਾ ਵੀ ਪ੍ਰਗਟ ਕੀਤੀ ਹੈ ਕਿ ਥੱਲੜੇ ਪਾਣੀ ਦੇ ਹਾਲਾਤ ਬਹੁਤੇ ਚੰਗੇ ਨਹੀਂ ਹਨ। ਇਸ ਪਾਣੀ ਨੂੰ ਕੱਢਣ ਲਈ ਬਿਜਲੀ ਦੀ ਬਹੁਤ ਵੱਡੀ ਖਪਤ ਹੁੰਦੀ ਹੈ, ਇਸ ਦੇ ਲਈ ਤਕਰੀਬਨ 700 ਕਰੋੜ ਰੁਪਏ ਤੋਂ ਵਧ ਸਬਸਿਡੀ ਜਾਂ ਖਰਚਾ ਬਿਜਲੀ ਬੋਰਡ ਨੂੰ ਟਿਊਬਵੈਲਾਂ ਵਾਸਤੇ ਦੇਣਾ ਪੈਂਦਾ ਹੈ। ਜਿਵੇਂ ਅੱਜ ਇਸ ਖੇਤੀ ਨੂੰ ਬਚਾਉਣ ਲਈ, ਪੰਜਾਬ ਨੂੰ ਬਚਾਉਣ ਲਈ ਸਾਡੀ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਸੋਚ ਰਹੀ ਹੈ ਕਿ ਫਸਲੀ ਵਿਭਿੰਨਤਾ ਆ ਜਾਵੇ। ਇਸ ਦੇ ਵਾਸਤੇ ਜ਼ਿੰਮੀਦਾਰ ਤਿਆਰ ਹੈ। ਪੰਜਾਬ ਦੇ ਲੋਕਾਂ ਨੇ ਹਮੇਸ਼ਾ ਬਹੁਤ ਵੱਡਾ ਹਿੱਸਾ ਕਦੇ ਵੀ ਕਿਸੇ ਕ੍ਰਾਂਤੀ ਵਿੱਚ ਜਦੋਂ ਲੋੜ ਪਈ ਹੈ ਤਾਂ ਪੰਜਾਬ ਦੇ ਲੋਕਾਂ ਨੇ ਨਿਡਰ ਹੋ ਕੇ ਪਾਇਆ ਹੈ। ਚਾਹੇ ਦੇਸ਼ ਦੀ ਅਜ਼ਾਦੀ ਦੀ ਗੱਲ ਸੀ, ਜਾਂ ਦੇਸ਼ ਬਾਅਦ ਵਿੱਚ ਭੁੱਖ ਵੱਲ ਚੱਲਿਆ ਸੀ, ਦੇਸ਼ ਦੇ ਅੰਨ ਭੰਡਾਰ ਵਿੱਚ ਪੰਜਾਬ ਦੇ ਲੋਕਾਂ ਨੇ ਬਹੁਤ ਵੱਡਾ ਹਿੱਸਾ ਪਾਇਆ ਹੈ। ਜਿਸ ਦੇ ਵਿੱਚੋਂ 51% ਕਣਕ ਦੀ ਗੱਲ ਕੀਤੀ ਜਾਂਦੀ ਹੈ ਅਤੇ 24% ਚੌਲਾਂ ਦੀ ਗੱਲ ਕੀਤੀ ਜਾਂਦੀ ਹੈ। ਅੱਜ ਇਸ ਨੂੰ ਪੈਦਾ ਕਰਨ ਲਈ ਅਤੇ ਪੈਦਾ ਕਰਕੇ, ਸਾਨੂੰ ਪਿਛਲੀਆਂ ਸਰਕਾਰਾਂ ਵੇਲੇ ਇਹ ਵੀ ਦਿੱਕਤਾਂ ਆਉਂਦੀਆਂ ਰਹੀਆਂ ਕਿ ਵੇਚਣ ਮੌਕੇ ਉਸ ਦੇ ਉਤੇ ਵੱਟਾ ਲਗਾ ਦਿੱਤਾ ਜਾਂਦਾ ਸੀ, ਉਸ ਦਾ ਰੇਟ ਘਟਾ ਦਿੱਤਾ ਜਾਂਦਾ ਸੀ ਪਰ ਐਤਕੀਂ ਜਿਹੜੀਆਂ ਦੋ ਫਸਲਾਂ, ਸਾਡੀ ਸਰਦਾਰ ਭਗਵੰਤ ਸਿੰਘ ਮਾਨ ਦੀ ਸਰਕਾਰ ਦੀ, ਆਮ ਆਦਮੀ ਪਾਰਟੀ ਦੀ ਸਰਕਾਰ ਵਿੱਚ ਇਹ ਦਿੱਕਤ ਤਾਂ ਨਹੀਂ ਆਈ ਪਰ ਇਸ ਨੂੰ ਪੈਦਾ ਕਰਨ ਤੇ ਸਾਡੀ ਬਹੁਤ ਵੱਡੀ ਮੁਸ਼ੱਕਤ ਤੇ ਸਾਡਾ ਜਿਹੜਾ ਪਾਣੀ ਹੈ, ਉਸ ਦਾ ਅੰਤ ਹੋਣ ਵਾਲਾ ਹੈ। ਇਸ ਦੇ ਵਾਸਤੇ ਫਸਲੀ ਵਿਭਿੰਨਤਾ ਦੀ ਲੋੜ ਹੈ। ਸਰਕਾਰ ਨੇ ਇਸ ਵਿੱਚ ਬਹੁਤ ਸਾਰੀਆਂ ਸਕੀਮਾਂ ਰੱਖੀਆਂ ਹਨ। ਮੈਂ ਇਸ ਨੂੰ ਚਾਹੁੰਦਾ ਹਾਂ ਕਿ ਜਿਵੇਂ ਮੂੰਗੀ ਦੀ ਐਮ.ਐਸ.ਪੀ. ਦੀ ਗੱਲ ਸੀ। ਐਮ.ਐਸ.ਪੀ. ਸਰਕਾਰ ਨੇ ਖਰੀਦੀ, ਜਿਹੜੀ ਸਰਕਾਰ ਨਾ ਖਰੀਦ ਸਕੀ, ਉਸ ਵਿੱਚ ਸਾਡੇ ਤੇ ਵਿਰੋਧੀ ਧਿਰ ਨੇ ਇਤਰਾਜ਼ ਕੀਤਾ ਕਿ ਉਨ੍ਹਾਂ ਨੂੰ ਐਮ.ਐਸ.ਪੀ. ਨਹੀਂ ਮਿਲੀ ਪਰ ਮਾਨਯੋਗ ਸਪੀਕਰ ਸਾਹਿਬ, ਜਿਹੜੀ ਕਿਸੇ ਪ੍ਰਾਈਵੇਟ ਵਪਾਰੀ ਨੇ ਵੀ ਖਰੀਦੀ ਸੀ, ਜਿਹੜਾ ਮਾਰਕੀਟ ਕਮੇਟੀ ਰਾਹੀਂ ਜਾਂ ਮੰਡੀਕਰਨ ਬੋਰਡ ਰਾਹੀਂ ਜਿਸਦਾ ਇੰਦਰਾਜ ਹੋਇਆ ਸੀ ਤਾਂ ਉਸ ਦਾ ਕੰਪਨਸੇਸ਼ਨ ਜ਼ਰੂਰ ਦਿੱਤਾ ਗਿਆ ਹੈ। ਪਿਛਲੇ ਦਿਨੀਂ ਬੱਲੂਆਣਾ ਹਲਕੇ ਦੇ

ਪਿੰਡ ਪੱਤਰਿਆਂ ਵਾਲੀ ਵਿੱਚ ਪੀਣ ਵਾਲਾ ਪਾਣੀ, ਹੈਰਾਨਗੀ ਦੀ ਗੱਲ ਤਾਂ ਇਹ ਹੈ ਕਿ ਜਿਹੜੇ 70 ਸਾਲ ਰਾਜ ਕਰਕੇ ਗਏ ਹਨ, ਉਹ ਪੀਣ ਵਾਲਾ ਪਾਣੀ ਪੂਰਾ ਨਹੀਂ ਕਰ ਸਕੇ। ਅੱਜ ਵੱਡੀਆਂ ਗੱਲਾਂ ਕਰਦੇ ਹਨ। ਉਥੇ 122 ਪਿੰਡਾਂ ਤੇ 15 ਢਾਣੀਆਂ ਦਾ ਬਹੁਤ ਵੱਡਾ ਪ੍ਰੋਜੈਕਟ ਹੈ।

ਹਰਪ੍ਰੀਤ ਸਿੰਘ/ਮੋਨਿਕਾ ਸ਼ਰਮਾ/05.05/06.03.2023

ਮੇਰਾ ਖਿਆਲ ਹੈ ਕਿ ਉਸ ਪ੍ਰਾਜੈਕਟ ਤੇ 550 ਕਰੋੜ ਤੋਂ ਵੱਧ ਖਰਚ ਹੋਣਾ ਹੈ। ਉਨ੍ਹਾਂ ਪਿੰਡਾਂ ਨੂੰ ਪਾਣੀ ਦੇਣਾ ਹੈ। ਮੁੱਖ ਮੰਤਰੀ ਜੀ ਇਸ ਪ੍ਰਾਜੈਕਟ ਦੀ ਸ਼ੁਰੂਆਤ ਕਰਨ ਲਈ ਉੱਥੇ ਪਹੁੰਚੇ ਸਨ, ਉਨ੍ਹਾਂ ਨੇ ਇਹ ਵੀ ਐਲਾਨ ਕੀਤਾ ਤੇ ਅਫਸਰਸ਼ਾਹੀ ਨੂੰ ਕਿਹਾ ਹੈ ਕਿ ਜਿਹੜੀ ਫਸਲੀ ਵਿਭਿੰਨਤਾ ਹੈ, ਜਿਸ ਦਾ ਬਹੁਤ ਵੱਡਾ ਹਿੱਸਾ ਨਰਮਾ ਤੇ ਕਪਾਹ ਵਿਚ ਆਉਂਦਾ ਹੈ, ਉਸ ਵਿਚ ਇਹ ਸਮੱਸਿਆ ਆਉਂਦੀ ਸੀ ਕਿ ਜਦੋਂ ਨਰਮੇ ਦੀ ਬੀਜਾਂਦ ਹੁੰਦੀ ਸੀ ਉਦੋਂ ਨਹਿਰਾਂ ਬੰਦ ਹੋ ਜਾਂਦੀਆਂ ਸਨ। ਉਸ ਦੀ ਕੋਈ ਸਹੀ ਮੈਨੇਜਮੈਂਟ ਨਹੀਂ ਸੀ। ਸਾਡੇ ਮੁੱਖ ਮੰਤਰੀ ਜੀ ਨੇ ਕਿਸਾਨਾਂ ਨੂੰ ਫਸਲੀ ਵਿਭਿੰਨਤਾ ਵੱਲ ਪ੍ਰੇਰਿਆ ਹੈ। ਜੇਕਰ ਕਿਸਾਨਾਂ ਨੂੰ ਬਾਗਬਾਨੀ ਵੱਲ ਪ੍ਰੇਰਿਆ ਜਾਵੇ, ਜਿਵੇਂ ਅਬੋਹਰ ਵਾਲੇ ਹਲਕੇ ਵਿਚ ਬਹੁਤ ਵੱਡੇ ਵੱਡੇ ਬਾਗਾਂ ਦੇ ਫਾਰਮ ਹਨ, ਉਨ੍ਹਾਂ ਦੀ ਵੀ ਪਾਣੀ ਦੀ ਲੋੜ ਨੂੰ ਪੂਰਾ ਕੀਤਾ ਜਾਵੇਗਾ। ਜਿਵੇਂ ਪਹਿਲਾਂ ਵੱਡੇ ਵੱਡੇ ਰਸੂਖਦਾਰ ਆਪਣੇ ਮੋਘਿਆਂ ਦੇ ਮੂੰਹ ਚੌੜੇ ਰੱਖਦੇ ਸਨ, ਜਿੱਥੇ ਟੇਲਾਂ ਤੱਕ ਪਾਣੀ ਨਹੀਂ ਪਹੁੰਚਦਾ ਸੀ। ਮੇਰਾ ਖਿਆਲ ਹੈ ਕਿ ਟੇਲਾਂ ਵਾਲੇ ਲੋਕਾਂ ਨੇ ਜਦੋਂ ਤੋਂ ਸਰਦਾਰ ਭਗਵੰਤ ਮਾਨ ਜੀ ਦੀ ਸਰਕਾਰ ਆਈ ਹੈ ਤਾਂ ਪਹਿਲੀ ਵਾਰ ਸੁੱਖ ਦਾ ਸਾਹ ਲਿਆ ਹੈ। ਜਦੋਂ ਕਿਤੇ ਪਿੰਡਾਂ ਵਿਚ ਇਸ ਬਾਰੇ ਗੱਲ ਚੱਲਦੀ ਹੈ ਤਾਂ ਬਹੁਤ ਖੁਸ਼ੀ ਵੀ ਮਹਿਸੂਸ ਹੁੰਦੀ ਹੈ ਕਿਉਂਕਿ ਮੈਨੇਜਮੈਂਟ ਤਾਂ ਅਫਸਰਸ਼ਾਹੀ ਨੇ ਕਰਨੀ ਹੁੰਦੀ ਹੈ। ਪਹਿਲੀਆਂ ਸਰਕਾਰਾਂ ਨੇ ਇਸ ਬਾਰੇ ਨਹੀਂ ਸੋਚਿਆ, ਜਿਸ ਨਾਲ ਪਾਣੀ ਦੀ ਕਾਣੀ ਵੰਡ ਹੁੰਦੀ ਸੀ ਅਤੇ ਬਹੁਤ ਸਾਰੇ ਲੋਕ ਆਪਣੇ ਹੱਕਾਂ ਤੋਂ ਵਾਂਝੇ ਰਹਿ ਜਾਂਦੇ ਸਨ। ਸਾਡੀ ਸਰਕਾਰ ਨੇ ਇਸ ਨੂੰ ਸਹੀ ਤੇ ਦਰੁਸਤ ਕਰਕੇ ਟੇਲਾਂ ਤੱਕ ਪਾਣੀ ਪਹੁੰਚਾਇਆ ਹੈ। ਪਿਛਲੇ ਸਮਿਆਂ ਵਿਚ ਅਫ਼ਸਰਸ਼ਾਹੀ ਵੀ ਮੋਘਿਆਂ ਨਾਲ ਛੇੜਛਾੜ ਹੋਣ ਕਾਰਨ ਕਾਹਲ ਵਿਚ ਪੂਰਾ ਇਨਸਾਫ਼ ਨਹੀਂ ਦੇ ਸਕੀ। ਇਸ ਪਾਸੇ ਵੀ ਥੋੜ੍ਹੀ ਜਿਹੀ ਪੜਤਾਲ ਕੀਤੀ ਜਾਣੀ ਚਾਹੀਦੀ ਹੈ। ਮੈਂ ਸਰਕਾਰ ਦੇ ਇਸ ਕਾਰਜ ਲਈ ਸਾਡੇ ਮੁੱਖ ਮੰਤਰੀ ਜੀ ਅਤੇ ਸਿੰਚਾਈ ਮੰਤਰੀ ਜੀ ਦੀ ਸ਼ਲਾਘਾ ਕਰਦਾ ਹਾਂ। ਜਿਹੜੇ ਹਲਕੇ ਤੋਂ ਮੈਂ ਚੁਣ ਕੇ ਆਇਆ ਹਾਂ, ਉਥੋਂ ਪਹਿਲਾਂ ਪੰਜ ਵਾਰੀ ਦੇ ਪੰਜਾਬ ਦੇ ਮੁੱਖ ਮੰਤਰੀ ਆਉਂਦੇ ਰਹੇ ਹਨ ਪਰ ਅੱਜ ਵੀ ਉੱਥੋਂਦੇ ਲੋਕ ਤਰਸਯੋਗ ਹਾਲਤ ਵਿਚ ਜਿਉਂਦੇ ਹਨ ਪਤਾ ਨਹੀਂ ਕਿੱਥੇ ਕਿਹੜੀਆਂ ਸਕੀਮਾਂ ਲਗਦੀਆਂ ਰਹੀਆਂ ਹਨ। ਸਾਡੀ ਕਦੇ ਵੀ ਕੋਈ ਪੁੱਛ ਪੜਤਾਲ ਨਹੀਂ ਕੀਤੀ ਜਾਂਦੀ ਸੀ ਪਰ ਹੁਣ ਸਾਡੀ ਸਰਕਾਰ ਦੇ ਉਪਰਾਲਿਆਂ ਨਾਲ ਕਿਸਾਨੀ ਉਤਸ਼ਾਹਿਤ ਵੀ ਹੋਵੇਗੀ ਅਤੇ ਅਸੀਂ ਦੇਸ਼ ਦੇ ਪੂਲ ਵਿਚ

ਆਪਣਾ ਬਣਦਾ ਹਿੱਸਾ ਹੀ ਨਹੀਂ ਬਲਕਿ ਉਸ ਤੋਂ ਵੱਧ ਆਪਣਾ ਹਿੱਸਾ ਪਾਵਾਂਗੇ। ਜਿਵੇਂ ਸਾਡੇ ਸਾਥੀਆਂ ਨੇ ਕਿਹਾ ਹੈ ਕਿ ਜਿਹੜਾ ਸਾਡਾ ਸਭ ਤੋਂ ਵੱਡਾ ਵਾਅਦਾ ਸੀ, ਭ੍ਰਿਸ਼ਟਾਚਾਰ ਮੁਕਤ ਪੰਜਾਬ ਦਾ। ਪੰਜਾਬ ਨੂੰ ਘੁਣ ਵਰਗਾ ਰੋਗ ਰਿਸ਼ਵਤਖੋਰੀ ਦਾ ਲੱਗਿਆ ਹੋਇਆ ਸੀ। ਇਸ ਨੇ ਸਾਡਾ ਪੰਜਾਬ ਤਬਾਹ ਕਰ ਦਿੱਤਾ ਸੀ। ਅੱਜ ਸਾਡੀ ਸਰਕਾਰ ਦੀ ਪਹਿਲੀ ਪ੍ਰਾਇਰਟੀ ਹੈ ਕਿ ਅਸੀਂ ਇਹ ਰਿਸ਼ਵਤਖੋਰੀ ਨੂੰ ਜ਼ੀਰੋ ਤੇ ਲਿਆ ਕੇ ਰੱਖਣਾ ਹੈ, ਜਿਸ ਵਿਚ ਚਾਹੇ ਰਸੂਖਵਾਨ ਹੋਣ, ਚਾਹੇ ਰਾਜਨੇਤਾ ਹੋਣ, ਚਾਹੇ ਛੋਟੇ ਅਫ਼ਸਰ ਹੋਣ, ਚਾਹੇ ਵੱਡੇ ਅਫ਼ਸਰ ਹੋਣ। ਬਹੁਤ ਸਾਰਿਆਂ ਤੇ ਤਾਂ ਕਾਰਵਾਈ ਸ਼ੁਰੂ ਵੀ ਹੋ ਗਈ ਹੈ ਅਤੇ ਜਿਨ੍ਹਾਂ ਦਾ ਨਾਮ ਅੱਜ ਵੀ ਕਿਸੇ ਨਾ ਕਿਸੇ ਮਾਮਲੇ ਵਿਚ ਬੋਲਦਾ ਹੈ, ਜਿਵੇਂ ਮੁੱਖ ਮੰਤਰੀ ਜੀ ਦੱਸ ਕੇ ਗਏ ਹਨ ਕਿ ਜਿਸ ਨੇ ਵੀ ਪੰਜਾਬ ਨਾਲ ਗੱਦਾਰੀ ਕੀਤੀ ਹੈ, ਜਿਸ ਨੇ ਵੀ ਪੰਜਾਬ ਨਾਲ ਬੇਵਫਾਈ ਕੀਤੀ ਹੈ ਜਾਂ ਪੰਜਾਬ ਦਾ ਪੈਸਾ ਲੁੱਟਿਆ ਹੈ। ਉਨ੍ਹਾਂ ਤੋਂ ਉਹ ਇਕ ਇਕ ਪੈਸਾ ਵਾਪਸ ਲੈ ਕੇ ਪੰਜਾਬ ਦੇ ਖਜ਼ਾਨਾ ਵਿਚ ਪਾ ਕੇ, ਪੰਜਾਬ ਦੇ ਲੋਕਾਂ ਤੇ ਲਾਇਆ ਜਾਵੇਗਾ।

aman-shubham/5.10/6.3.23

ਮੈਂ ਇਨ੍ਹਾਂ ਗੱਲਾਂ ਨਾਲ ਗਵਰਨਰ ਸਾਹਿਬ ਦਾ ਅਤੇ ਉਨ੍ਹਾਂ ਦੇ ਭਾਸ਼ਣ ਦਾ ਸਮਰਥਨ ਕਰਦਾ ਹਾਂ। ਮੈਂ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। "ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ"।

**ਮਾਨਯੋਗ ਸਪੀਕਰ:** "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ"।

**ਸਰਦਾਰ ਮਨਜੀਤ ਸਿੰਘ ਬਿਲਾਸਪੁਰ (ਨਿਹਾਲ ਸਿੰਘ ਵਾਲਾ, ਐਸ.ਸੀ):** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਮੈਨੂੰ ਬੋਲਣ ਬਾਰੇ ਤੁਹਾਡਾ ਪੰਜ ਮਿੰਟ ਪਹਿਲਾਂ ਹੀ ਮੈਸੇਜ ਮਿਲਿਆ ਹੈ। ਖੁੱਡੀਆਂ ਸਾਹਿਬ ਹਾਲੇ ਬੋਲ ਹੀ ਰਹੇ ਸਨ ਜਦੋਂ ਤੁਹਾਡਾ ਮੈਸੇਜ ਮਿਲਿਆ। ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਵਿਰੋਧੀ ਧਿਰ ਦੀ ਗੱਲ ਕਰਨੀ ਚਾਹੁੰਦਾ ਹਾਂ। ਤੁਹਾਡੇ ਯਾਦ ਹੋਣਾ, ਆਪਾਂ ਇਕੱਠੇ ਇਨ੍ਹਾਂ ਬੈਂਚਾਂ ਤੇ ਬੈਠਦੇ ਹੁੰਦੇ ਸੀ। ਆਪਾਂ ਮੰਗ ਕਰਦੇ ਹੁੰਦੇ ਸੀ ਕਿ ਸੈਸ਼ਨ ਲੰਮਾ ਕੀਤਾ ਜਾਵੇ। ਬੜਾ ਸੰਘਰਸ਼ ਕਰਦੇ ਹੁੰਦੇ ਸੀ। ਤੁਹਾਨੂੰ ਯਾਦ ਹੋਣਾ ਆਪਾਂ ਇੱਕ ਵਾਰ ਇੱਥੇ ਰਾਤ ਵੀ ਕੱਟੀ ਸੀ। ਪੁਰਾਣੇ ਸਾਥੀਆਂ ਦੇ ਵੇਲੇ ਦਾ ਇੱਥੇ ਹੁਣ ਕੋਈ ਨਹੀਂ ਬੈਠਾ ਹੈ। ਆਪਾਂ ਇੰਨਾ ਸੰਘਰਸ਼ ਕੀਤਾ, ਆਪਾਂ ਇੱਥੇ ਰਾਤ ਵੀ ਕੱਟੀ ਸੀ। ਵਿਰੋਧੀ ਧਿਰ ਨੂੰ ਖੁਸ਼ੀ ਹੋਣੀ ਚਾਹੀਦੀ ਸੀ ਕਿ ਜਿੱਥੇ ਪਹਿਲਾਂ 2-2, 3-3 ਦਿਨ ਦੇ ਸੈਸ਼ਨ ਹੁੰਦੇ ਸੀ, ਇਸ ਵਾਰ 3 ਤਾਰੀਖ ਤੋਂ 24 ਤਾਰੀਖ ਤੱਕ ਲੰਮਾ ਸੈਸ਼ਨ ਚੱਲੇਗਾ। ਤੁਸੀਂ ਤਾਂ ਇੱਥੋਂ ਤੱਕ ਵੀ ਕਹਿ ਦਿੱਤਾ ਸੀ ਕਿ ਹਰ ਇੱਕ ਨੂੰ ਬੋਲਣ ਦਾ ਸਮਾਂ ਦਿੱਤਾ ਜਾਵੇਗਾ। ਕਿਸੇ ਨੂੰ ਵੀ ਰੋਕਿਆ ਨਹੀਂ ਜਾਵੇਗਾ। ਤੁਸੀਂ ਜੋ ਮਰਜ਼ੀ ਮੁੱਦਾ ਰੱਖ ਸਕਦੇ ਹੋ। ਜਿਹੜੀ

ਮਰਜ਼ੀ ਤੁਸੀਂ ਆਪਣੀ ਗੱਲ ਕਹਿ ਸਕਦੇ ਹੋ। ਤੁਹਾਡੇ ਸੁਭਾਅ ਦੇ ਮੁਤਾਬਿਕ ਮੈਨੂੰ ਇਹ ਵੀ ਯਕੀਨ ਹੈ ਕਿ ਜੇ ਉਹ 10 ਵਜੇ ਤੱਕ ਆਖਦੇ, ਤੁਸੀਂ 10 ਵਜੇ ਤੱਕ ਵੀ ਸੈਸ਼ਨ ਚਲਾਉਂਦੇ ਪਰ ਅਫਸੋਸ ਸਪੀਕਰ ਸਾਹਿਬ, ਸਾਡੀਆਂ ਵਿਰੋਧੀ ਧਿਰਾਂ ਮੁੱਦਾਹੀਣ ਹੋ ਚੁੱਕੀਆਂ ਹਨ। ਇਨ੍ਹਾਂ ਕੋਲ ਕੋਈ ਮੁੱਦਾ ਨਹੀਂ ਹੈ, ਜਿਸ ਤੇ ਗੱਲ ਕਰ ਸਕਣ।

ਸਪੀਕਰ ਸਾਹਿਬ, ਇੱਕ ਹੋਰ ਵੀ ਤੁਹਾਨੂੰ ਯਾਦ ਹੋਣਾ ਕਿ ਪੂਰੇ 5 ਸਾਲ ਜਦੋਂ ਆਪਾਂ ਆਪੋਜ਼ੀਸ਼ਨ ਵਿੱਚ ਬੈਠਦੇ ਸੀ ਤੇ ਜਦੋਂ ਸੀ.ਐਮ ਸਾਹਿਬ ਬੋਲਦੇ ਹੁੰਦੇ ਸਨ ਤਾਂ ਆਪਾਂ ਸਾਰੇ ਆਰਾਮ ਨਾਲ ਬੈਠ ਜਾਂਦੇ ਸੀ। ਵਿਧਾਨ ਸਭਾ ਦਾ ਇਹ ਦਸਤੂਰ ਹੈ, ਇਹ ਮਰਿਆਦਾ ਹੈ ਕਿ ਜਦੋਂ ਸੀ.ਐਮ ਸਾਹਿਬ ਬੋਲਦੇ ਹਨ ਤਾਂ ਆਪਾਂ ਸਾਰਿਆਂ ਨੇ ਉਨ੍ਹਾਂ ਨੂੰ ਸੁਣਨਾ ਹੁੰਦਾ ਸੀ ਅਤੇ ਆਪਾਂ ਤਾਂ ਸੁਣਦੇ ਰਹੇ ਹਾਂ। ਅੱਜ ਬੇਹੱਦ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਜਦੋਂ ਸੀ.ਐਮ. ਸਾਹਿਬ ਬੋਲ ਰਹੇ ਸਨ ਤਾਂ ਐਲ.ਓ.ਪੀ. ਸਾਹਿਬ ਨੇ ਤਾਂ ਬੋਲਣਾ ਹੀ ਬੋਲਣਾ ਹੈ, ਦੂਸਰੇ ਐਮ.ਐਲ.ਏਜ਼ ਵੀ, ਮੈਂ ਕੀ ਸ਼ਬਦ ਵਰਤਾਂ ਪਰ ਉਹ ਠੀਕ ਤਰੀਕੇ ਨਾਲ ਨਹੀਂ ਬੋਲ ਰਹੇ ਸਨ ਜੋ ਕਿ ਬਹੁਤ ਮਾੜੀ ਗੱਲ ਹੈ। ਪੰਜਾਬ ਦੇ ਲੋਕ ਜਾਣਦੇ ਹਨ, ਸਮਝਦੇ ਹਨ ਕਿ ਅੱਜ ਇਨ੍ਹਾਂ ਪਾਰਟੀਆਂ ਦੇ ਕੋਲ ਕੋਈ ਮੁੱਦਾ ਨਹੀਂ ਹੈ। ਆਮ ਆਦਮੀ ਪਾਰਟੀ ਬਹੁਤ ਵਧੀਆ ਕੰਮ ਕਰ ਰਹੀ ਹੈ।

ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਮੈਂ ਪੂਰੇ 20 ਸਾਲ ਪੱਤਰਕਾਰਤਾ ਦੇ ਖੇਤਰ ਵਿੱਚ ਕੰਮ ਕੀਤਾ। ਅਖਬਾਰਾਂ ਦੇ ਵਿੱਚ ਬੜਾ ਲਿਖਿਆ। ਰਾਜਨੀਤੀ ਨੂੰ ਵੀ ਬੜਾ ਵਾਚਿਆ। ਮੇਰੇ ਪੰਜ ਸਾਲ ਆਪੋਜ਼ੀਸ਼ਨ ਵਿੱਚ ਸਨ ਤੇ ਮੇਰਾ ਛੇਵਾਂ ਸਾਲ ਐਜ਼ ਰੂਲਿੰਗ ਪਾਰਟੀ ਹੈ, ਪੂਰਾ 26 ਸਾਲ ਦਾ ਮੇਰਾ ਇਹ ਤਜਰਬਾ ਹੈ। ਇਨ੍ਹਾਂ 26 ਸਾਲਾਂ ਦੇ ਆਪਣੇ ਤਜਰਬੇ ਮੁਤਾਬਿਕ ਜਾਂ ਰਾਜਨੀਤਿਕ ਇਤਿਹਾਸ ਮੁਤਾਬਿਕ ਇਹ ਪਹਿਲੀ ਵਾਰ ਹੋਇਆ ਕਿ ਅਜਿਹੀ ਸਰਕਾਰ ਆਮ ਆਦਮੀ ਪਾਰਟੀ ਦੀ ਬਣੀ ਹੈ ਜਿਸ ਦੀ ਅਗਵਾਈ ਸਾਡੇ ਬਹੁਤ ਹੀ ਮਾਨਯੋਗ ਮੁੱਖ ਮੰਤਰੀ ਸਾਹਿਬ ਸ਼੍ਰੀ ਭਗਵੰਤ ਮਾਨ ਜੀ ਕਰ ਰਹੇ ਹਨ ਜਿਨ੍ਹਾਂ ਨੇ ਆਪਣੀ ਪਹਿਲੀ ਕੈਬਨਿਟ ਦੇ ਵਿੱਚ ਹੀ 26500 ਨੌਕਰੀਆਂ ਦੇਣ ਦਾ ਐਲਾਨ ਕੀਤਾ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਮੇਰਾ ਖਿਆਲ ਹੈ ਪਿਛਲੇ ਸਮੇਂ ਵਿੱਚ ਕਦੇ ਨਹੀਂ ਹੋਇਆ। ਸਪੀਕਰ ਸਾਹਿਬ, ਪਹਿਲਾਂ ਕੀ ਹੋਇਆ ਕਰਦਾ ਸੀ ਕਿ ਲਾਸਟ ਸਾਲ ਨੂੰ ਵਿਕਾਸ ਵਰ੍ਹਾ ਕਹਿੰਦੇ ਹੁੰਦੇ ਸੀ ਕਿ ਵਿਕਾਸ ਵਰ੍ਹਾ ਮਨਾਉਣਾ ਹੈ। ਸਾਡੇ ਪਿੰਡਾਂ ਦੇ ਭੋਲੇ-ਭਾਲੇ ਲੋਕ ਖੁਸ਼ ਹੋ ਜਾਂਦੇ ਸੀ ਕਿ ਹੁਣ ਵਿਕਾਸ ਵਰ੍ਹਾ ਮਨਾਇਆ ਜਾਵੇਗਾ ਅਤੇ ਹੁਣ ਸਾਡੀ ਗੱਲ ਬਣੇਗੀ। ਹੁਣ ਸਾਡੀਆਂ ਗਲੀਆਂ ਨਾਲੀਆਂ ਬਨਣਗੀਆਂ ਪਰ ਸਪੀਕਰ ਸਾਹਿਬ, ਮਾਨ ਸਰਕਾਰ ਨੇ ਜਿੱਥੇ ਵੀ ਸਾਡੇ ਪੰਜਾਬੀ ਬੈਠੇ ਹਨ, ਉਨ੍ਹਾਂ ਦਾ ਸਿਰ ਉੱਚਾ ਕੀਤਾ ਹਾਂ । ਉਨ੍ਹਾਂ ਵੱਲੋਂ ਸ਼ੁਰੂ ਦੇ ਵਿੱਚ ਹੀ ਉਹ ਕੰਮ ਕੀਤੇ ਜਾ ਰਹੇ ਹਨ ਕਿ ਜਿਹੜੀਆਂ ਕਿ ਦੂਸਰੀਆਂ

ਪਾਰਟੀਆਂ ਲਾਸਟ ਵਿਕਾਸ ਵਰ੍ਹੇ ਦੌਰਾਨ ਕਰਦੀਆਂ ਹੁੰਦੀਆਂ ਸਨ। ਸੋ, ਸਪੀਕਰ ਸਾਹਿਬ, ਜਿਹੜੀ ਮੈਂ 26500 ਨੌਕਰੀਆਂ ਦੀ ਗੱਲ ਕੀਤੀ ਹੈ, ਉਨ੍ਹਾਂ ਨੌਕਰੀਆਂ ਦੇ 26797 ਨਿਯੁਕਤੀ ਪੱਤਰ ਵੀ ਵੰਡੇ ਜਾ ਚੁੱਕੇ ਹਨ।

ਤ.ਸ./ਸ਼.ਜ./5.15 / 06.03.2023

ਸਪੀਕਰ ਸਾਹਿਬ, ਸਮਾਜ ਵਿੱਚ ਜਿਊਣ ਵਾਸਤੇ ਸਭ ਤੋਂ ਪਹਿਲਾਂ ਸਿਹਤ ਜ਼ਰੂਰੀ ਹੈ। ਉਸ ਤੋਂ ਬਾਅਦ ਸਮਾਜ ਵਿੱਚ ਵਧੀਆ ਸਥਾਨ ਬਣਾਉਣ ਵਾਸਤੇ ਸਿੱਖਿਆ ਜ਼ਰੂਰੀ ਹੈ। ਜੇ ਮੈਂ ਸਿਹਤ ਦੀ ਗੱਲ ਕਰਾਂ ਤਾਂ ਅੰਗਰੇਜ਼ੀ ਦੀ ਇੱਕ ਕਹਾਵਤ ਹੈ ਕਿ Sound mind lives in a sound body. Health is Wealth. ਜੇਕਰ ਸਿਹਤ ਤੰਦਰੁਸਤ ਹੋਵੇ ਤਾਂ ਹੀ ਹੋਰ ਕੁਝ ਹੋ ਸਕਦਾ ਹੈ। ਜੀਅ ਹੈ ਤਾਂ ਜਹਾਨ ਹੈ। ਸਾਡੀ ਮਾਨ ਸਰਕਾਰ ਨੇ ਸਿਹਤ ਅਤੇ ਤੰਦਰੁਸਤੀ ਮਿਸ਼ਨ ਤਹਿਤ 3030 ਕੇਂਦਰ ਖੋਲ੍ਹੇ ਹਨ ਜਿਹੜੇ ਕਿ ਬਹੁਤ ਵਧੀਆ ਚੱਲ ਰਹੇ ਹਨ। 504 ਆਮ ਆਦਮੀ ਕਲੀਨਿਕ ਵੀ ਖੋਲ੍ਹੇ ਹਨ, ਜਿੱਥੇ ਤਕਰੀਬਨ 70 ਦੇ ਲਗਭਗ ਟੈਸਟ ਹੁੰਦੇ ਹਨ। ਸਵਾ ਸੌ, ਡੇਢ ਸੌ, ਦੋ ਸੌ ਤੱਕ ਓ.ਪੀ.ਡੀ. ਚਲੀ ਜਾਂਦੀ ਹੈ। ਸਾਰਾ ਇਲਾਜ ਫਰੀ ਕੀਤਾ ਜਾਂਦਾ ਹੈ। ਇੱਥੇ ਬੋਲਿਆ ਗਿਆ ਸੀ ਕਿ ਆਮ ਆਦਮੀ ਕਲੀਨਿਕ ਦੀ ਆੜ ਵਿੱਚ ਬਿਲਡਿੰਗਾਂ ਦੀ ਦੁਰਵਰਤੋਂ ਕੀਤੀ ਗਈ ਹੈ ਜਾਂ ਵੱਡੇ ਹਸਪਤਾਲਾਂ ਨੂੰ ਛੋਟੇ ਕੀਤਾ ਗਿਆ ਹੈ। ਸਪੀਕਰ ਸਾਹਿਬ, ਉਨ੍ਹਾਂ ਬਿਲਡਿੰਗਾਂ ਵਿੱਚ ਜਾਂ ਤਾਂ ਆਵਾਰ ਪਸ਼ੂ ਰਹਿੰਦੇ ਸਨ ਜਾਂ ਉੱਥੇਵਿਹਲੜ ਕਿਸਮ ਦੇ ਲੋਕ ਬੈਠਦੇ ਹੁੰਦੇ ਸਨ। ਪਰ ਮਾਨ ਸਰਕਾਰ ਨੇ ਉਨ੍ਹਾਂ ਬਿਲਡਿੰਗਾਂ ਨੂੰ ਸ਼ਿੰਗਾਰ ਕੇ ਬਹੁਤ ਵਧੀਆ ਡਾਕਟਰ ਬਿਠਾ ਦਿੱਤੇ ਹਨ, ਸਟਾਫ ਬਿਠਾ ਦਿੱਤਾ ਹੈ, ਦਵਾਈਆਂ ਦਾ ਪ੍ਰਬੰਧ ਕਰ ਦਿੱਤਾ, ਇਸ ਤਰ੍ਹਾਂ ਇਹ ਬਹੁਤ ਵਧੀਆ ਚੱਲ ਰਹੇ ਹਨ।ਸਪੀਕਰ ਸਾਹਿਬ, ਇਸੇ ਕੜੀ ਤਹਿਤ 271 ਮਾਹਰ ਡਾਕਟਰਾਂ ਦੀ ਭਰਤੀ ਕੀਤੀ ਗਈ ਹੈ।

ਜੇ ਮੈਂ ਸਿੱਖਿਆ ਦੀ ਗੱਲ ਕਰਾਂ ਤਾਂ ਗੁਰੂ ਨਾਨਕ ਪਾਤਸ਼ਾਹ ਨੇ ਕਿਹਾ ਸੀ-

ਵਿਦਿਆ ਵੀਚਾਰੀ ਤਾਂ ਪਰਉਪਕਾਰੀ॥

ਵਿੱਦਿਆ ਮਨੁੱਖ ਦਾ ਤੀਸਰਾ ਨੇਤਰ ਹੈ। ਸਿੱਖਿਆ ਪਾਲਿਸੀ, ਜਿਹੜੀ ਕਿ ਸਾਡਾ ਮੁੱਖ ਏਜੰਡਾ ਵੀ ਰਹੀ ਹੈ, ਇਸ ਨੂੰ ਲੈ ਕੇ ਅਸੀਂ ਚੋਣ ਵੀ ਲੜੀ ਹੈ। ਪੰਜਾਬ ਦੇ 117 ਸਕੂਲਾਂ ਨੂੰ ਸਕੂਲ ਆਫ ਐਮੀਨੈਂਸ ਵਿੱਚ ਤਬਦੀਲ ਕੀਤਾ ਗਿਆ ਹੈ, ਜਿੱਥੇ ਕਿ 9ਵੀਂ ਤੋਂ 12ਵੀਂ ਕਲਾਸ ਦੇ ਬੱਚਿਆਂ ਨੂੰ ਉਚ ਪਾਏ ਦੀ ਸਿੱਖਿਆ ਦਿੱਤੀ ਜਾਵੇਗੀ ਅਤੇ ਉਨ੍ਹਾਂ ਨੂੰ ਆਪਣੀ ਜ਼ਿੰਦਗੀ ਵਿੱਚ ਸਫਲ ਹੋਣ ਲਈ ਹੁਨਰਮੰਦ ਵੀ ਬਣਾਇਆ ਜਾਵੇਗਾ। ਸਕੂਲਾਂ ਦੇ ਮਿਆਰ ਨੂੰ ਉੱਚਾ ਚੁੱਕਣ ਲਈ 141.14 ਕਰੋੜ ਰੁਪਏ ਦੇ ਬਜਟ ਦੀ ਪ੍ਰਵਾਨਗੀ ਵੀ ਦਿੱਤੀ ਗਈ ਹੈ। 8371

ਅਧਿਆਪਕਾਂ ਨੂੰ ਪੱਕਾ ਵੀ ਕੀਤਾ ਜਾ ਰਿਹਾ ਹੈ। ਸਕੂਲਾਂ ਵਿੱਚ ਟੀਚਿੰਗ ਕਾਡਰ ਦੀਆਂ 9788 ਨਿਯੁਕਤੀਆਂ ਕੀਤੀਆਂ ਜਾ ਰਹੀਆਂ ਹਨ। ਸਪੀਕਰ ਸਾਹਿਬ, ਇਹ ਬਹੁਤ ਵੱਡੇ ਉਪਰਾਲੇ ਹਨ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਸਕੂਲ ਮੁੱਖੀਆਂ, ਪ੍ਰਿੰਸੀਪਲ ਸਾਹਿਬਾਨ ਅਤੇ ਸਿੱਖਿਅਤ ਹਸਤੀਆਂ ਨੂੰ ਵਿਸ਼ਵ ਪੱਧਰੀ ਸਿਖਲਾਈ ਦੇਣ ਕਰਨ ਲਈ ਆਈ.ਈ.ਏ.ਸੀ. ਸਕੀਮ ਤਹਿਤ ਵਿਕਸਿਤ ਦੇਸ਼ਾਂ ਵਿੱਚ ਭੇਜਿਆ ਜਾ ਰਿਹਾ ਹੈ, ਜਿਸ ਤਹਿਤ ਪਿਛਲੇ ਸਮੇਂ ਦੌਰਾਨ ਫਰਵਰੀ ਦੇ ਦੂਸਰੇ ਹਫ਼ਤੇ 36 ਪ੍ਰਿੰਸੀਪਲ ਅਤੇ ਸਿੱਖਿਅਤ ਹਸਤੀਆਂ ਨੂੰ ਸਿੰਘਾਪੁਰ ਭੇਜਿਆ ਗਿਆ ਹੈ, ਜਿਹੜੇ ਕਿ ਉੱਥੋਂ ਸਿਖਲਾਈ ਹਾਸਲ ਕਰਕੇ ਆਏ ਹਨ ਅਤੇ ਬੱਚਿਆਂ ਨੂੰ ਵਧੀਆ ਸਿਖਲਾਈ ਦੇ ਰਹੇ ਹਨ।

ਇਸੇ ਤਰ੍ਹਾਂ ਹੀ ਜੇ ਮੈਂ ਕਾਲਜਾਂ ਦੀ ਗੱਲ ਕਰਾਂ ਤਾਂ no knowledge, without college. ਕਾਲਜ ਦਾ ਸਾਡੀ ਜ਼ਿੰਦਗੀ ਵਿੱਚ ਬੜਾ ਵੱਡਾ ਹੱਥ ਹੈ। ਸੋ, ਸਰਕਾਰੀ ਆਰਟਸ ਕਾਲਜਾਂ ਲਈ 152.37 ਕਰੋੜ ਰੁਪਏ ਅਤੇ ਵੋਕੇਸ਼ਨਲ ਕਾਲਜਾਂ ਲਈ 8.68 ਕਰੋੜ ਰੁਪਏ, ਸਰਕਾਰੀ-ਗੈਰ ਸਰਕਾਰੀ ਕਾਲਜਾਂ ਲਈ 285 ਕਰੋੜ ਰੁਪਏ ਦਾ ਬਜਟ ਰੱਖਿਆ ਗਿਆ ਹੈ।

ਸਪੀਕਰ ਸਾਹਿਬ, ਮਾਨ ਸਰਕਾਰ ਨੇ ਯੂਨੀਵਰਸਿਟੀਆਂ ਅਤੇ ਕਾਲਜਾਂ ਦੇ ਅਧਿਆਪਕਾਂ ਦੀਆਂ ਲਟਕਦੀਆਂ ਮੰਗਾਂ ਨੂੰ ਵੀ ਸਵੀਕਾਰ ਕੀਤਾ ਹੈ, ਜਿਹੜੀਆਂ ਕਿ ਪਿਛਲੇ ਲੰਮੇ ਸਮੇਂ ਤੋਂ ਲਟਕ ਰਹੀਆਂ ਸਨ। ਜਿਨ੍ਹਾਂ ਨੂੰ ਅਸੀਂ ਨੇਸ਼ਨ ਬਿਲਡਰ, ਕੌਮ ਨਿਰਮਾਤਾ ਕਹਿੰਦੇ ਹਾਂ, ਉਹ ਵਿਚਾਰੇ ਰੁਲਦੇ ਫਿਰਦੇ ਸਨ, ਉਨ੍ਹਾਂ ਦੀਆਂ ਮੰਗਾਂਨੂੰ ਵੀ ਮਾਨ ਸਰਕਾਰ ਨੇ ਸਵੀਕਾਰ ਕੀਤਾ ਹੈ। ਸੋ, ਸਰਕਾਰੀ ਕਾਲਜਾਂ ਅਤੇ ਗੈਸਟ ਫੈਕਲਟੀ, ਜਿਨ੍ਹਾਂ ਦੀ ਤਨਖਾਹ ਬੜੀ ਨਾ ਮਾਤਰ 33600 ਰੁਪਏ ਸੀ, ਉਸ ਵਿੱਚ 21600 ਰੁਪਏ ਦਾ ਵਾਧਾ ਕੀਤਾ ਗਿਆ ਹੈ ਅਤੇ ਇਹ ਹੁਣ 47100 ਰੁਪਏ ਬਣਦੀ ਹੈ।

ਇਸ ਦੇ ਨਾਲ ਹੀ ਸਪੀਕਰ ਸਾਹਿਬ, ਕਿਤਾਬਾਂ ਦੀ ਮਨੁੱਖੀ ਜ਼ਿੰਦਗੀ ਵਿੱਚ ਬਹੁਤ ਵੱਡੀ ਭੂਮਿਕਾ ਹੁੰਦੀ ਹੈ।ਅੱਜ ਆਪਾਂ ਕਿਤਾਬਾਂ ਪੜ੍ਹ ਕੇ ਹੀ ਇੱਥੇ ਤੱਕ ਪਹੁੰਚੇ ਹਾਂ। ਕਿਤਾਬਾਂ ਪੜ੍ਹ ਕੇ ਹੀ ਅਸੀਂ ਸਮਾਜ ਵਿੱਚ ਵਧੀਆ ਸਥਾਨ ਬਣਾ ਸਕਦੇ ਹਾਂ। ਸਪੀਕਰ ਸਾਹਿਬ, 15 ਜ਼ਿਲ੍ਹਿਆਂ ਦੀਆਂ ਲਾਇਬ੍ਰੇਰੀਆਂ ਲਈ 2 ਕਰੋੜ 92 ਲੱਖ ਰੁਪਏ ਦੀ ਗਰਾਂਟ ਜਾਰੀ ਕੀਤੀ ਗਈ ਹੈ।

ਸਪੀਕਰ ਸਾਹਿਬ, ਜੇਕਰ ਭਲਾਈ ਸਕੀਮਾਂ ਦੀ ਗੱਲ ਕਰੀਏ ਤਾਂ ਸਾਡੇ ਬਹੁਤ ਹੀ ਸਤਿਕਾਰਯੋਗ ਭਗਵੰਤ ਮਾਨ ਜੀ ਅਗਵਾਈ ਹੇਠ ਚੱਲ ਰਹੀ ਆਮ ਆਦਮੀ ਪਾਰਟੀ ਦੀ ਸਰਕਾਰ ਨੇ ਆਸ਼ੀਰਵਾਦ ਯੋਜਨਾ ਤਹਿਤ ਅਨੁਸੂਚਿਤ ਜਾਤੀਆਂ ਦੇ 19646 ਲਾਭਪਾਤਰੀਆਂ ਨੂੰ 100 ਕਰੋੜ ਰੁਪਏ ਅਤੇ ਆਰਥਿਕ ਤੌਰ ਤੇ

ਕਮਜ਼ੋਰ ਵਰਗਾਂ ਦੇ 12090 ਲਾਭਪਾਤਰੀਆਂ 61.61 ਕਰੋੜ ਰੁਪਏ ਦੀ ਵਿੱਤੀ ਸਹਾਇਤਾ ਵੀ ਪ੍ਰਦਾਨ ਕੀਤੀ ਗਈ ਹੈ।

ਸ.ਸ.-ਅ.ਗ./5:20/6.3.2023

ਐਸ.ਸੀ. ਸਕਾਲਰਸ਼ਿਪ ਦੀ ਦੁਰਵਰਤੋਂ ਨੂੰ ਰੋਕਣ ਲਈ ਡਾਕਟਰ ਅੰਬੇਦਕਰ ਸਕਾਲਰਸ਼ਿਪ ਪੋਰਟਲ ਵੀ ਖੋਲ੍ਹਿਆ ਗਿਆ ਜਿਸ ਤਹਿਤ 2 ਕਰੋੜ 47 ਲੱਖ 49 ਅਰਜ਼ੀਆਂ ਵੀ ਪ੍ਰਾਪਤ ਹੋਈਆਂ ਹਨ।

ਇਸੇ ਤਰ੍ਹਾਂ ਜੇਕਰ ਖੇਡਾਂ ਦੀ ਗੱਲ ਕਰੀਏ ਤਾਂ ਖੇਡਾਂ ਵੱਲ ਵੀ ਸਾਡੀ ਮਾਨ ਸਰਕਾਰ ਨੇ ਬੜਾ ਉਚੇਚਾ ਧਿਆਨ ਦਿੱਤਾ ਹੈ ਕਿਉਂਕਿ ਖੇਡਾਂ ਦਾ ਮਨੁੱਖੀ ਜੀਵਨ ਵਿੱਚ ਬਹੁਤ ਵੱਡਾ ਯੋਗਦਾਨ ਹੈ। ਖੇਡਾਂ ਜਿੱਥੇ ਮਨੁੱਖ ਨੂੰ ਜਿੱਤ ਦਾ ਹੌਂਸਲਾ ਹਜ਼ਮ ਕਰਨ ਦਾ ਜਜ਼ਬਾ ਪੈਦਾ ਕਰਦੀਆਂ ਹਨ, ਉੱਥੇ ਹੀ ਹਾਰਾਂ ਨੂੰ ਝੱਲਣਾ ਵੀ ਸਿਖਾਉਂਦੀਆਂ ਹਨ। ਖੇਡਾਂ ਦੀ ਵੀ ਬੜੀ ਮਹੱਤਤਾ ਹੈ, ਖੇਡਾਂ ਨੂੰ ਉਤਸ਼ਾਹਿਤ ਕਰਨ ਲਈ 229 ਕਰੋੜ ਰੁਪਏ ਦਾ ਬਜਟ ਅਲਾਟ ਕੀਤਾ ਗਿਆ ਹੈ। ਮਾਨ ਸਾਹਿਬ ਦੀ ਅਗਵਾਈ ਵਿੱਚ ਅਤੇ ਸਾਡੇ ਮੰਤਰੀ ਸਾਹਿਬ ਦੀ ਅਗਵਾਈ ਹੇਠ ਖੇਡਾਂ ਵਤਨ ਪੰਜਾਬ ਦੀਆਂ ਕਰਵਾਈਆਂ ਗਈਆਂ ਔਰ ਇਨ੍ਹਾਂ ਦਾ ਇੰਨਾ ਅਸਰ ਹੈ ਕਿ ਜਿਹੜੇ ਪਿਛਲੇ ਲੰਬੇ ਸਮੇਂ ਤੋਂ ਪੰਜਾਬ ਦੇ ਪਿੰਡਾਂ ਦੇ ਗਰਾਊਂਡ ਸ਼ਾਮ ਨੂੰ ਖਾਲੀ ਪਏ ਹੁੰਦੇ ਸੀ, ਅੱਜ ਪਿੰਡਾਂ ਦੇ ਗਰਾਊਂਡਾਂ ਵਿੱਚ ਰੌਣਕਾਂ ਲੱਗੀਆਂ ਹੋਈਆਂ ਹਨ। ਖੇਡਾਂ ਵਤਨ ਪੰਜਾਬ ਦੀਆਂ ਤਹਿਤ 3 ਲੱਖ ਵਿਦਿਆਰਥੀਆਂ ਨੇ ਹਿੱਸਾ ਲਿਆ ਜਿਨ੍ਹਾਂ ਵਿੱਚੋਂ 9,961 ਜੇਤੂ ਖਿਡਾਰੀਆਂ ਨੂੰ 6.85 ਕਰੋੜ ਰੁਪਏ ਦੀ ਇਨਾਮੀ ਰਾਸ਼ੀ ਵੀ ਤਕਸੀਮ ਕੀਤੀ ਗਈ ਹੈ। ਸੋ, ਸਪੀਕਰ ਸਾਹਿਬ, ਸਕੂਲਾਂ ਦੇ ਖੇਡ ਵਿੰਗ ਲਈ 4750 ਅਤੇ ਕਾਲਜਾਂ ਦੇ ਖੇਡ ਵਿੰਗ ਲਈ 1 ਹਜ਼ਾਰ ਖਿਡਾਰੀਆਂ ਨੂੰ ਭਰਤੀ ਵੀ ਕੀਤਾ ਗਿਆ।

ਜੇ ਮਾਨ ਸਾਹਿਬ ਦੀ ਸਰਕਾਰ ਦੇ ਅਗਲੇ ਹੋਰ ਉਪਰਾਲਿਆਂ ਦੀ ਗੱਲ ਕਰੀਏ ਤਾਂ ਮੈਂ ਪੰਚਾਇਤੀ ਜ਼ਮੀਨਾਂ ਬਾਰੇ ਗੱਲ ਕਰਨੀ ਚਾਹਾਂਗਾ। ਮਾਨ ਸਾਹਿਬ ਦੀ ਅਗਵਾਈ ਵਿੱਚ ਸਾਡੇ ਮੰਤਰੀ ਸਾਹਿਬ ਸਰਦਾਰ ਕੁਲਦੀਪ ਸਿੰਘ ਧਾਲੀਵਾਲ ਜੀ ਨੇ ਅਸਰ-ਰਸੂਖ ਵਾਲੇ ਲੋਕਾਂ ਤੋਂ ਪੰਚਾਇਤੀ ਜ਼ਮੀਨਾਂ ਛੁਡਵਾਉਣ ਦੀ ਮੁਹਿੰਮ ਸ਼ੁਰੂ ਕੀਤੀ ਸੀ। ਉਸ ਤਹਿਤ 9,447 ਏਕੜ ਜ਼ਮੀਨ ਛੁਡਵਾ ਲਈ ਗਈ ਅਤੇ ਬਾਕੀ ਰਹਿੰਦੀ ਜ਼ਮੀਨ ਲਈ ਉਪਰਾਲੇ ਜਾਰੀ ਹਨ। ਇਸ ਤਰ੍ਹਾਂ ਦੇ ਬਹੁਤ ਸਾਰੇ ਕੰਮ ਮਾਨ ਸਰਕਾਰ ਵੱਲੋਂ ਕੀਤੇ ਗਏ ਹਨ ਤੇ ਜਿੰਨੇ ਵੀ ਕੰਮ ਕੀਤੇ ਗਏ ਹਨ ਜਾਂ ਕੀਤੇ ਜਾ ਰਹੇ ਹਨ, ਮੈਂ ਉਨ੍ਹਾਂ ਸਾਰਿਆਂ ਦੀ ਬਹੁਤ-ਬਹੁਤ ਸ਼ਲਾਘਾ ਕਰਦਾ ਹਾਂ ਅਤੇ ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ, ਧੰਨਵਾਦ ਜੀ।

**ਸ਼੍ਰੀ ਬਰਿੰਦਰ ਕੁਮਾਰ ਗੋਇਲ ਵਕੀਲ (ਲਹਿਰਾ):** ਬਹੁਤ-ਬਹੁਤ ਧੰਨਵਾਦ, ਸਪੀਕਰ ਸਾਹਿਬ, ਤੁਸੀਂ ਮੈਨੂੰ ਮਾਨਯੋਗ ਰਾਜਪਾਲ ਜੀ ਦੇ ਭਾਸ਼ਣ ਦੇ ਧੰਨਵਾਦੀ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਜਦੋਂ ਫਰਵਰੀ, 2022

ਵਿੱਚ ਚੋਣਾਂ ਹੋਈਆਂ ਸੀ ਤਾਂ ਮਾਨਯੋਗ ਕੇਜਰੀਵਾਲ ਜੀ ਅਤੇ ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਲੋਕਾਂ ਨਾਲ ਵਾਅਦੇ ਕੀਤੇ ਸੀ। ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਅਗਵਾਈ ਵਿੱਚ ਸਰਕਾਰ ਬਣੀ ਤੇ ਬਹੁਤ ਥੋੜ੍ਹੇ ਸਮੇਂ ਵਿੱਚ ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਲੋਕਾਂ ਨਾਲ ਕੀਤੇ ਵਾਅਦੇ ਪੂਰੇ ਕੀਤੇ ਤੇ ਇੱਕ ਨਵਾਂ ਇਤਿਹਾਸ ਬਣਾਇਆ। ਜੋ ਵਾਅਦੇ ਪੂਰੇ ਕੀਤੇ, ਉਨ੍ਹਾਂ ਦਾ ਪ੍ਰਭਾਵ ਲੋਕਾਂ ਤੇ ਪਿਆ ਅਤੇ ਉਨ੍ਹਾਂ ਦਾ ਅਫੈਕਟ ਦੂਸਰੇ ਤੌਰ ਤੇ ਵੀ ਲੋਕਾਂ ਤੇ ਪਿਆ। ਜਿਸ ਤਰੀਕੇ ਨਾਲ ਨੌਕਰੀਆਂ ਦੀ ਗੱਲ ਕੀਤੀ, ਪਹਿਲਾਂ ਬਹੁਤ ਵਿਸਥਾਰ ਨਾਲ ਚਰਚਾ ਹੋਈ ਹੈ। 26,797 ਨੌਕਰੀਆਂ ਦਿੱਤੀਆਂ ਗਈਆਂ, ਇੱਕ ਤਾਂ ਉਨ੍ਹਾਂ ਦੇ ਘਰਾਂ ਵਿੱਚ ਰੁਜ਼ਗਾਰ ਪੈਦਾ ਹੋਇਆ, ਪਰਿਵਾਰਾਂ ਵਿੱਚ ਬਹੁਤ ਵੱਡੀ ਰਾਹਤ ਮਿਲੀ ਤੇ ਦੂਜੀ ਇਸ ਵਿੱਚ ਸਭ ਤੋਂ ਵੱਡੀ ਗੱਲ ਹੋਈ ਕਿ ਜੋ ਸਰਦਾਰ ਭਗਵੰਤ ਸਿੰਘ ਮਾਨ, ਮੁੱਖ ਮੰਤਰੀ ਸਾਹਿਬ ਨੇ ਵੋਟਾਂ ਤੋਂ ਪਹਿਲਾਂ ਕਿਹਾ ਸੀ ਕਿ ਅਸੀਂ ਬਦਲਾਅ ਕਰਾਂਗੇ। ਸੋ, ਇੱਕ ਸੋਚ ਬਦਲ ਦਿੱਤੀ, ਇਸ ਤੋਂ ਪਹਿਲਾਂ ਸੋਚ ਕੀ ਸੀ? ਜੇ ਕੋਈ ਬੱਚਾ ਨੌਕਰੀ ਲਈ ਅਪਲਾਈ ਕਰਦਾ ਸੀ ਤਾਂ ਘਰਵਾਲੇ ਅਪਲਾਈ ਕਰਨ ਸਾਰ ਜਾਂ ਤਾਂ ਪੁਲੀਟੀਕਲ ਲੋਕਾਂ ਦੇ ਚੱਕਰ ਕੱਟਣ ਲੱਗ ਜਾਂਦੇ ਸੀ ਜਾਂ ਕੋਈ ਇੱਧਰ-ਉੱਧਰ ਫਿਰਨ ਲੱਗ ਜਾਂਦੇ ਸੀ ਕਿਉਂਕਿ ਕਿਸੇ ਨੂੰ ਵਿਸ਼ਵਾਸ ਨਹੀਂ ਹੁੰਦਾ ਸੀ ਕਿ ਸਾਡੇ ਬੱਚੇ ਨੂੰ ਬਿਨਾਂ ਸਿਫਾਰਸ਼ ਜਾਂ ਬਿਨਾਂ ਕਿਸੇ ਹੋਰ ਹੀਲੇ-ਵਸੀਲੇ ਤੋਂ ਨੌਕਰੀ ਮਿਲ ਜਾਵੇਗੀ।

**ਮ.ਰ. ਅ.ਗੌ/5:25/06.03.2023**

ਸਰਦਾਰ ਭਗਵੰਤ ਸਿੰਘ ਮਾਨ ਨੇ ਜਿਸ ਤਰ੍ਹਾਂ ਕਿਹਾ ਸੀ, ਉਹ ਕਰਕੇ ਦਿਖਾਇਆ ਹੈ, 26797 ਬੱਚਿਆਂ ਨੂੰ ਨੌਕਰੀ ਮਿਲੀ, ਉਨ੍ਹਾਂ ਨੂੰ ਨਾ ਕਿਤੇ ਕੋਈ ਸਿਫਾਰਸ਼ ਕਰਨ ਦੀ ਲੋੜ ਪਈ ਅਤੇ ਨਾ ਹੀ ਕਿਤੇ ਕੋਈ ਪੈਸੇ ਦੀ ਗੱਲ ਚੱਲੀ। ਜਿਹੜਾ ਲੋਕਾਂ ਦਾ ਵਿਸ਼ਵਾਸ ਟੁੱਟਿਆ ਹੋਇਆ ਸੀ ਕਿ ਸਾਨੂੰ ਨੌਕਰੀ ਨਹੀਂ ਮਿਲਣੀ ਹੈ, ਉਹ ਵਿਸ਼ਵਾਸ ਬੱਝਿਆ। ਮੇਰੇ ਹਲਕੇ ਦੇ ਦੋ-ਤਿੰਨ ਲੋਕ ਮੇਰੇ ਕੋਲ ਆਏ, ਉਨ੍ਹਾਂ ਨੇ ਕਿਹਾ ਕਿ ਅਸੀਂ ਆਪਣੇ ਬੱਚੇ ਨੂੰ ਕੈਨੇਡਾ ਭੇਜਣਾ ਹੈ। ਕਹਿੰਦੇ ਕਿ ਵੀਹ ਲੱਖ ਰੁਪਏ ਦਾ ਇੰਤਜ਼ਾਮ ਤਾਂ ਹੋ ਗਿਆ ਹੈ ਅਤੇ ਬਾਕੀ ਰਹਿੰਦੇ ਅਸੀਂ ਆਪਣੇ ਰਿਸ਼ਤੇਦਾਰਾਂ ਨੂੰ ਵੀ ਪੁੱਛਿਆ ਹੈ। ਉਹ ਕਹਿੰਦੇ ਕਿ ਫਸਲ ਤੋਂ ਬਾਅਦ ਪੈਸੇ ਦੇਵਾਂਗੇ। 10-10 ਲੱਖ ਰੁਪਏ ਦਾ ਇੰਤਜ਼ਾਮ ਹੋਰ ਕਰਨਾ ਪਵੇਗਾ। ਸੋ, ਇਸ ਤਰ੍ਹਾਂ ਦੀਆਂ ਸਕੀਮਾਂ ਲੋਕ ਬਣਾ ਰਹੇ ਸਨ। ਪਰੰਤੂ ਬੱਚਿਆਂ ਨੇ ਨੌਕਰੀਆਂ ਲਈ ਅਪਲਾਈ ਕੀਤਾ ਹੋਇਆ ਸੀ, ਜਦੋਂ ਨੌਕਰੀਆਂ ਦੇ ਰਿਜ਼ਲਟ ਨਿਕਲੇ ਤਾਂ ਉਨ੍ਹਾਂ ਦੇ ਬੱਚੇ ਸਿਲੈਕਟ ਹੋ ਗਏ। ਜਦੋਂ ਉਨ੍ਹਾਂ ਦੇ ਬੱਚੇ ਸਿਲੈਕਟ ਹੋਏ ਤਾਂ ਇੱਕ ਸੋਚ ਬਦਲੀ ਅਤੇ ਲੋਕ ਖੁਸ਼ ਹੋਏ। ਅੱਜ ਲੋਕ ਕੈਨੇਡਾ ਜਾਣ ਤੋਂ ਜਾਂ ਹੋਰ ਦੇਸ਼ਾਂ ਵੱਲ ਜਾਣ ਤੋਂ ਮੁੱਖ ਮੋੜ ਰਹੇ ਹਨ। ਮੁੱਖ ਮੰਤਰੀ ਸਾਹਿਬ ਚਾਹੁੰਦੇ ਹਨ ਕਿ ਸਾਡੇ ਬੱਚੇ ਪੰਜਾਬ ਦੇ ਵਿੱਚ ਹੀ ਰਹਿਣ ਅਤੇ ਜੋ ਸਹੂਲਤਾਂ ਇਨ੍ਹਾਂ ਨੂੰ ਬਾਹਰਲੇ ਦੇਸ਼ ਵਿੱਚ ਮਿਲਦੀਆਂ ਹਨ, ਉਹ ਅਸੀਂ ਇਨ੍ਹਾਂ ਬੱਚਿਆਂ ਨੂੰ ਪੰਜਾਬ ਵਿੱਚ ਹੀ ਦੇਈਏ। ਮੁੱਖ ਮੰਤਰੀ ਸਾਹਿਬ ਚਾਹੁੰਦੇ ਹਨ ਕਿ ਬਿਨਾਂ ਪੱਖਪਾਤ ਤੋਂ

ਨੌਕਰੀਆਂ ਦੇਵਾਂਗੇ। ਸੋ, ਅੱਜ ਲੋਕਾਂ ਦਾ ਵਿਸ਼ਵਾਸ ਸਰਕਾਰ ਵਿੱਚ ਬਣ ਗਿਆ ਹੈ। ਰਾਜਾ ਵੜਿੰਗ ਜੀ ਅੱਜ ਨੌਕਰੀਆਂ ਸਬੰਧੀ ਕਹਿ ਰਹੇ ਸਨ ਕਿ ਅਸੀਂ ਭਰਤੀ ਪ੍ਰਕਿਰਿਆ ਦੀ ਸ਼ੁਰੂਆਤ ਕੀਤੀ ਸੀ। ਸੋ, ਭਰਤੀ ਪ੍ਰਕਿਰਿਆ ਦੀ ਜਿਹੜੀ ਸ਼ੁਰੂਆਤ ਕੀਤੀ ਸੀ, ਉਸ ਬਾਰੇ ਸਾਰਾ ਪੰਜਾਬ ਜਾਣਦਾ ਹੈ। ਚੋਣਾਂ ਤੋਂ ਪਹਿਲਾਂ ਜਦੋਂ ਚੋਣ ਜ਼ਾਬਤਾ ਲੱਗਣਾ ਸੀ ਤਾਂ ਇਨ੍ਹਾਂ ਨੇ ਕੁਝ ਦਿਨ ਪਹਿਲਾਂ ਨੌਕਰੀਆਂ ਕੱਢੀਆਂ, ਜਦੋਂਕਿ ਇਹ ਜਾਣਦੇ ਸਨ ਕਿ ਚੋਣ ਜ਼ਾਬਤਾ ਲੱਗ ਜਾਣਾ ਹੈ ਅਤੇ ਕੋਈ ਰਿਜ਼ਲਟ ਨਹੀਂ ਨਿਕਲੇਗਾ। ਚੋਣ ਜ਼ਾਬਤਾ ਲੱਗ ਗਿਆ ਅਤੇ ਗੱਲ ਉਥੇ ਦੀ ਉਥੇ ਹੀ ਰਹਿ ਗਈ। ਜਿਹੜੀਆਂ ਨੌਕਰੀਆਂ ਕੱਢੀਆਂ ਸਨ, ਉਨ੍ਹਾਂ ਵਿੱਚੋਂ ਜ਼ਿਆਦਾਤਰ ਦੇ ਕੇਸ ਹਾਈਕੋਰਟ ਵਿੱਚ ਚਲਦੇ ਹਨ। ਸੋ, ਕਹਿਣ ਤੋਂ ਭਾਵ ਕਿਤੇ ਨੌਕਰੀਆਂ ਨਹੀਂ ਦਿੱਤੀਆਂ। ਜੇ ਨੌਕਰੀਆਂ ਦਿੱਤੀਆਂ ਹੁੰਦੀਆਂ ਤਾਂ ਫਿਰ ਅੱਜ ਇਹ ਸਾਹਮਣੇ ਕਿਉਂ ਬੈਠਦੇ। ਇਹ ਲੋਕਾਂ ਨੇ ਨਕਾਰ ਦਿੱਤੇ ਕਿਉਂਕਿ ਇਹ ਲੋਕਾਂ ਦੀਆਂ ਗੱਲਾਂ ਉੱਤੇ ਪੂਰਾ ਨਹੀਂ ਉਤਰ ਸਕੇ। ਸੋ, ਜੇਕਰ ਨੌਕਰੀਆਂ ਦੇਣ ਵਾਲੀ ਸਹੀ ਗੱਲ ਕੀਤੀ ਤਾਂ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਅਗਵਾਈ ਵਾਲੀ ਸਰਕਾਰ ਨੇ ਕੀਤੀ। ਜਿਹੜੇ 14 ਹਜ਼ਾਰ ਮੁਲਾਜ਼ਮ ਕੱਚੇ ਸਨ, ਉਨ੍ਹਾਂ ਨੂੰ ਪੱਕਾ ਕੀਤਾ ਗਿਆ ਅਤੇ ਜਿਹੜੇ 14 ਹਜ਼ਾਰ ਹੋਰ ਮੁਲਾਜ਼ਮ ਹਨ, ਉਨ੍ਹਾਂ ਨੂੰ ਪੱਕਾ ਕਰਨ ਦੀ ਗਾਰੰਟੀ ਸਰਦਾਰ ਭਗਵੰਤ ਸਿੰਘ ਮਾਨ, ਮੁੱਖ ਮੰਤਰੀ ਜੀ ਨੇ ਦਿੱਤੀ ਹੈ। ਸੋ, ਇਸ ਤਰੀਕੇ ਨਾਲ ਮੈਂ ਕਹਿ ਸਕਦਾ ਹਾਂ ਕਿ ਪੰਜਾਬ ਦੀ ਸਰਕਾਰ ਨੇ ਲੋਕਾਂ ਦੀ ਸੋਚ ਬਦਲ ਕੇ ਰੱਖ ਦਿੱਤੀ।

ਸਾਡੇ ਆਪੋਜ਼ੀਸ਼ਨ ਵਾਲੇ ਕਹਿ ਰਹੇ ਸਨ ਕਿ ਬੱਚਿਆਂ ਦੇ ਹੱਥ ਵਿੱਚ ਕਲਮ ਫੜਾ ਦਿਓ ਤਾਂ ਮੈਂ ਇੱਥੇ ਇਹ ਗੱਲ ਵੀ ਕਹਿ ਸਕਦਾ ਹਾਂ ਕਿ ਸਰਦਾਰ ਭਗਵੰਤ ਸਿੰਘ ਮਾਨ ਨੇ ਭਰੋਸੇ ਦੀ ਕਲਮ, ਵਿਸ਼ਵਾਸ ਦੀ ਕਲਮ ਪੰਜਾਬ ਦੇ ਨੌਜਵਾਨਾਂ ਦੇ ਹੱਥ ਵਿੱਚ ਫੜਾਈ ਹੈ। ਪੰਜਾਬ ਦੇ ਨੌਜਵਾਨ ਅੱਜ ਆਪਣਾ ਭਵਿੱਖ ਸੁਰੱਖਿਅਤ ਸਮਝਣ ਲੱਗ ਗਏ ਹਨ। ਅੱਜ ਬੱਚੇ ਪੜ੍ਹਾਈ ਵੱਲ ਮੁੜ ਗਏ ਹਨ। ਜਿਹੜੇ ਬੱਚਿਆਂ ਨੂੰ ਐਵੇਂ ਲੱਗ ਰਿਹਾ ਸੀ ਕਿ ਪੜ੍ਹਾਈ ਦੀ ਤਾਂ ਕੋਈ ਕੀਮਤ ਨਹੀਂ ਰਹੀ, ਪੜ੍ਹ ਕੇ ਤਾਂ ਕੋਈ ਨੌਕਰੀ ਨਹੀਂ ਮਿਲਣੀ। ਸੋ, ਉਹ ਬੱਚੇ ਪੜ੍ਹਾਈ ਵੱਲ ਮੁੜ ਗਏ।ਖੇਡਾਂ ਵਤਨ ਪੰਜਾਬ ਦੀਆਂ ਤਹਿਤ ਬੱਚਿਆਂ ਨੂੰ ਖੇਡਣ ਲਈ ਇੱਕ ਪਲੇਟਫਾਰਮ ਦਿੱਤਾ ਸੀ ਤਾਂ ਅੱਜ ਬੱਚੇ ਖੇਡਾਂ ਵੱਲ ਮੁੜ ਗਏ ਹਨ ਕਿਉਂਕਿ ਉਥੇ ਵੀ ਨੌਕਰੀਆਂ ਦੇ ਚਾਂਸ ਹਨ। ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਪੰਜਾਬ ਦੇ ਸਾਰੇ ਬੱਚਿਆਂ ਲਈ ਸਿਸਟਮ ਬਦਲ ਦਿੱਤਾ ਹੈ।

ਦੂਜਾ, ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਘੱਗਰ ਦੀ ਬਹੁਤ ਮਾਰ ਪੈਂਦੀ ਹੈ। ਮੈਂ ਪਹਿਲਾਂ ਵੀ ਅਸੈਂਬਲੀ ਵਿੱਚ ਇਸ ਸਬੰਧੀ ਜ਼ਿਕਰ ਕੀਤਾ ਸੀ। ਸਪੀਕਰ ਸਾਹਿਬ, 30-35 ਸਾਲਾਂ ਤੋਂ ਘੱਗਰ ਉੱਤੇ ਰਾਜਨੀਤੀ ਹੁੰਦੀ ਰਹੀ ਹੈ। 25 ਸਾਲ ਤੱਕ ਐਕਸ-ਚੀਫ ਮਨਿਸਟਰ ਜਿਨ੍ਹਾਂ ਨੇ ਹਲਕੇ ਨੂੰ ਰੀਪ੍ਰਜ਼ੈਂਟ ਕੀਤਾ, ਉਥੇ ਰਾਜਨੀਤੀ ਕਰਦੇ ਰਹੇ। ਘੱਗਰ ਦਰਿਆ ਦੇ ਮਸਲੇ ਦਾ ਕੋਈ ਹੱਲ ਕੱਢਣ ਦੀ ਕੋਸ਼ਿਸ਼ ਨਹੀਂ ਕੀਤੀ। ਇਸ ਤੋਂ

ਇਲਾਵਾ ਜਿਹੜੀ ਘੱਗਰ ਦਰਿਆ ਦੀ ਸਾਫ-ਸਫਾਈ ਹੁੰਦੀ ਰਹੀ, ਉਹ ਸਿਰਫ ਤੇ ਸਿਰਫ ਕਾਗਜ਼ਾਂ ਵਿੱਚ ਹੀ ਹੁੰਦੀ ਸੀ। ਸਪੀਕਰ ਸਾਹਿਬ, ਸਾਲ 2020 ਵਿੱਚ ਡੇਢ ਕਰੋੜ ਰੁਪਿਆ, ਸਾਲ 2021 ਵਿੱਚ ਇੱਕ ਕਰੋੜ ਇੱਕ ਲੱਖ ਰੁਪਿਆ ਅਤੇ ਹੁਣ ਸਾਲ 2022 ਵਿੱਚ ਇੱਕ ਕਰੋੜ ਤਿੰਨ ਲੱਖ ਰੁਪਿਆ ਸਫਾਈ ਲਈ ਖਰਚ ਕੀਤਾ ਗਿਆ। ਪਹਿਲਾਂ ਜਿਹੜੀ ਸਫਾਈ ਹੁੰਦੀ ਸੀ, ਉਹ ਸਾਰੀ ਕਾਗਜ਼ਾਂ-ਪੱਤਰਾਂ ਵਿੱਚ ਹੁੰਦੀ ਸੀ ਪਰੰਤੂ ਐਤਕੀਂ ਜੋ ਸਫਾਈ ਕਰਵਾਈ ਗਈ, ਉਹ ਸਫਾਈ ਸਾਰੀ ਸਮੇਂ ਤੋਂ ਪਹਿਲਾਂ ਹੋਈ, ਸਰਦਾਰ ਭਗਵੰਤ ਸਿੰਘ ਮਾਨ, ਮੁੱਖ ਮੰਤਰੀ ਸਾਹਿਬ ਨੇ ਬਿਨਾਂ ਕਹੇ ਸਫਾਈ ਕਰਵਾਈ ਕਿਉਂਕਿ ਉਹ ਹਲਕੇ ਤੋਂ ਇਲੈਕਸ਼ਨ ਲੜੇ ਹੋਏ ਹਨ। ਬਿਨਾਂ ਕਹੇ ਸਫਾਈ ਲਈ ਪੈਸੇ ਭੇਜੇ।

GK/HS 5.30 6-3--2023

ਜਿਸ ਨਾਲ 748.9 ਫੁੱਟ ਤੇ ਘੱਗਰ ਦਾ ਲੈਵਲ ਚਲਾ ਗਿਆ। ਸਾਰੇ ਘੱਗਰ ਤੇ ਕੋਈ ਬਰੀਚ ਨਹੀਂ ਹੋਈ। ਸਾਰਾ ਪਾਣੀ ਵੀ ਸਹੀ ਲੰਘ ਗਿਆ। ਸਹੀ ਸਫਾਈ ਹੋਣ ਨਾਲ ਲੋਕਾਂ ਨੇ ਸੁੱਖ ਦਾ ਸਾਹ ਲਿਆ। ਪਹਿਲਾਂ ਸਫਾਈ ਸਹੀ ਤਰ੍ਹਾਂ ਨਹੀਂ ਹੁੰਦੀ ਸੀ। ਇਸ ਕਰਕੇ ਲਹਿਰੇ ਹਲਕੇ ਦੇ ਲੋਕਾਂ ਨੂੰ ਬਹੁਤ ਵੱਡੀ ਤ੍ਰਾਸਦੀ ਦਾ ਸਾਹਮਣਾ ਕਰਨਾ ਪੈਂਦਾ ਸੀ। ਜਦੋਂ ਘੱਗਰ ਵਿੱਚ ਸਾਲ 2019 ਵਿੱਚ ਹੜ੍ਹ ਆਏ ਉਦੋਂ 5870 ਏਕੜ ਜ਼ਮੀਨ ਵਿੱਚ ਪਾਣੀ ਪਿਆ। ਸਰਕਾਰ ਨੇ 6 ਕਰੋੜ 68 ਲੱਖ 64 ਹਜਾਰ 50 ਰੁਪਏ ਮੁਆਵਜ਼ੇ ਦੇ ਤੌਰ ਤੇ ਦਿੱਤੇ। 13 ਪਿੰਡ ਜਿਨ੍ਹਾਂ ਵਿੱਚ ਮਕਰੋਟ ਸਾਹਿਬ, ਫੁਲਦ, ਘਮੁਰਘਾਟ, ਗਨੇਟਾ, ਰਾਮਪੁਰਾ, ਕੁਦਨੀ, ਹਾਂਡਾ, ਸੁਰਜਨ ਭੈਣੀ, ਭੂੰਦੜ ਭੈਣੀ, ਸਲੇਮਗੜ੍ਹ, ਮੂਨਕ, ਕੜੈਲ ਅਤੇ ਬਲਰਾਂ ਆਦਿ 13 ਪਿੰਡਾਂ ਦੀ ਫਸਲ ਇਸ ਤੋਂ ਪ੍ਰਭਾਵਿਤ ਹੋਈ ਅਤੇ ਲੋਕਾਂ ਦਾ 40 ਕਰੋੜ ਰੁਪਏ ਦਾ ਨੁਕਸਾਨ ਹੋਇਆ। ਇਸ ਤੋਂ ਬਾਅਦ ਜਦੋਂ ਕੋਈ ਨੁਕਸਾਨ ਨਹੀਂ ਹੋਇਆ ਤਾਂ ਸਾਰੇ ਲੋਕਾਂ ਨੇ ਇਸ ਚੀਜ਼ ਲਈ ਸਰਕਾਰ ਦਾ ਧੰਨਵਾਦ ਕੀਤਾ। ਜਦੋਂ ਮੈਂ ਪਹਿਲਾਂ ਘੱਗਰ ਲਈ ਬੋਲਿਆ ਸੀ ਤਾਂ ਤੁਸੀਂ ਸਪੀਕਰ ਸਾਹਿਬ, ਘੱਗਰ ਦੀ ਅਤੇ ਬੁੱਢਾ ਨਾਲਾ ਦੀ ਇੱਕ ਕਮੇਟੀ ਹਾਊਸ ਦੀ ਬਣਾਈ ਸੀ। 10 ਦਿਨ ਪਹਿਲਾਂ ਉੱਥੇ ਕਮੇਟੀ ਦੀ ਮੀਟਿੰਗ ਰੱਖੀ ਸੀ। ਖਨੌਰੀ ਤੋਂ ਮਕਰੋਟ ਸਾਹਿਬ, ਕੜੈਲ ਅਤੇ ਮੰਡਵੀ ਪਿੰਡਾਂ ਵਿੱਚ ਮੌਕੇ ਤੇ ਅਧਿਐਨ ਕੀਤਾ। ਸਪੀਕਰ ਸਾਹਿਬ, ਉਸ ਸਮੇਂ ਸਾਰੇ ਪਿੰਡਾਂ ਵਿੱਚੋਂ ਲੋਕ ਉੱਥੇ ਇਕੱਠੇ ਹੋਏ ਕਿਉਂਕਿ ਉਨ੍ਹਾਂ ਨੂੰ ਪਤਾ ਲੱਗ ਗਿਆ ਸੀ ਕਿ ਇੱਥੇ ਕਮੇਟੀ ਨੇ ਆਉਣਾ ਹੈ। ਸਾਡੇ ਕਮੇਟੀ ਦੇ ਮੈਂਬਰ ਸਾਹਿਬਾਨ ਗੁਰਪ੍ਰੀਤ ਜੀ, ਅਸ਼ੋਕ ਪਰਾਸ਼ਰ ਪੱਪੀ ਜੀ, ਦਲਜੀਤ ਭੋਲਾ ਜੀ ਸਾਰੇ ਮੈਂਬਰ ਉੱਥੇ ਗਏ ਸਨ। ਲੋਕ ਬਹੁਤ ਵੱਡੀ ਗਿਣਤੀ ਵਿੱਚ ਉੱਥੇ ਇਕੱਠੇ ਹੋਏ ਸਨ। ਮੰਡਵੀ ਪਿੰਡ ਵਿੱਚ ਇੱਕ ਬੰਦਾ ਰੋ ਰਿਹਾ ਸੀ। ਪਰਾਸ਼ਰ ਸਾਹਿਬ ਨੇ ਉਸ ਨੂੰ ਪੁੱਛਿਆ ਕਿ ਕਿਉਂ ਰੋ ਰਿਹਾ ਹੈ। ਉਹ ਕਹਿੰਦਾ ਕਿ ਮੈਂ ਤਾਂ ਇਸ ਲਈ ਰੋ ਰਿਹਾ ਹਾਂ ਕਿ ਘੱਗਰ ਦੀ ਮਾਰ ਵਿੱਚ ਉਸ ਦੇ ਪਰਿਵਾਰ ਦਾ ਵੀ ਨੁਕਸਾਨ ਹੋ ਗਿਆ ਸੀ। ਇੱਕ ਹੋਰ ਬੰਦਾ ਰੋ ਰਿਹਾ ਸੀ। ਉਸ ਨੂੰ ਪੁੱਛਿਆ ਕਿ ਕਿਉਂ ਰੋ

ਰਿਹਾ ਹੈ। ਉਹ ਕਹਿੰਦਾ ਕਿ ਮੈਂ ਖੁਸ਼ੀ ਵਿੱਚ ਰੋ ਰਿਹਾ ਹਾਂ। ਉਸ ਨੇ ਕਿਹਾ ਕਿ ਸਾਨੂੰ ਅੱਜ ਤੱਕ ਘੱਗਰ ਦੀ ਮਾਰ ਦੀ ਨਿਜਾਤ ਦੀ ਕੋਈ ਉਮੀਦ ਨਹੀਂ ਸੀ ਪਰ ਅੱਜ ਸਾਨੂੰ ਪਹਿਲੀ ਵਾਰ ਇੱਕ ਆਸ ਦੀ ਕਿਰਨ ਜਾਗੀ ਹੈ। ਸਾਨੂੰ ਵਿਸ਼ਵਾਸ ਹੋਇਆ ਹੈ ਕਿ ਸਾਡੇ ਸਾਹਮਣੇ ਆ ਕੇ ਕੋਈ ਸਾਡੀ ਸਾਰ ਲੈ ਰਿਹਾ ਹੈ। ਪਹਿਲਾਂ ਤਾਂ ਕਦੇ ਕਿਸੇ ਨੇ ਪੁੱਛਿਆ ਹੀ ਨਹੀਂ ਸੀ। ਅੱਜ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸੋਚ ਸਦਕਾ ਮੈਂ ਕਹਿ ਰਿਹਾ ਹਾਂ ਕਿ ਪੂਰਾ ਹਲਕਾ ਇਸ ਗੱਲ ਲਈ ਸਰਕਾਰ ਦਾ ਧੰਨਵਾਦੀ ਹੈ ਕਿ ਸਾਨੂੰ ਘੱਗਰ ਦਰਿਆ ਦੀ ਮਾਰ ਤੋਂ ਨਿਜਾਤ ਮਿਲਣੀ ਸ਼ੁਰੂ ਹੋ ਰਹੀ ਹੈ। ਪ੍ਰਦੂਸ਼ਣ ਕੰਟਰੋਲ ਬੋਰਡ ਦੇ ਅਧਿਕਾਰੀ ਵੀ ਨਾਲ ਗਏ ਸਨ। ਜਿਹੜਾ ਘੱਗਰ ਦਰਿਆ ਵਿੱਚ ਸਾਰੀਆਂ ਫੈਕਟਰੀਆਂ ਦਾ, ਹਰਿਆਣੇ ਦਾ ਅਤੇ ਸਾਰੇ ਹਿਮਾਚਲ ਦਾ ਪਲਿਊਟਿਡ ਵਾਟਰ ਜਾਂਦਾ ਹੈ ਉਹ ਪਾਣੀ ਉੱਥੇ ਜਾ ਕੇ ਚੈੱਕ ਕੀਤਾ ਕਿਉਂਕਿ ਇਹ ਪਾਣੀ ਉੱਥੇ ਕੈਂਸਰ ਦੀ ਬਿਮਾਰੀ ਦਾ ਕਾਰਨ ਬਣ ਰਿਹਾ ਹੈ। ਲੋਕਾਂ ਨੂੰ ਬਹੁਤ ਵੱਡੀ ਆਸ ਤੇ ਉਮੀਦ ਹੈ। ਖਨੌਰੀ ਤੋਂ ਮਕਰੋੜ ਸਾਹਿਬ ਤੱਕ ਦਾ ਪਾਣੀ ਚੈਨੇਲਾਈਜ਼ ਹੋ ਗਿਆ ਅਤੇ ਮਕਰੋੜ ਸਾਹਿਬ ਤੋਂ ਅੱਗੇ ਕੁੜੈਲ ਤੱਕ 17 ਕਿਲੋਮੀਟਰ ਚੈਨੇਲਾਈਜ਼ ਨਹੀਂ ਹੋਇਆ ਪਰ ਲੋਕਾਂ ਨੂੰ ਇੱਕ ਆਸ ਦੀ ਕਿਰਨ ਹੈ ਕਿਉਂਕਿ ਇਹ ਅੰਤਰਰਾਜੀ ਦਰਿਆ ਦਾ ਮਸਲਾ ਹੈ ਜੇਕਰ ਹਰਿਆਣਾ ਸਰਕਾਰ ਨੇ ਸਹਿਯੋਗ ਕਰ ਦਿੱਤਾ, ਅਲਾਓ ਕਰ ਦਿੱਤਾ ਤਾਂ ਹੁਣ ਲੋਕਾਂ ਨੂੰ ਪੂਰਨ ਰੂਪ ਵਿੱਚ ਯਕੀਨ ਹੈ ਕਿ ਇਹ ਸਾਡਾ ਮਸਲਾ ਹੱਲ ਹੋ ਜਾਵੇਗਾ।

ਸਰ, ਜਿਵੇਂ ਪੂਰੇ ਪੰਜਾਬ ਨੂੰ ਮੈਡੀਕਲ ਕਾਲਜ ਅੰਮ੍ਰਿਤਸਰ, ਪਟਿਆਲਾ ਅਤੇ ਫਰੀਦਕੋਟ ਤਿੰਨ ਮੈਡੀਕਲ ਕਾਲਜ ਦੀਆਂ ਸੇਵਾਵਾਂ ਮਿਲਦੀਆਂ ਸਨ ਪਰ ਸਰਕਾਰ ਬਣਦਿਆਂ ਹੀ ਮੁੱਖ ਮੰਤਰੀ ਸਾਹਿਬ ਨੇ 16 ਮੈਡੀਕਲ ਕਾਲਜਾਂ ਦੀ ਗੱਲ ਕੀਤੀ ਕਿ ਪੰਜਾਬ ਵਿੱਚ 16 ਮੈਡੀਕਲ ਕਾਲਜ ਬਣਾਏ ਜਾਣਗੇ ਜਿਨ੍ਹਾਂ ਵਿੱਚੋਂ ਇੱਕ ਕਾਲਜ ਜ਼ਿਲ੍ਹੇ ਸੰਗਰੂਰ ਦੇ ਮਸਤੂਆਣਾ ਸਾਹਿਬ ਜਿੱਥੇ ਉਨ੍ਹਾਂ ਨੇ ਇਸ ਦਾ 05-08-2022 ਨੂੰ ਨੀਂਹ ਪੱਥਰ ਵੀ ਰੱਖਿਆ ਸੀ ਅਤੇ ਐਲਾਨ ਕੀਤਾ ਕਿ ਇਹ ਮੈਡੀਕਲ ਕਾਲਜ 31 ਮਾਰਚ ਤੱਕ ਬਣ ਕੇ ਤਿਆਰ ਹੋ ਜਾਵੇਗਾ ਅਤੇ ਇੱਥੇ ਕਲਾਸਾਂ ਸ਼ੁਰੂ ਕਰ ਦੇਵਾਂਗੇ ਪਰ ਸਪੀਕਰ ਸਾਹਿਬ, ਇਹ ਅਫਸੋਸ ਦੀ ਗੱਲ ਹੈ ਕਿ ਅਗਲੇ ਦਿਨ ਹੀ ਜਿਹੜੇ ਸਾਡੇ ਖਜ਼ਾਨਾ ਮੰਤਰੀ ਰਹੇ ਹਨ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੇ ਬਿਆਨ ਦਿੱਤਾ

ਅਰ

5.35 06.03.2023 RK/HS Tiwana

ਕਿ ਜੇਕਰ ਇਹ ਮੈਡੀਕਲ ਕਾਲਜ ਬਣ ਗਿਆ ਤਾਂ ਮੈਂ ਰਾਜਨੀਤੀ ਛੱਡ ਦਿਆਂਗਾ। ਇਹ ਵਜ੍ਹਾ ਕੀ ਸੀ? ਉਹ ਕਿਉਂ ਨਹੀਂ ਚਾਹੁੰਦੇ ਕਿਉਂਕਿ ਉਹ ਜ਼ਿਲ੍ਹਾ ਸੰਗਰੂਰ ਦੇ ਇੰਚਾਰਜ ਰਹੇ ਸੀ। ਉਨ੍ਹਾਂ ਨੇ ਕੀਤਾ ਤਾਂ ਕੁਝ ਨਹੀਂ ਸੀ,

ਉਹ ਇਹ ਵੀ ਨਹੀਂ ਚਾਹੁੰਦੇ ਸੀ ਕਿ ਇਹ ਮੈਡੀਕਲ ਕਾਲਜ ਕੋਈ ਹੋਰ ਬਣਾ ਦੇਵੇ। ਹੁਣ ਜਿਹੜੀ ਇਹ ਜ਼ਮੀਨ ਸੀ, ਉਹ ਗੁਰਦੁਆਰਾ ਸਾਹਿਬ ਦੀ ਸੀ। ਅਸੀਂ ਗੁਰਦੁਆਰਾ ਸਾਹਿਬ ਦੇ ਵਿੱਚ ਤਾਂ ਸਰਬੱਤ ਦਾ ਭਲਾ ਮੰਗਦੇ ਹਾਂ ਪਰ ਜਿਹੜੇ ਗੁਰਦੁਆਰਾ ਸਾਹਿਬ ਦੇ ਪ੍ਰਬੰਧਕ ਹਨ, ਉਹ ਸਰਬੱਤ ਦਾ ਭਲਾ ਨਹੀਂ ਮੰਗਦੇ ਸੀ ਸਿਰਫ ਆਪਣਾ ਭਲਾ ਮੰਗਦੇ ਸੀ, ਇਸ ਕਰਕੇ ਕਿ ਇਸ ਜ਼ਮੀਨ ਤੇ ਸਰਕਾਰੀ ਕਾਲਜ ਨਾ ਬਣ ਜਾਵੇ, ਮੈਡੀਕਲ ਕਾਲਜ ਨਾ ਬਣ ਜਾਵੇ ਤਾਂ ਇਨ੍ਹਾਂ ਨੇ ਇਸ ਨੂੰ ਅਦਾਲਤਾਂ ਦੇ ਚੱਕਰਾਂ ਵਿੱਚ ਪਾ ਦਿੱਤਾ। ਹੁਣ ਉੱਥੇ ਖਿੱਚੀ ਫਿਰਦੇ ਹਨ। ਹੁਣ ਗੁਰਦੁਆਰਾ ਦੀ ਜ਼ਮੀਨ, ਸ਼ਾਮਲਾਤ ਦੀਆਂ ਜ਼ਮੀਨਾਂ, ਧਾਰਮਿਕ ਸਥਾਨਾਂ ਦੀਆਂ ਜ਼ਮੀਨਾਂ, ਇਸੇ ਕਰਕੇ ਹੁੰਦੀਆਂ ਹਨ ਕਿ ਜਿੱਥੇ ਕਿਤੇ ਵੀ ਲੋਕਾਂ ਦੇ ਭਲੇ ਲਈ, ਇਲਾਕੇ ਦੇ ਭਲੇ ਲਈ ਲੋੜ ਹੋਵੇ, ਉਸ ਜ਼ਮੀਨ ਨੂੰ ਵਰਤ ਲਿਆ ਜਾਵੇ। ਹੁਣ ਮੇਰੇ ਹਲਕੇ ਦੇ ਵਿੱਚ ਪਿੰਡ ਖੰਡੇਬਾਦ ਹੈ। ਉੱਥੇ 72 ਏਕੜ ਜ਼ਮੀਨ ਹੈ। ਉੱਥੋਂ ਦਾ ਸਾਰਾ ਨਗਰ ਕਹਿੰਦਾ ਹੈ, ਇਵਨ ਕਿ ਜਿਹੜੇ ਡੇਰੇ ਦੇ ਮਹੰਤ ਹਨ, ਉਨ੍ਹਾਂ ਨੇ ਵੀ ਕਿਹਾ ਹੈ ਕਿ ਜੇਕਰ ਇੱਥੇ ਕੋਈ ਚੰਗੀ ਚੀਜ਼ ਬਣਦੀ ਹੈ, ਯੂਨੀਵਰਸਿਟੀ ਬਣਦੀ ਹੈ, ਕਾਲਜ ਬਣਦਾ ਹੈ, ਕੁਝ ਵੀ ਬਣਦਾ ਹੈ ਤਾਂ ਸਾਡੀ ਜ਼ਮੀਨ ਲੈ ਲਵੋ ਪਰ ਇੱਥੇ ਅੜਿੱਕਾ ਡਾਹ ਕੇ ਬੈਠ ਗਏ। ਜ਼ਿਲ੍ਹਾ ਸੰਗਰੂਰ ਸਾਰਾ ਹੀ ਇਸ ਗੱਲ ਤੇ ਸੰਤੁਸ਼ਟ ਹੈ ਕਿ ਸਰਦਾਰ ਭਗਵੰਤ ਸਿੰਘ ਮਾਨ ਹੋਰੀਂ ਸੀਰੀਅਸ ਹਨ ਕਿ ਇੱਥੇ ਮੈਡੀਕਲ ਕਾਲਜ ਬਣੇਗਾ, ਹਰ ਸੂਰਤ ਦੇ ਵਿੱਚ ਬਣੇਗਾ। ਇਹ ਜਿਹੜੇ ਲੋਕ ਵਿਰੋਧ ਕਰ ਰਹੇ ਹਨ, ਉਨ੍ਹਾਂ ਲੋਕਾਂ ਨੂੰ ਮੂੰਹ ਦੀ ਖਾਣੀ ਪਵੇਗੀ। ਇਸ ਗੱਲ ਦਾ ਸਾਨੂੰ ਪੂਰਨ ਵਿਸ਼ਵਾਸ ਹੈ ਅਤੇ ਉੱਥੇ ਮੈਡੀਕਲ ਕਾਲਜ ਜ਼ਰੂਰ ਬਣੇਗਾ।

ਸਪੀਕਰ ਸਾਹਿਬ, ਮੈਂ ਇਹ ਕਹਿ ਰਿਹਾ ਸੀ ਕਿ ਮਾਨ ਸਾਹਿਬ ਨੇ ਜੋ ਵੀ ਫੈਸਲੇ ਕੀਤੇ ਹਨ, ਉਨ੍ਹਾਂ ਫੈਸਲਿਆਂ ਦੇ ਪ੍ਰਭਾਵ ਕਈ ਜਗ੍ਹਾ ਪਏ ਹਨ। ਹੁਣ ਜਿਵੇਂ ਲੋਕਾਂ ਨੂੰ ਬਿਜਲੀ ਦੀ ਰਾਹਤ ਦਿੱਤੀ ਹੈ। ਸਰਕਾਰ ਨੇ ਵਾਅਦਾ ਕੀਤਾ ਸੀ ਕਿ 600 ਯੂਨਿਟ ਬਿਜਲੀ ਫਰੀ ਕਰ ਦਿਆਂਗੇ ਤੇ 600 ਯੂਨਿਟ ਬਿਜਲੀ ਤਾਂ ਫਰੀ ਕੀਤੀ ਪਰ ਇਸ ਦੀ ਖਾਸੀਅਤ ਇਹ ਹੈ ਕਿ ਇਸ ਦੇ ਲਈ ਨਾ ਤਾਂ ਕਿਸੇ ਨੂੰ ਕਿਸੇ ਐਮ.ਐਲ.ਏ. ਕੋਲ ਜਾਣਾ ਪਿਆ, ਨਾ ਹੀ ਕਿਸੇ ਨੂੰ ਕਹਿਣਾ ਪਿਆ ਅਤੇ ਨਾ ਹੀ ਕਿਸੇ ਦਫਤਰ ਵਿੱਚ ਜਾਣਾ ਪਿਆ, ਨਾ ਕੋਈ ਕਿਲੋਵਾਟ ਦਾ ਖਰਚਾ ਆਇਆ। ਨਾ ਹੀ ਕੋਈ ਕਿਲੋਵਾਟ ਦੀ ਕੰਡੀਸ਼ਨ ਆਈ, ਕਿ ਕੁਨੈਕਸ਼ਨ ਕਿੰਨੇ ਕਿਲੋਵਾਟ ਦਾ ਹੋਣਾ ਚਾਹੀਦਾ ਹੈ। ਇੱਥੇ ਨਾ ਕੋਈ ਵੱਡਾ ਅਤੇ ਨਾ ਹੀ ਕੋਈ ਛੋਟਾ *''ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ''* ਮਾਨ ਸਾਹਿਬ ਨੇ ਸਾਰੇ ਪਾਸੇ ਇਹੋ ਗੱਲ ਲਾਗੂ ਕਰ ਦਿੱਤੀ। ਇਨ੍ਹਾਂ ਨੇ ਸਾਰੀ ਗੱਲ ਸਿੱਧੀ ਕਰ ਦਿੱਤੀ। ਲੋਕਾਂ ਨੂੰ ਕਿਤੇ ਜਾਣ ਦੀ ਲੋੜ ਨਹੀਂ ਪਈ। ਕਿਸੇ ਨੂੰ ਕਿਸੇ ਨਾਲ ਗੱਲ ਕਰਨ ਦੀ ਲੋੜ ਨਹੀਂ ਪਈ।90% ਲੋਕਾਂ ਨੂੰ ਘਰੇ ਬੈਠੇ ਜ਼ੀਰੋ ਬਿਲ ਆ ਗਿਆ। ਪਿਛਲੀਆਂ ਸਰਕਾਰਾਂ ਦੇ ਵਿੱਚ ਕੀ ਹੁੰਦਾ ਸੀ ਕਿ ਜਦੋਂ ਕੋਈ ਸਹੂਲਤ ਦੇਣੀ ਹੁੰਦੀ ਸੀ ਤਾਂ ਪਹਿਲਾਂ ਬਹੁਤ ਵੱਡੇ-ਵੱਡੇ ਇਸ਼ਤਿਹਾਰ ਲਗਵਾਉਂਦੇ ਸੀ। ਪਹਿਲਾਂ ਲੋਕ ਤਰਲੇ-ਮਿੰਨਤਾਂ ਕਰਵਾਉਂਦੇ ਸੀ ਤਾਂ

ਜਾ ਕੇ ਲੋਕਾਂ ਨੂੰ ਰਾਹਤ ਮਿਲਦੀ ਸੀ ਪਰ ਮੈਂ ਇਹ ਕਹਿ ਸਕਦਾ ਹਾਂ ਕਿ ਇਹ ਇੱਕ ਇਤਿਹਾਸ ਸਿਰਜ ਦਿੱਤਾ ਹੈ। ਇਹ ਇੱਕ ਇੰਨਾ ਵੱਡਾ ਫੈਸਲਾ ਸੀ, ਅੱਜ ਲੋਕ ਸਵੇਰੇ ਉੱਠਦੇ ਸਾਰ ਹੀ ਆਪਣੇ ਮੀਟਰ ਦੇਖਣ ਲੱਗ ਪਏ ਹਨ ਕਿ ਕਿੰਨੀਆਂ ਯੂਨਿਟਾਂ ਲੱਗ ਗਈਆਂ, ਕਿੰਨਾ ਖਰਚ ਹੋ ਗਿਆ। ਇੰਨਾ ਵੱਡਾ ਫੈਸਲਾ ਰਾਤੋ-ਰਾਤ ਲਾਗੂ ਕਰ ਦਿੱਤਾ ਤੇ ਕਿਸੇ ਨਾਲ ਕੋਈ ਵਿਤਕਰਾ ਨਹੀਂ ਕੀਤਾ। ਕੋਈ ਸ਼ਰਤ ਨਹੀਂ ਕੀਤੀ ਤੇ 90% ਲੋਕ ਖੁਸ਼ ਹੋ ਰਹੇ ਹਨ, ਇਹ ਲੋਕ ਰਾਜ਼ੀ ਹੋ ਰਹੇ ਹਨ। ਇਹ ਸਾਰੇ ਫੈਸਲੇ ਜਿਹੜੇ ਕੀਤੇ ਹਨ, ਇਹ ਲੋਕਾਂ ਦੀ ਭਲਾਈ ਲਈ, ਸਮੇਂ ਅਨੁਸਾਰ ਕੀਤੇ ਹਨ।

ਜਿਵੇਂ ਪਹਿਲਾਂ ਗੱਲ ਚੱਲੀ ਸੀ, ਬਿਲਾਸਪੁਰ ਜੀ ਕਹਿ ਰਹੇ ਸੀ ਕਿ ਇਹ election year ਬਣਾ ਲੈਂਦੇ ਸੀ ਕਿ ਜਦੋਂ ਇਲੈਕਸ਼ਨ ਵਰ੍ਹਾ ਆਵੇਗਾ, ਉਦੋਂ ਇਹ ਕੰਮ ਕਰਾਂਗੇ ਤਾਂ ਜੋ ਲੋਕ ਯਾਦ ਰੱਖਣ। ਪਰ ਲੋਕ ਹੁਣ ਯਾਦ ਬਹੁਤ ਰੱਖਦੇ ਹਨ। ਜੇਕਰ ਕੋਈ ਹਰੇਕ ਗੱਲ ਤੇ ਰਾਜਨੀਤੀ ਕਰਨ ਦੀ ਕੋਸ਼ਿਸ਼ ਕਰਦਾ ਹੈ, ਉਸ ਗੱਲ ਨੂੰ ਯਾਦ ਰੱਖਦੇ ਹਨ। ਹੁਣ ਮਾਨ ਸਾਹਿਬ ਨੇ ਕਹਿ ਦਿੱਤਾ ਕਿ ਜੇਕਰ ਅਨਫਾਰਚੂਨੇਟਲੀ ਫੌਜੀ ਸ਼ਹੀਦ ਹੋ ਜਾਂਦਾ ਹੈ ਤਾਂ ਅਸੀਂ ਇੱਕ ਕਰੋੜ ਰੁਪਿਆ ਦੇਵਾਂਗੇ। ਇਹ ਸ਼ਹੀਦਾਂ ਦਾ ਸਤਿਕਾਰ ਹੈ। ਉਨ੍ਹਾਂ ਦੇ ਪਰਿਵਾਰਾਂ ਦੇ ਪ੍ਰਤੀ ਹਮਦਰਦੀ ਹੈ। ਸਾਨੂੰ ਇਸ ਗੱਲ ਦਾ ਬੜਾ ਦੁੱਖ ਹੈ ਕਿ ਮੇਰੇ ਹਲਕੇ ਲਹਿਰੇ ਦੇ ਵਿੱਚ ਇੱਕ ਨੌਜਵਾਨ ਜਿਹੜਾ ਸੀ.ਆਰ.ਪੀ.ਐਫ ਦੇ ਵਿੱਚ ਸੀ, ਉਹ ਉੱਥੇ ਸ਼ਹਾਦਤ ਦੇ ਗਿਆ। ਉਹ ਸ਼ਹਾਦਤ ਦੇ ਗਿਆ ਤਾਂ ਉਸ ਦਾ ਬਹੁਤ ਮਾਣ-ਸਤਿਕਾਰ ਦੇ ਨਾਲ ਸਸਕਾਰ ਕੀਤਾ। ਪਿਛਲੇ ਦਿਨੀਂ ਸਾਡੀ ਸਾਬਕਾ ਮੁੱਖ ਮੰਤਰੀ ਬੀਬੀ ਰਜਿੰਦਰ ਕੌਰ ਭੱਠਲ ਉਸ ਦੇ ਪਰਿਵਾਰ ਨੂੰ ਨਾਲ ਲੈ ਕੇ ਗਵਰਨਰ ਸਾਹਿਬ ਦੇ ਕੋਲ ਚਲੇ ਗਏ। ਕਹਿੰਦੇ ਜੀ, ਮੈਂ ਬੁੱਤ ਲਗਾਉਣ ਦੇ ਲਈ 15 ਲੱਖ ਰੁਪਿਆ ਕਮੇਟੀ ਦੇ ਵਿੱਚ ਭੇਜਿਆ ਸੀ, ਉਹ ਬੁੱਤ ਲਗਾਇਆ ਨਹੀਂ ਤੇ ਸਰਕਾਰ ਨੇ ਉਹ ਪੈਸੇ ਵਾਪਸ ਮੰਗਵਾ ਲਏ।

ਕੁ.ਕ/ਬ.ਸ 5.40 6.03.2023

ਮੈਂ ਕਮੇਟੀ ਤੋਂ ਸਾਰਾ ਰਿਕਾਰਡ ਮੰਗਵਾਇਆ। ਇਸ ਤਰ੍ਹਾਂ ਦਾ ਕੁੱਝ ਵੀ ਨਹੀਂ ਸੀ। ਕੋਈ ਪੈਸਾ ਨਹੀਂ ਗਿਆ। ਉੱਥੇ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੋਈ। ਸੋ, ਇਹ ਲੋਕ ਸ਼ਹੀਦਾਂ ਦੇ ਪਰਿਵਾਰਾਂ ਦੇ ਨਾਂ ਤੇ ਵੀ ਰਾਜਨੀਤੀ ਕਰਦੇ ਹਨ। ਉਨ੍ਹਾਂ ਦੇ ਪ੍ਰਤੀ ਸਤਿਕਾਰ ਤਾਂ ਕੀ ਕਰਨਾ ਸੀ ਸਗੋਂ ਉੱਥੇ ਵੀ ਰਾਜਨੀਤੀ ਕਰਦੇ ਹਨ। ਸਾਨੂੰ ਇਸ ਚੀਜ਼ ਦੀ ਤਸੱਲੀ ਹੈ ਕਿ ਸਰਦਾਰ ਭਗਵੰਤ ਸਿੰਘ ਮਾਨ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਮੇਰੇ ਹਲਕੇ ਲਹਿਰੇ ਦੇ ਵਿੱਚ ਪਰਾਲੀ ਸਾਂਭਣ ਦੀ ਫੈਕਟਰੀ ਲਗਾਈ ਹੈ। ਢਾਈ ਸੌ ਕਰੋੜ ਰੁਪਏ ਦੀ ਫੈਕਟਰੀ ਲੱਗੀ ਹੈ। 45 ਹਜ਼ਾਰ ਏਕੜ ਜ਼ਮੀਨ ਦੀ ਪਰਾਲੀ ਨੂੰ ਸਾਂਭਦੀ ਹੈ। ਇੱਕ ਤਾਂ ਉਸ ਤੋਂ ਗੈਸ ਬਣਨ ਲੱਗ ਗਈ ਹੈ। ਜਦੋਂ ਉੱਥੇ ਮਾਨਯੋਗ ਮੁੱਖ ਮੰਤਰੀ ਸਾਹਿਬ ਗਏ ਤਾਂ ਮੈਂ ਗੱਲ ਕੀਤੀ ਕਿ ਅਸੀਂ ਉੱਥੇ ਸ਼ਹੀਦ ਦਾ ਬੁੱਤ ਲਗਾਉਣਾ ਹੈ।

ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਕਿਹਾ ਕਿ ਕੋਈ ਗੱਲ ਨਹੀਂ ਹੈ ਜੇ ਬੁੱਤ ਲਾਉਣਾ ਹੈ ਤਾਂ ਆਪਾਂ ਇਸ ਗੱਲ ਲਈ ਪੈਸੇ ਦੇਵਾਂਗੇ।

ਸੋ, ਮੇਰਾ ਕਹਿਣ ਤੋਂ ਭਾਵ ਹੈ ਕਿ ਇੱਕ ਪਾਸੇ ਤਾਂ ਸਰਦਾਰ ਭਗਵੰਤ ਸਿੰਘ ਮਾਨ ਦੀ ਸਰਕਾਰ ਇਹ ਗੱਲ ਕਰਦੀ ਹੈ ਕਿ ਅਸੀਂ ਸ਼ਹੀਦਾਂ ਦਾ ਸਤਿਕਾਰ ਕਰਨਾ ਹੈ। ਦੂਜੇ ਪਾਸੇ ਜਿਹੜੇ ਲੋਕਾਂ ਨੂੰ ਲੋਕਾਂ ਨੇ ਨਕਾਰ ਦਿੱਤਾ ਹੈ, ਉਹ ਹੁਣ ਵੀ ਰਾਜਨੀਤੀਆਂ ਕਰੀ ਜਾਂਦੇ ਹਨ। ਸੋ, ਲੋਕ ਇਨ੍ਹਾਂ ਦੀਆਂ ਰਾਜਨੀਤੀਆਂ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ਜੋ ਇਹ ਕੋਝੀਆਂ ਹਰਕਤਾਂ ਕਰਦੇ ਹਨ, ਉਨ੍ਹਾਂ ਬਾਰੇ ਲੋਕਾਂ ਨੂੰ ਚੰਗੀ ਤਰ੍ਹਾਂ ਪਤਾ ਹੈ। ਇਹ ਗੱਲ ਕਰਦੇ ਹਨ ਕਿ ਡਾਕਟਰਾਂ ਦੀ ਘਾਟ ਹੈ, ਇਹ ਘਾਟ ਕੋਈ ਅੱਜ ਤਾਂ ਨਹੀਂ ਹੋਈ ਹੈ? ਡਾਕਟਰਾਂ ਦੀ ਘਾਟ ਪਿਛਲੇ ਲੰਬੇ ਸਮੇਂ ਤੋਂ ਹੈ। ਫਿਰ ਵੀ ਸਾਡੇ ਮਾਨਯੋਗ ਮੰਤਰੀ ਜੀ ਦਿਨ-ਰਾਤ ਲੱਗੇ ਹੋਏ ਹਨ। ਸਾਡੇ ਹਲਕੇ ਵਿੱਚ ਇੱਕ ਡਾਕਟਰ ਦੀ ਨਿਯੁਕਤੀ ਵੀ ਕੀਤੀ ਗਈ ਹੈ। ਅਸੀਂ ਮੂਨਕ ਅਤੇ ਲਹਿਰੇ ਵਿਖੇ ਉਸ ਡਾਕਟਰ ਤੋਂ ਇਕੱਠਾ ਕੰਮ ਲੈ ਰਹੇ ਹਾਂ। ਸੋ, ਮੈਨੂੰ ਇਸ ਚੀਜ਼ ਦਾ ਬੜਾ ਅਫਸੋਸ ਹੈ ਕਿ ਉੱਥੇ ਡਾਕਟਰਾਂ ਦੀ ਘਾਟ ਕਰਕੇ ਉਨ੍ਹਾਂ ਨੇ ਮੀਟਿੰਗ ਬੁਲਾ ਲਈ। ਮੈਂ ਪੁੱਛਿਆ ਕਿ ਇਹ ਮੀਟਿੰਗ ਕਿਉਂ ਬੁਲਾਈ ਹੈ। ਉਹ ਕਹਿੰਦੇ ਕਿ ਡਾਕਟਰਾਂ ਦੀ ਕਮੀ ਹੈ, ਅਸੀਂ ਧਰਨਾ ਲਾਵਾਂਗੇ। ਮੈਂ ਉਨ੍ਹਾਂ ਨੂੰ ਕਿਹਾ ਕਿ ਖੁਸ਼ੀ ਨਾਲ ਧਰਨਾ ਲਾ ਲੈਣਾ, ਕੋਈ ਗੱਲ ਨਹੀਂ ਪਰ ਕਾਰਨ ਤਾਂ ਦੱਸ ਦਿਓ। ਮੈਨੂੰ ਲਹਿਰੇ ਹਲਕੇ ਦਾ ਪਿਛਲੇ 70 ਸਾਲਾਂ ਦਾ ਪੂਰਾ ਇਤਿਹਾਸ ਦੱਸ ਦਿਓ ਕਿ ਕਦੇ ਇੱਥੇ ਡਾਕਟਰ ਪੂਰੇ ਹੋਏ ਹਨ? ਇੱਥੇ 25 ਸਾਲ ਬੀਬੀ ਭੱਠਲ ਨੇ represent ਕੀਤਾ, ਪੰਜ ਸਾਲ ਢੀਂਡਸਾ ਸਾਹਿਬ ਨੇ ਕੀਤਾ। ਉਸ ਸਮੇਂ ਤਾਂ ਤੁਸੀਂ ਮੀਟਿੰਗਾਂ ਨਹੀਂ ਕੀਤੀਆਂ। ਅੱਜ ਤੁਸੀਂ, ਉਨ੍ਹਾਂ ਦੇ ਹੀ ਲੋਕ ਇਕੱਠੇ ਹੋ ਕੇ ਮੀਟਿੰਗਾਂ ਕਰਨ ਲੱਗ ਰਹੇ ਹੋ। ਕੋਈ ਗੱਲ ਨਹੀਂ ਜੇ ਧਰਨੇ ਲਾਉਣੇ ਹਨ ਤਾਂ ਧਰਨੇ ਲਗਾ ਲਵੋ ਪਰ ਅਸੀਂ ਲੱਗੇ ਹੋਏ ਹਾਂ। ਮੈਂ ਸਰਦਾਰ ਬਲਬੀਰ ਸਿੰਘ ਜੀ ਨੂੰ ਬੇਨਤੀ ਕੀਤੀ ਤਾਂ ਇਨ੍ਹਾਂ ਨੇ ਡਾਕਟਰ ਭੇਜ ਦਿੱਤਾ। ਸੋ, ਸਰਕਾਰ ਪੂਰੀ ਤਰ੍ਹਾਂ ਲੱਗੀ ਹੋਈ ਹੈ। ਲਹਿਰੇ ਵਿੱਚ ਤਿੰਨ ਮੁਹੱਲਾ ਕਲੀਨਿਕ ਚਾਲੂ ਹੋਏ ਹਨ, 125 ਦੀ ਉੱਥੇ OPD ਹੈ। ਉੱਥੇ ਦੋ ਮੁਹੱਲਾ ਕਲੀਨਿਕ ਹੋਰ ਚਾਲੂ ਹੋ ਰਹੇ ਹਨ। ਇਸ ਲਈ ਵੀ ਮੈਂ ਸਰਕਾਰ ਅਤੇ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਜੋ ਇਨ੍ਹਾਂ ਨੇ ਕਿਹਾ ਸੀ ਸਾਡੇ ਹਲਕੇ ਵਿੱਚ ਉਹ ਕੀਤਾ ਹੈ। ਲਹਿਰੇ ਹਲਕੇ ਦੇ ਨਾਲ ਪਛੜੇਪੰਨ ਦਾ ਸ਼ਬਦ ਲੱਗਿਆ ਹੋਇਆ ਹੈ। ਮੇਰਾ ਲਹਿਰਾ ਹਲਕਾ ਪਛੜਿਆ ਹੋਇਆ ਹਲਕਾ ਹੈ। ਕਾਗਜ਼ਾਂ ਦੇ ਵਿੱਚ ਪਛੜਿਆ ਹੋਇਆ ਹੈ।

ਸੋ, ਮੈਨੂੰ ਪੂਰਨ ਉਮੀਦ ਹੈ, ਜਿਸ ਤਰ੍ਹਾਂ ਮਾਨ ਸਾਹਿਬ ਨੇ ਕਿਹਾ ਹੈ ਕਿ ਅਸੀਂ ਪਛੜੇਪੰਨ ਦਾ ਸ਼ਬਦ ਦੂਰ ਕਰਾਂਗੇ। ਪਛੜੇਪੰਨ ਦਾ ਸ਼ਬਦ ਇਨ੍ਹਾਂ ਵੱਡੇ ਆਗੂਆਂ ਤੋਂ ਨਹੀਂ ਉਤਰਿਆ। ਅਸੀਂ ਲਹਿਰੇ ਦੇ ਨਾਲੋਂ ਪਛੜੇਪੰਨ ਦਾ ਸ਼ਬਦ ਲਾਹਾਂਗੇ। ਸਾਡੇ ਆਪੋਜ਼ੀਸ਼ਨ ਦੇ ਆਗੂ ਸਾਹਿਬਾਨ ਬੜਾ ਰੌਲਾ ਪਾ ਕੇ ਗਏ ਹਨ। ਇਹ ਇੱਥੇ ਬੈਠੇ

ਕੁਝ ਮਰਜ਼ੀ ਕਹੀ ਜਾਣ। ਇੱਥੇ ਕੋਈ ਗੱਲਾਂ ਕਰੀ ਜਾਣ ਪਰ ਅੱਜ ਪੰਜਾਬ ਦਾ ਬੱਚਾ-ਬੱਚਾ ਇਸ ਗੱਲ ਤੇ ਖੁਸ਼ ਹੈ ਕਿ ਸਰਦਾਰ ਭਗਵੰਤ ਸਿੰਘ ਮਾਨ ਜਿਹੜੀ ਗੱਲ ਕਹਿੰਦੇ ਹਨ, ਉਹ ਕਰ ਕੇ ਦਿਖਾਉਂਦੇ ਹਨ। ਲੋਕ ਸੱਥਾਂ ਦੇ ਵਿੱਚ ਨੱਚਦੇ ਫਿਰਦੇ ਹਨ, ਜਿਨ੍ਹਾਂ ਦੇ ਬਿਜਲੀ ਦੇ ਬਿਲ ਫਰੀ ਆ ਗਏ। ਮੁਫਤ ਦਵਾਈਆਂ ਮਿਲਣ ਲੱਗ ਪਈਆਂ। ਲੋਕ ਤਾਂ ਬੱਲੇ-ਬੱਲੇ ਕਰਦੇ ਹਨ ਪਰ ਇਹ ਇੱਥੇ ਬੈਠੇ ਰੌਲਾ ਪਾਈ ਜਾਂਦੇ ਹਨ।

ਸਪੀਕਰ ਸਾਹਿਬ ਜੇਕਰ ਇਹ ਕਦੇ ਇੱਥੇ ਬੈਠੇ ਹੋਣਗੇ ਤਾਂ ਜੇ ਤੁਸੀਂ ਇਜਾਜ਼ਤ ਦੇਵੋਗੇ ਜੇਕਰ ਇਹ ਧੱਕੇ ਦੀ ਗੱਲ ਕਰਨਗੇ ਤਾਂ ਫਿਰ ਧੱਕੇ ਦਾ ਜਵਾਬ ਮੈਂ ਵੀ ਦੇ ਦੇਵਾਂਗਾ। ਧੱਕੇ ਤਾਂ ਅਸੀਂ ਸਹੇ ਹੋਏ ਹਨ। ਇਨ੍ਹਾਂ ਦੇ ਮੁੱਖ ਮੰਤਰੀਆਂ ਨੇ, ਸਾਬਕਾ ਮੁੱਖ ਮੰਤਰੀਆਂ ਨੇ ਕਿਹੜਾ ਧੱਕਾ ਨਹੀਂ ਕੀਤਾ। ਅਸੀਂ ਇਨ੍ਹਾਂ ਦਾ ਜਵਾਬ ਇਨ੍ਹਾਂ ਨੂੰ ਦੇਵਾਂਗੇ। ਸੋ, ਇੱਥੇ ਇਹ ਕੋਈ ਗੱਲਾਂ ਕਹੀ ਜਾਣ ਪਰ ਸਾਰਾ ਪੰਜਾਬ ਜੋ ਸਾਡੇ ਮੁੱਖ ਮੰਤਰੀ ਸਾਹਿਬ ਦੀ ਸੋਚ ਹੈ ਕਿ ਰੰਗਲਾ ਪੰਜਾਬ ਬਣਾਉਣਾ ਹੈ। ਰੰਗਲਾ ਪੰਜਾਬ ਵੱਲ ਕਦਮ ਵੱਧ ਰਹੇ ਹਨ। ਮੁੱਖ ਮੰਤਰੀ ਜੀ ਦੀ ਅਗਵਾਈ ਵਿੱਚ ਜਿਹੜਾ ਰੰਗਲੇ ਪੰਜਾਬ ਦਾ ਸੁਪਨਾ ਸੋਚਿਆ ਹੈ, ਉਹ ਰੰਗਲਾ ਪੰਜਾਬ ਬਣੇਗਾ। ਲੋਕ ਜਿਸ ਬਦਲਾਅ ਦੀ ਆਸ ਕਰਦੇ ਹਨ, ਉਹ ਬਦਲਾਅ ਹੋ ਕੇ ਰਹੇਗਾ। ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ, ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਡਾਕਟਰ ਬਲਬੀਰ ਸਿੰਘ ਜੀ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਡਾਕਟਰ ਬਲਬੀਰ ਸਿੰਘ)** : ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਤੁਸੀਂ ਮੈਨੂੰ ਮਾਨਯੋਗ ਗਵਰਨਰ ਸਾਹਿਬ ਦੇ ਐਡਰੈੱਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਡਾਕਟਰ ਸੁਖਵਿੰਦਰ ਕੁਮਾਰ ਸੁੱਖੀ, ਮੇਰੇ ਛੋਟੇ ਵੀਰ, ਜਿਸ ਤਰ੍ਹਾਂ ਉਨ੍ਹਾਂ ਨੇ ਕਿਹਾ ਹੈ ਕਿ ਉਹ ਮੇਰੇ ਜੂਨੀਅਰ ਵੀ ਸੀ। ਉਨ੍ਹਾਂ ਨੇ 1-2 ਸਵਾਲ ਪੁੱਛੇ ਸੀ ਕਿ ਕੀ ਪੰਜਾਬ ਦਾ ਕੋਈ ਅਜਿਹਾ ਹਸਪਤਾਲ ਹੈ ਜਿੱਥੇ ਇਲਾਜ ਬਿਲਕੁਲ ਮੁਫਤ ਹੁੰਦਾ ਹੈ। ਬਿਲਕੁਲ ਹੁੰਦਾ ਹੈ। ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਅਤੇ ਬਾਕੀ ਲੋਕਾਂ ਨੂੰ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਪਹਿਲੀ ਸਰਕਾਰ ਹੈ ਜਿਸ ਨੇ ਆਮ ਆਦਮੀ ਕਲੀਨਿਕ ਬਣਾਏ ਹਨ। ਇਨ੍ਹਾਂ ਕਲੀਨਿਕਾਂ ਵਿੱਚ ਸਾਰੇ ਟੈਸਟ ਵੀ ਫਰੀ ਹਨ ਅਤੇ ਸਾਰੀਆਂ ਦਵਾਈਆਂ ਵੀ ਫਰੀ ਹਨ। ਉੱਥੇ 80 ਦਵਾਈਆਂ ਮਿਲਦੀਆਂ ਹਨ।

ਪ.ਸ਼./ਬ.ਸ/5.45/06.03.2023

ਇੱਕ ਗੱਲ ਹੋਰ ਮੈਂ ਸਾਫ ਕਰਨੀ ਚਾਹੁੰਦਾ ਹਾਂ ਕਿ ਇਹ Health and Wellness Centre ਦੀ ਗੱਲ ਕਰਦੇ ਹਨ। Health and Wellness Centre ਦਾ ਕੰਸੈਪਟ ਸੈਂਟਰ ਦਾ ਸੀ। ਇਹ ਆਮ ਆਦਮੀ ਕਲੀਨਿਕ ਦਾ ਕੰਸੈਪਟ ਆਮ ਆਦਮੀ ਪਾਰਟੀ ਲੈ ਕੇ ਆਈ ਹੈ, ਜੋ ਕਿ ਸਾਡੇ ਦਿੱਲੀ ਵਿੱਚ ਅਰਵਿੰਦ ਕੇਜਰੀਵਾਲ ਦਾ tried and trusted model ਹੈ। ਇਨ੍ਹਾਂ ਦੋਵਾਂ ਦੇ ਵਿੱਚ ਫਰਕ ਕੀ ਹੈ? ਇਹ ਸਾਰਿਆਂ ਨੂੰ,

ਸਾਡੇ ਐਮ.ਐਲ.ਏਜ਼ ਸਾਹਿਬਾਨ ਅਤੇ ਅਫਸਰ ਸਾਹਿਬਾਨ ਨੂੰ ਵੀ ਸਮਝਣ ਦੀ ਲੋੜ ਹੈ। Health and Wellness Centre ਵਿੱਚ ਇੱਕ ਕਮਿਊਨਿਟੀ ਹੈਲਥ ਅਫਸਰ ਹੁੰਦਾ ਹੈ, ਜਿਵੇਂ ਕੋਈ ਟਰੇਡ ਨਰਸ ਹੈ, ਉਸ ਨੂੰ 06 ਮਹੀਨੇ ਦਾ ਕੋਰਸ ਕਰਵਾਇਆ ਜਾਂਦਾ ਹੈ ਜਾਂ ਉਹ ਇੱਕ ਆਯੁਰਵੈਦਿਕ ਡਾਕਟਰ ਹੁੰਦਾ ਹੈ। ਮਤਲਬ ਕਿ ਸੈਂਟਰਲ ਗੌਰਮਿੰਟ ਇੱਕ ਆਯੁਰਵੈਦਿਕ ਡਾਕਟਰ ਤੋਂ ਆਯੁਰਵੈਦਿਕ ਦਾ ਕੰਮ ਨਹੀਂ ਲੈ ਰਹੀ, ਇੱਕ ਨਰਸ ਤੋਂ ਨਰਸ ਦਾ ਕੰਮ ਨਹੀਂ ਲੈ ਰਹੀ, ਪਰ ਉਨ੍ਹਾਂ ਦੀ ਸਕੀਮ ਹੈ, ਸਿਰ ਮੱਥੇ ਹੈ। ਤਿੰਨ ਹਜ਼ਾਰ ਤੀਹ ਸੈਂਟਰ ਵੀ ਅਸੀਂ ਚਲਾ ਰਹੇ ਹਾਂ। ਲੇਕਿਨ ਜਿਹੜਾ ਆਮ ਆਦਮੀ ਕਲੀਨਿਕ ਹੈ, ਉਸ ਵਿੱਚ ਕੁਆਲੀਫਾਈਡ ਐਮ.ਬੀ.ਬੀ.ਐਸ. ਡਾਕਟਰ ਹੁੰਦਾ ਹੈ ਜਿਸ ਨੇ ਕਿ ਪਰਾਪਰ ਟਰੇਨਿੰਗ ਕੀਤੀ ਹੁੰਦੀ ਹੈ। ਜੇਕਰ ਇਹ ਇੱਕੋ ਗੱਲ ਹੁੰਦੀ ਤਾਂ ਉਨ੍ਹਾਂ ਨੂੰ ਐਮ.ਬੀ.ਬੀ.ਐਸ. ਕਰਨ ਦੀ ਕੀ ਲੋੜ ਸੀ, ਉਨ੍ਹਾਂ ਕੋਲੋਂ 06 ਮਹੀਨੇ ਦਾ ਕੋਰਸ ਕਰਵਾ ਲੈਂਦੇ। ਅਗੇ ਉਸ ਦਾ ਲੋਕਾਂ ਦੇ ਵਿੱਚ ਇੰਪੈਕਟ ਕੀ ਹੈ? ਜਿਹੜੇ Health and Wellness Centre ਹੈ, ਉਹ average ਮਹੀਨੇ ਦੇ ਵਿੱਚ 300 patient ਦੇਖਦੇ ਹਨ ਔਰ ਜਿਹੜਾ ਸਾਡਾ ਆਮ ਆਦਮੀ ਕਲੀਨਿਕ ਹੈ, ਉਸ ਦੀ ਹੁਣ ਤੱਕ ਦੀ average ਦੋ ਹਜ਼ਾਰ ਤੋਂ ਵੱਧ ਹੈ। 300 Health and Wellness Centres ਇੱਕ ਮਹੀਨੇ ਦੇ ਵਿੱਚ 90,000 patient ਦੇਖਦੇ ਹਨ ਔਰ ਜੇਕਰ ਮੈਂ ਉਸ ਦੇ ਬਰਾਬਰ 300 ਆਮ ਆਦਮੀ ਕਲੀਨਿਕ ਲਵਾਂ ਤਾਂ ਉਹ ਇੱਕ ਮਹੀਨੇ ਦੇ ਵਿੱਚ 6,00,000 patient ਦੇਖਦੇ ਹਨ। ਸੋ, ਛੇ ਗੁਣਾ ਉਸ ਦੀ capacity ਵਧੀ ਹੈ (ਥੰਪਿੰਗ)। ਇਹ ਇੱਕ scientific ਫੈਕਟ ਹੈ। ਪਰ ਇੱਕ ਦਿਨ ਸਾਡੇ ਅੰਮ੍ਰਿਤਸਰ ਦੇ ਡਾਕਟਰ ਬਿਮਾਰ ਹੋ ਗਏ, ਮੀਡੀਆ ਵਾਲੇ ਲਾਈਵ ਕਰੀ ਜਾਂਦੇ ਹਨ। ਮੈਂ ਮੀਡੀਆ ਨੂੰ ਵੀ ਬੇਨਤੀ ਕਰਦਾ ਹਾਂ ਕਿ ਜਿਹੜੀਆਂ teething troubles ਹੁੰਦੀਆਂ ਹਨ, ਉਸ ਨੂੰ ਪਾਲਿਸੀ ਮੈਟਰ ਦੇ ਨਾਲ confuse ਨਾ ਕੀਤਾ ਜਾਵੇ। As a policy intent, ਸਾਡੇ ਮੁੱਖ ਮੰਤਰੀ ਸਾਹਿਬ ਜੀ ਦੀ ਨੀਅਤ ਅਤੇ ਨੀਤੀ ਦੀ ਗੱਲ ਹੋਣੀ ਚਾਹੀਦੀ ਹੈ। ਔਰ ਸਰ, ਮੈਂ ਉਚੇਚੇ ਤੌਰ ਤੇ ਤੁਹਾਡਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਇੱਕ ਬਹੁਤ ਹੀ ਮਿਆਰੀ ਸੈਮੀਨਾਰ ਡਰੱਗਜ਼ ਦੀ prices ਨੂੰ ਲੈ ਕੇ ਕਰਵਾਇਆ ਸੀ। ਇੱਕ ਕੰਪਨੀ ਚਾਰ ਗੋਲੀਆਂ 40 ਰੁਪਏ ਦੇ ਰੇਟ ਨਾਲ ਵੇਚ ਰਹੀ ਹੈ ਅਤੇ ਦੂਜੀ ਕੰਪਨੀ ਇੱਕ ਗੋਲੀ 110/120 ਰੁਪਏ ਦੇ ਹਿਸਾਬ ਨਾਲ ਵੇਚ ਰਹੀ ਹੈ ਮਤਲਬ 100 ਪਰਸੈਂਟ, 200 ਪਰਸੈਂਟ, 300 ਪਰਸੈਂਟ ਜ਼ਿਆਦਾ ਰੇਟ ਤੇ। ਤੁਸੀਂ ਜਿਹੜਾ ਸੈਮੀਨਾਰ ਕਰਵਾਇਆ ਸੀ, ਉਸ ਵਿੱਚ ਸਾਡੇ ਮਾਨਯੋਗ ਐਮ.ਐਲ.ਏ. ਸਾਹਿਬਾਨ ਵੀ ਸਨ, ਮਨਿਸਟਰ ਸਾਹਿਬਾਨ ਵੀ ਸੀ, ਉਸ ਦੇ ਵਿੱਚ ਆਮ ਲੋਕ ਐਨ.ਜੀ.ਓਜ਼ ਦੇ ਬੰਦੇ ਵੀ ਸਨ, ਕਿਸਾਨ ਵੀ ਸਨ। ਉਸ ਸੈਮੀਨਾਰ ਦਾ ਫਾਇਦਾ ਕਿੰਨਾ ਹੋਇਆ। ਜਦੋਂ ਤੁਹਾਡੀਆਂ recommendations ਮੇਰੇ ਕੋਲ ਆਈਆਂ ਤਾਂ ਮੈਂ ਉਸ ਦੀ ਇੱਕ ਲੈਟਰ ਬਣਾ ਕੇ ਹੈਲਥ ਮਨਿਸਟਰ ਨੂੰ ਲਿਖੀ। ਕੱਲ੍ਹ ਯੂਨੀਅਨ ਹੈਲਥ ਮਨਿਸਟਰ ਸਾਡੇ ਕੋਲ ਪਟਿਆਲਾ ਵਿਖੇ ਆਏ ਸੀ। ਮੈਂ ਉਨ੍ਹਾਂ ਕੋਲ

ਗਿਆ, ਉਨ੍ਹਾਂ ਨੇ ਤੁਹਾਡੀਆਂ ਸਾਰੀਆਂ recommendations ਮੰਨੀਆਂ। ਉਨ੍ਹਾਂ ਨੇ ਮੈਨੂੰ ਖੁਦ ਦੱਸਿਆ ਕਿ ਡਾਕਟਰ ਸਾਹਿਬ, ਇਹ ਕੰਪਨੀਆਂ ਕੀ ਕਰਦੀਆਂ ਹਨ ਕਿ ਇੱਕ ਦਵਾਈ ਬਣਾ ਦਿੱਤੀ, ਜਿਸ ਦਾ ਮੁੱਲ 10 ਰੁਪਏ ਹੈ, ਉਸ ਦੀ ਐਮ.ਆਰ.ਪੀ. 200 ਰੁਪਏ ਰੱਖ ਦਿੱਤੀ। ਫਿਰ ਜਦੋਂ ਬੰਦਾ ਲੈਣ ਜਾਂਦਾ ਹੈ ਤਾਂ ਉਹ ਕਹਿੰਦੇ ਹਨ ਕਿ 50 ਪਰਸੈਂਟ concession ਦੇ ਦਿੰਦੇ ਹਾਂ। ਉਹ 100 ਰੁਪਏ ਦੀ ਗੋਲੀ ਦੇ ਦਿੰਦੇ ਹਨ ਪਰ ਦਵਾਈ ਤਾਂ 10 ਰੁਪਏ ਦੀ ਹੈ। ਇਹ ਲੁੱਟ ਹੋ ਰਹੀ ਹੈ। ਇਸੇ ਤਰ੍ਹਾਂ online pharmacy ਦੀ ਗੱਲ ਮੰਨੀ ਹੈ ਔਰ ਉਨ੍ਹਾਂ ਨੇ ਕਿਹਾ ਕਿ ਅਸੀਂ ਇਸ ਵਾਸਤੇ ਇੱਕ ਰੈਗੂਲੇਸ਼ਨ ਲੈ ਕੇ ਆਵਾਂਗੇ। ਜਿਸ ਤਰ੍ਹਾਂ cancer drugs ਦੇ ਵਿੱਚ 30 ਪਰਸੈਂਟ ਤੋਂ ਜ਼ਿਆਦਾ unfair trade practice ਮੰਨੀ ਜਾਂਦੀ ਹੈ, ਉਸੇ ਤਰ੍ਹਾਂ ਹੀ ਦੂਜੀਆਂ ਦਵਾਈਆਂ, ਜਿਹੜੀਆਂ non essential drugs ਹਨ, ਉਨ੍ਹਾਂ ਦੇ ਵਿੱਚ ਰੈਗੂਲੇਸ਼ਨ ਲਿਆਂਦੀ ਜਾਵੇਗੀ। ਇਸੇ ਤਰ੍ਹਾਂ ਹੀ ਜੈਨੇਟਿਕਸ ਡਰੱਗਜ਼ ਦੀ ਗੱਲ ਹੈ। ਸਰ, ਇਹ ਤੁਹਾਡੀ ਉਚੇਚੇ ਤੌਰ ਤੇ ਅਤੇ ਸਦਨ ਦੀ ਬਹੁਤ ਵੱਡੀ ਪ੍ਰਾਪਤੀ ਹੋਵੇਗੀ ਕਿ ਜਿਹੜੇ 80 ਪਰਸੈਂਟ ਲੋਕ ਦਵਾਈਆਂ ਤੇ ਆਊਟ ਆਫ ਪਾਕੇਟ expenses ਕਰਕੇ below poverty line ਜਾਂਦੇ ਸਨ, ਜਦੋਂ ਸਾਡਾ ਪੂਰਾ ਸਿਸਟਮ ਓਪਰੇਸ਼ਨਲ ਹੋ ਗਿਆ ਤਾਂ ਉਨ੍ਹਾਂ ਨੂੰ ਬਹੁਤ ਫਾਇਦਾ ਹੋਵੇਗਾ। ਅਜੇ ਸਾਡੇ ਆਮ ਆਦਮੀ ਕਲੀਨਿਕ ਬਹੁਤ ਸਾਰੇ ਬਣਨੇ ਹਨ। 504 ਓਪਰੇਸ਼ਨਲ ਹਨ ਅਤੇ 150 ਦੀ 31 ਮਾਰਚ ਤੱਕ ਦੀ ਸਾਡੀ ਡੈਡਲਾਈਨ ਹੈ ਔਰ ਸਾਡਾ ਸਾਰਾ ਸਟਾਫ ਦਿਨ ਰਾਤ ਲਗਾ ਹੋਇਆ ਹੈ। ਔਰ ਦੋ-ਤਿੰਨ ਗੱਲਾਂ ਜਿਹੜੀਆਂ ਪਬਲਿਕ ਇੰਟਰੈਸਟ ਦੀ ਹੈ, ਉਹ ਤੁਹਾਡੇ ਨਾਲ ਸਾਂਝੀ ਕਰਨਾ ਚਾਹੁੰਦਾ ਹਾਂ। ਪਹਿਲੀ ਇਹ ਕਿ ਜਿਹੜੀ ਪਹਿਲਾਂ Wellness Centre ਦੇ ਵਿੱਚ 61 ਦਵਾਈਆਂ ਮਿਲਦੀਆਂ ਸਨ, ਉਹ ਅਸੀਂ 80 ਕਰ ਦਿੱਤੀਆਂ ਹਨ ਅਤੇ ਜਿਹੜੇ ਛੇ ਟੈੱਸਟ ਹੁੰਦੇ ਸਨ, ਉਹ ਹੁਣ 41 ਹੋ ਗਏ ਹਨ। ਲੋਕਾਂ ਨੂੰ ਇੱਕ ਵੀ ਪੈਸਾ ਆਪਣੀ ਸਿਹਤ ਤੇ ਨਹੀਂ ਖਰਚਣਾ ਪਵੇਗਾ। ਫਰਿਸ਼ਤੇ ਸਕੀਮ ਦੀ ਗੱਲ ਕੀਤੀ ਹੈ। ਜਦੋਂ ਅਸੀਂ ਕੋਈ ਨਵੀਂ ਸਕੀਮ ਲੈ ਕੇ ਆਉਂਦੇ ਹਾਂ, ਉਸ ਦੇ ਨਾਲ ਬਹੁਤ ਸਾਰੀਆਂ consultations ਪ੍ਰਾਈਵੇਟ ਸੈਕਟਰ ਦੇ ਨਾਲ, ਆਈ.ਐਮ.ਏ. ਦੇ ਨਾਲ ਕਰਨੀਆਂ ਪੈਂਦੀਆਂ ਹਨ। ਆਈ.ਐਮ.ਏ ਦਾ ਇੱਕ ਬਹੁਤ ਹੀ positive role ਹੈ। ਮੈਂ ਆਪਣੇ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਅਤੇ ਬੇਨਤੀ ਵੀ ਕਰਦਾ ਹਾਂ, ਦੋ important ਗੱਲਾਂ ਇਨ੍ਹਾਂ ਦੇ ਧਿਆਨਯੋਗ ਹੈ। ਇੱਕ ਤਾਂ ਇਹ ਹੈ ਕਿ ਜਿੱਥੇ ਜਿੱਥੇ ਸਾਡੇ ਕਮਿਊਨਿਟੀ ਹੈਲਥ ਸੈਂਟਰ ਹਨ, ਜਿਵੇਂ ਸਾਡੇ ਆਮ ਆਦਮੀ ਕਲੀਨਿਕ ਹਨ, ਇਹ 150 ਸਿਰਫ ਤੇ ਸਿਰਫ ਸ਼ਹਿਰਾਂ ਦੇ ਵਿੱਚ ਹਨ ਔਰ 353 ਸਿਰਫ ਪਿੰਡਾਂ ਦੇ ਵਿੱਚ ਬਣਾਏ ਗਏ ਹਨ। ਪਿੰਡਾਂ ਦੇ ਲੋਕਾਂ ਨਾਲ ਹਮੇਸ਼ਾ ਵਿਤਕਰਾ ਹੋਇਆ ਹੈ। ਜਿੰਨੀਆਂ ਵੀ ਸਿਹਤ ਸਹੂਲਤਾਂ ਸਨ, ਉਹ ਸ਼ਹਿਰਾਂ ਵਿੱਚ ਸਨ, ਇਹ ਬਹੁਤ ਵੱਡਾ imbalance ਸੀ।

**5.50/ਜਸਪਾਲ/6.3.2023/ਰਜਨੀਸ਼**

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ :**

ਪਿੰਡਾਂ ਦੇ ਲੋਕਾਂ ਨਾਲ ਹਮੇਸ਼ਾਂ ਵਿਤਕਰਾ ਹੋਇਆ ਹੈ, ਜਿੰਨੀਆਂ ਵੀ ਸਾਡੀਆਂ ਸਿਹਤ ਸਹੂਲਤਾਂ ਸਨ ਉਹ ਸ਼ਹਿਰਾਂ ਵਿੱਚ ਸਨ , ਇਹ ਬਹੁਤ ਵੱਡਾ ਇੰਮਬੈਲੰਸ ਸੀ। ਇਹ ਮਾਨ ਸਾਹਿਬ ਵਰਗੇ ਜਿਹੜੇ ਇੱਕ ਪਿੰਡ ਵਿੱਚ ਜੰਮੇ ਹਨ, ਜਿਹੜੇ ਬੋਰੀ ਉਤੇ ਬੈਠ ਕੇ ਪੜੇ ਹਨ, ਇਹ ਡਾਕਟਰ ਬਲਬੀਰ ਸਿੰਘ ਜਿਹੜਾ ਕਿ ਇੱਕ ਬਰੋਟੇ ਥੱਲੇ ਬੈਠ ਕੇ, ਬੋਰੀ ਉਤੇ ਬੈਠ ਕੇ ਪੜਿਆ ਹੈ, ਇਹ ਦਰਦ ਸਿਰਫ ਉਹ ਸਮਝ ਸਕਦਾ ਹੈ । ਜਿਹੜੇ ਚੰਡੀਗੜ੍ਹ ਦੇ ਟਰੇਨਿੰਗ ਇੰਸਟੀਚਿਊਟਸ ਵਿੱਚ, ਦਿੱਲੀ ਦੀਆਂ ਟਰੇਨਿੰਗ ਇੰਸਟੀਚਿਊਟਸ ਵਿੱਚ ਪੜ ਕੇ ਲੱਖਾਂ ਰੁਪਏ, ਕਰੋੜਾਂ ਰੁਪਏ ਖਰਚ ਕਰਕੇ ਡਾਕਟਰ ਬਣੇ ਹਨ, ਸ਼ਾਇਦ ਉਨ੍ਹਾਂ ਨੂੰ ਪਿੰਡਾਂ ਦੇ ਲੋਕਾਂ ਦੀਆਂ ਪੀੜ੍ਹਾਂ ਸਮਝ ਨਹੀਂ ਆ ਸਕਦੀਆਂ। ਇਹ ਮਾਨ ਸਾਹਿਬ ਦੀ ਬਹੁਤ ਵੱਡੀ ਪ੍ਰਾਪਤੀ ਹੈ, ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਦੇ ਪਿੰਡ ਦੇ ਬੰਦੇ ਵਾਸਤੇ, ਗਰੀਬ ਬਾਰੇ, ਕਿਸਾਨ ਬਾਰੇ, ਮਜ਼ਦੂਰ ਬਾਰੇ ਸੋਚ ਕੇ ਮੁਹੱਲਾ ਕਲੀਨਿਕ ਉਥੇ ਬਣਾਏ ਹਨ। ਸਰ, ਇਸੇ ਤਰ੍ਹਾਂ ਜਿਹੜੇ M.C.A centre ਹਨ ਉਹ ਜਗਰਾਉਂ, ਫਗਵਾੜੇ ਵਿੱਚ ਸ਼ੁਰੂ ਹੋ ਚੁੱਕੇ ਹਨ, ਬੁਢਲਾਡਾ, ਖਰੜ ਔਰ ਨਕੋਦਰ ਇਹ ਤਿਆਰ ਹਨ, ਅਸੀਂ 31 ਮਾਰਚ ਤੋਂ ਪਹਿਲਾਂ ਪਹਿਲਾਂ ਇਨ੍ਹਾਂ ਦਾ ਉਦਘਾਟਨ ਕਰਨੇ ਹਨ, ਉਥੇ ਸਟਾਫ ਵੀ ਜਾ ਰਿਹਾ ਹੈ, ਮੈਡੀਸਿਨਜ਼ ਵੀ ਜਾ ਰਹੀ ਹੈ, ਅਸੀਂ ਇਸੇ ਮਹੀਨੇ ਦੇ ਵਿੱਚ ਜਾਂ ਆਉਣ ਵਾਲੇ ਜਿਹੜੇ ਅਪਰੈਲ ਵਿਚ ਇਨ੍ਹਾਂ ਸਾਰਿਆਂ ਦੇ ਉਦਘਾਟਨ ਹੋ ਜਾਣਗੇ। ਇਸੇ ਤਰ੍ਹਾਂ ਸਾਡੇ 6 ਹੋਰ M.C.A. ਸੈਂਟਰ ਹਨ, ਉਨ੍ਹਾਂ ਦਾ ਅਸੀਂ 31 ਦਸੰਬਰ ਟਾਈਮ ਰੱਖਿਆ ਹੈ, ਸਾਡੇ ਜਿਹੜੇ ਮੁੱਖ ਮੰਤਰੀ ਸਾਹਿਬ ਹਨ ਉਹ ਮੈਨੂੰ ਕਹਿੰਦੇ ਕਿ ਡਾਕਟਰ ਸਾਹਿਬ ਮੈਨੂੰ ਹਰ ਚੀਜ਼ ਦੀ ਟਾਈਮ ਲਾਈਨ ਦਿਉ, ਉਹ 31 ਦਸੰਬਰ, 2023 ਤੱਕ ਸਾਡੇ 6 ਹੋਰ ਤਿਆਰ ਹੋ ਜਾਣਗੇ । ਇਸੇ ਤਰ੍ਹਾਂ ਫਾਜ਼ਿਲਕਾ, ਅਬੋਹਰ ਜਿਥੇ ਪਹਿਲਾਂ ਵੀ ਨਹੀਂ ਪਹੁੰਚਦਾ ਸੀ ਉਥੇ ਵੀ ਸਾਡੇ M.C.A. ਸੈਂਟਰ ਤੇ ਆਮ ਆਦਮੀ ਕਲੀਨਿਕ ਪਹੁੰਚ ਰਹੇ ਹਨ, ਡਾਕਟਰਜ਼ ਪਹੁੰਚ ਰਹੇ ਹਨ। ਹੁਣ ਹਰ ਜਗ੍ਹਾ ਦੇ ਉਤੇ ਡਾਕਟਰਜ਼ ਦੀ ਪ੍ਰਾਬਲਮ ਹੈ, ਸਾਰਿਆਂ ਨੇ ਹਾਈਲਾਈਟ ਕੀਤਾ, ਡਾਕਟਰਾਂ ਦੀ ਪ੍ਰਾਬਲਮ ਹੈ। ਉਸ ਵਾਸਤੇ ਅਸੀਂ ਕੀ ਕਰ ਰਹੇ ਹਾਂ ਕਿ ਇਕ ਤਾਂ ਜਿਹੜੀ ਨਵੀਂ ਸਕੀਮ ਹੈ ਉਹ ਇਹ ਹੈ ਕਿ ਇੱਕ ਡਿਸਟ੍ਰਕਿਟ ਰੈਜੀਡੈਂਸੀ ਪ੍ਰੋਗਰਾਮ ਸ਼ੁਰੂ ਹੋਣ ਜਾ ਰਿਹਾ ਹੈ, ਜ਼ਿਲ੍ਹੇ ਦੇ ਲੈਵਲ ਉਤੇ ਜਿਹੜਾ ਬੰਦਾ ਪੋਸਟ ਗਰੈਜੂਏਸ਼ਨ ਕਰਨ ਜਾਵੇਗਾ ਉਹ ਤਿੰਨ ਸਾਲ ਦਾ ਕੋਰਸ ਹੁੰਦਾ ਹੈ ਤੇ ਤਿੰਨ ਸਾਲ ਦੇ ਕੋਰਸ ਵਿੱਚੋਂ ਉਹ ਤਿੰਨ ਮਹੀਨੇ ਕਿਸੇ ਨਾ ਕਿਸੇ ਕਮਿਊਨਿਟੀ ਹੈਲਥ ਸੈਂਟਰ, ਸਬ ਡਵੀਜ਼ਨ ਹਸਪਤਾਲ ਜਾਂ ਡਿਸਟ੍ਰਕਿਟ ਹਸਪਤਾਲ ਵਿਚ ਕੰਮ ਕਰੇਗਾ ਔਰ ਅਸੀਂ ਕਮਿਊਨਿਟੀ ਹੈਲਥ ਸੈਂਟਰ ਨੂੰ ਪਰੈਫਰੈਂਸ ਦਿਆਂਗੇ। ਮੈਂ ਤੁਹਾਡੇ ਇਸ ਚੈਨਲ ਦੇ ਰਾਹੀਂ ਸਾਰੇ ਐਮ.ਐਲ.ਏ.ਸਾਹਿਬ ਨੂੰ, ਸਾਰੇ ਐਨ.ਆਰ.ਆਈਜ਼ ਨੂੰ, ਸਾਰਿਆਂ ਨੂੰ ਜਿਹੜਾ ਬੰਦਾ ਵੀ ਸੁਣ ਰਿਹਾ

ਹੈ ਕਿਉਂਕਿ ਇਹ ਲਾਈਵ ਹੈ ਕਿ ਉਹ ਆਪਣੇ ਆਪਣੇ ਜਿਥੇ ਤੁਹਾਡੇ ਡਾਕਟਰ ਨਹੀਂ ਹਨ, ਤੁਸੀਂ ਉਥੇ ਅਰੇਂਜ ਕਰ ਲਵੋ, ਜਿਥੇ ਡਾਕਟਰ ਨਹੀਂ ਹੋਣਗੇ ਤਾਂ ਪਹਿਲਾਂ ਮੈਂ ਉਨ੍ਹਾਂ ਨੂੰ ਉਥੇ ਭੇਜਾਂਗਾ, ਆਪਾਂ ਸਿਰਫ ਤੇ ਸਿਰਫ ਕੀ ਕਰਨਾ ਹੈ, ਉਨ੍ਹਾਂ ਨੂੰ ਆਪਣੀ ਪੇਰੈਂਟ ਇੰਸਟੀਚਿਊਟ ਤੋਂ ਸਟਾਈਪਨਿਡ ਉਥੇ ਮਿਲਣਾ ਹੈ, ਤੁਸੀਂ ਉਨ੍ਹਾਂ ਨੂੰ ਤਨਖਾਹ ਨਹੀਂ ਦੇਣੀ , ਉਨ੍ਹਾਂ ਦੇ ਰਹਿਣ ਦਾ ਬੰਦੋਬਸਤ ਕਰੋ, ਤੁਹਾਡੇ ਕੋਲ ਇੱਕ ਸਪੈਸੇਲਿਸਟ ਡਾਕਟਰ ਆ ਰਿਹਾ ਹੈ, ਜਿਸ ਨੇ ਛੇ ਮਹੀਨੇ ਬਾਅਦ ਸੈਪੇਸੇਲਿਸਟ ਬਣ ਜਾਣਾ ਹੈ। ਤੁਸੀਂ ਉਨ੍ਹਾਂ ਨੂੰ ਇੰਨਾ ਪਿਆਰ ਕਰੋ, ਉਨ੍ਹਾਂ ਦੇ ਖਾਣ ਦਾ, ਰਹਿਣ ਦਾ ਬੰਦੋਬਸਤ ਕਰ ਦਿਉ ਉਹ ਤੁਹਾਡੇ ਉਥੇ ਰਹਿ ਕੇ ਸਟੱਡੀਜ਼ ਕਰਨਗੇ, packes ਸਟੱਡੀਜ਼ ਕਰਨਗੇ ਕਿ ਇਸ ਏਰੀਏ ਵਿਚ ਕਿਹੜੀਆਂ ਕਿਹੜੀਆਂ ਬਿਮਾਰੀਆਂ ਪ੍ਰੀਵਲੈਂਟ ਹਨ, ਆਪਾਂ ਨੂੰ ਪਤਾ ਲੱਗੇਗਾ ਕਿ ਪੰਜਾਬ ਵਿਚ ਕਿਹੜੀਆਂ ਬਿਮਾਰੀਆਂ ਕਰਕੇ ਲੋਕ ਮਰ ਰਹ ਹਨ, ਕਿਹੜੀਆਂ ਬਿਮਾਰੀਆਂ ਕਰਕੇ morbidity ਹੈ, ਲੋਕਾਂ ਦਾ ਜਿਹੜਾ ਕੰਮ ਕਾਰ ਸਫਰ ਕਰਦਾ ਹੈ, ਆਪਾਂ ਨੂੰ ਡਿਸੀਜ਼ ਪੈਟਰਨ ਪਤਾ ਲੱਗੇਗਾ, ਉਹ ਹਰ ਇਕ ਪੋਸਟ ਗਰੈਜੂਏਟ ਕਿਉਂਕਿ ਉਹ ਸਟੂਡੈਂਟ ਹੈ, ਉਸ ਨੂੰ ਇੱਕ ਪ੍ਰਾਜੈਕਟ ਦਿੱਤਾ ਜਾਵੇਗਾ ਕਿ ਤੁਸੀਂ ਤਿੰਨ ਮਹੀਨੇ ਵਿਚ ਇਹ ਕੰਮ ਕਰਕੇ ਆਉਣਾ ਹੈ, ਉਸ ਏਰੀਏ ਦੇ ਵਿੱਚ ਕਿੰਨੇ ਲੋਕਾਂ ਨੂੰ ਬਲੱਡ ਪਰੈਸ਼ਰ ਹੈ, ਕਿੰਨੇ ਲੋਕਾਂ ਨੂੰ ਸ਼ੂਗਰ ਹੈ, ਕਿੰਨੇ ਲੋਕਾਂ ਵਿੱਚ ਮੋਟਾਪਾ ਹੈ, ਉਥੇ ਹੋਰ ਕਿਹੜੀਆਂ ਬਿਮਾਰੀਆਂ ਹਨ, ਤੰਬਾਕੂ ਦਾ ਕਿੰਨੇ ਲੋਕ ਇਸਤੇਮਾਲ ਕਰਦੇ ਹਨ, ਨਸ਼ੇ ਦੀ ਉਥੇ ਕਿੰਨੀ ਪ੍ਰਾਬਲਮ ਹੈ ਉਨ੍ਹਾਂ ਨੂੰ ਅਲੱਗ ਅਲੱਗ ਪ੍ਰਾਜੈਕਟ ਦੇ ਕੇ ਭੇਜਿਆ ਜਾਵੇਗਾ। ਸੋ, ਅਸੀਂ ਉਨ੍ਹਾਂ ਦੇ ਕੋਲੋਂ ਇਹ epidemiological ਸਟੱਡੀ ਕਹਿੰਦੇ ਹਾਂ, ਉਹ ਸਟੱਡੀਜ਼ ਵੀ ਕਰਵਾਵਾਂਗੇ ਤੇ ਸਾਨੂੰ ਡਿਸੀਜ਼ ਪੈਟਰਨ ਦਾ ਪਤਾ ਵੀ ਲੱਗੇਗਾ । ਇਸੇ ਤਰ੍ਹਾਂ ਜਿਹੜੀ ਸਾਡੀ ਸਰਕਾਰ ਹੈ, ਮੈਂ ਮਾਨ ਸਾਹਿਬ ਦਾ ਅਤੇ ਚੀਮਾ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਨਾਰਮਲੀ ਕੀ ਹੁੰਦਾ ਹੈ ਕਿ ਜਿਹੜਾ ਨੈਸ਼ਨਲ ਹੈਲਥ ਮਿਸ਼ਨ ਹੈ, ਐਨ.ਐਚ.ਐਮ. ਦੇ ਜਿਹੜੇ ਫੰਡਜ਼ ਹਨ ਉਨ੍ਹਾਂ ਵਿਚੋਂ ਦਵਾਈਆਂ ਖਰੀਦੀਆਂ ਜਾਂਦੀਆਂ ਹਨ, ਲੇਕਿਨ ਇਹ ਪਹਿਲੀ ਸਰਕਾਰ ਹੈ ਕਿ ਪੰਜਾਬ ਗੌਰਮਿੰਟ ਨੇ ਆਪਣੇ ਫੰਡਜ਼ ਰੱਖੇ ਹਨ ਕਿ ਕਿਸੇ ਵੀ ਹਸਪਤਾਲ ਵਿਚ ਚਾਹੇ ਉਹ ਸਬ ਡਵੀਜ਼ਨ ਹਸਪਤਾਲ ਹੈ ਜਾਂ ਡਿਸਟ੍ਰਕਿਟ ਹਸਪਤਾਲ ਹੈ, ਕਿਸੇ ਵੀ ਪੇਸ਼ੈਂਟ ਤੋਂ ਟੈਸਟ ਬਾਹਰੋਂ ਨਹੀਂ ਕਰਵਾਉਣਾ, ਕਿਸੇ ਵੀ ਪੇਸ਼ੈਂਟ ਨੂੰ ਦਵਾਈ ਲੈਣ ਲਈ ਬਾਹਰ ਨਹੀਂ ਭੇਜਣਾ, ਇਹ ਵੀ ਸਾਡਾ ਟਾਰਗੈਟ ਹੈ ਔਰ ਸਾਨੂੰ ਮਾਨ ਸਾਹਿਬ ਨੇ ਟਾਈਮ ਲਾਈਨ ਜਿਹੜੀ ਮੈਨੂੰ ਕਹੀ ਹੈ, ਉਹ ਅਸੀਂ ਕਰਨੀ ਹੈ, ਇਹ within 6 ਮਹੀਨੇ ਵਿੱਚ ਇਹ ਟਾਰਗੈਟ ਅਚੀਵ ਕਰਨਾ ਹੈ। ਜਿਹੜਾ ਬੰਦਾ ਸਰਕਾਰੀ ਹਸਪਤਾਲ ਵਿਚ ਆ ਗਿਆ ਉਸ ਨੂੰ ਕੋਈ ਵੀ ਚੀਜ਼ ਬਾਹਰੋਂ ਲੈਣ ਲਈ ਨਹੀਂ ਭੇਜਣਾ ਔਰ ਜਿਹੜੇ ਯੂਜ਼ਰ ਚਾਰਜ਼ਿਜ਼ ਹਨ, ਇਹ ਅਸੀਂ ਬਹੁਤ ਜਲਦੀ ਬੰਦ ਕਰਨ ਜਾ ਰਹੇ ਹਾਂ ਕਿਉਂਕਿ ਅਸੀਂ ਬਜਟ ਦੇ ਵਿਚ ਪ੍ਰੋਵੀਜ਼ਨ ਕੀਤੀ ਹੈ ਕਿ ਜਿਹੜੇ ਉਥੇ ਮੈਡੀਕਲ ਸੁਪਰਡੰਟ ਹਨ ਜਾਂ ਸਿਵਲ ਸਰਜਨ ਹੈ ਜਾਂ ਜਿਹੜਾ ਹਸਪਤਾਲ ਦਾ ਇੰਚਾਰਜ ਹੈ ਉਨ੍ਹਾਂ ਨੂੰ

ਪੇਸ਼ੈਂਟਸ ਤੋਂ ਪੈਸੇ ਨਾ ਲੈਣੇ ਪੈਣ ਤਾਂਕਿ ਉਸ ਦੀ ਸਰਕਾਰ ਵੱਲੋਂ ਫੰਡਿੰਗ ਹੋਵੇ । ਸੋ, ਇਹ ਜਿਹੜਾ ਸਾਡਾ ਸਿਸਟਮ ਹੈ it will be managed and funded by the Government and it will be absolutely free for the patient ਜਿੰਨਾ ਮਰਜ਼ੀ ਕਿਸੇ ਦਾ ਖਰਚਾ ਹੋਵੇ, ਉਹ ਸਰਕਾਰ ਕਰਿਆ ਕਰੇਗੀ, ਜਿਸ ਤਰ੍ਹਾਂ ਦਿੱਲੀ ਵਿਚ ਆਲਰੇਡੀ ਕਰ ਰਹੇ ਹਾਂ। ਇਹ ਸਾਡੀ ਟਾਪ ਪ੍ਰਾਇਰਿਟੀ ਹੈ, ਵਰਣਾ ਮਾਨ ਸਾਹਿਬ ਦਾ ਇਸ ਗੱਲ ਲਈ ਵੀ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਕਿਹਾ ਕਿ ਡਾਕਟਰ ਸਾਹਿਬ ਮੈਂ ਕਿਤੇ ਵੀ ਕੱਟਾ ਲਗਾ ਦਿਆਂਗੇ ਲੇਕਿਨ ਮੈਂ ਹੈਲਥ ਉਤੇ ਕੱਟ ਨਹੀਂ ਲਗਾਵਾਂਗਾ। ਸਰ, ਇੱਕ ਹੋਰ ਗੱਲ ਹੈ, ਕੱਲ੍ਹ ਮੈਂ ਹੈਲਥ ਮਨਿਸਟਰ ਸਾਹਿਬ ਨੂੰ ਬੇਨਤੀ ਕੀਤੀ ਸੀ, ਜਿਸ ਤਰ੍ਹਾਂ ਮੈਂ ਪਹਿਲਾਂ ਵੀ ਕਿਹਾ ਹੈ palliative care institutes, genetic labs ਸਾਨੂੰ ਮੈਡੀਕਲ ਕਾਲਜ ਵਿੱਚ ਦਿਉ, infrastructure ਦਿਉ, ਉਹ ਵੀ ਉਨ੍ਹਾਂ ਨੇ ਗੱਲ ਮੰਨ ਲਈ ਹੈ । ਇੱਕ ਹੋਰ ਸਭ ਤੋਂ ਇੰਪਾਰਟੈਂਟ ਗੱਲ ਜਿਹੜੀ ਉਨ੍ਹਾਂ ਨੇ ਮੇਰੀ ਮੰਨੀ ਹੈ ਕਿ ਅਸੀਂ ਤੁਹਾਡਾ ਟਰਾਮਾ ਸੈਂਟਰਜ਼ ਖੋਲ੍ਹ ਰਹੇ ਹਾਂ, ਉਸ ਵਾਸਤੇ ਸਾਡੇ ਕੋਲ ਟਰੌਮਾ ਸਪੈਸੇਲਿਸਟ ਦਾ ਕੋਰਸ ਹੀ ਨਹੀਂ ਹੈ, ਪੂਰੇ ਦੇਸ਼ ਵਿਚ ਨਹੀਂ ਹੈ, ਮੈਂ ਕਿਹਾ ਕਿ ਆਪਾਂ ਇਹ ਕੋਰਸ ਸ਼ੁਰੂ ਕਰਦੇ ਹਾਂ, ਮੈਡੀਕਲ ਕਾਲਜ ਵਿਚ ਉਨ੍ਹਾਂ ਦੀ ਟਰੇਨਿੰਗ ਕਰੀਏ ਕਿਉਂਕਿ ਸਾਨੂੰ ਕਰੋਨਾ ਵੇਲੇ ਬਹੁਤ ਦਿੱਕਤ ਆਈ, ਸਾਡੇ ਕੋਲ Anesthetis ਨਹੀਂ ਸੀ, ਅਸੀਂ ਸਾਰੇ ਫੀਲਡ ਦੇ ਡਾਕਟਰਜ਼ ਵੀ ਮੈਡੀਕਲ ਕਾਲਜ਼ਿਜ਼ ਵਿਚ ਲੈ ਗਏ। ਸੋ, ਹੁਣ ਜਿਹੜਾ ਵੀ ਕਾਲਜ ਮੈਡੀਕਲ ਕਾਲਜ ਵਿਚੋਂ ਨਿਕਲੇਗਾ ਉਸ ਨੂੰ ਇਹ ਬੇਸਿਕ ਐਜੂਕੇਸ਼ਨ ਦਿੱਤੀ ਜਾਵੇਗੀ ਔਰ ਅਸੀਂ ਇੱਕ ਨਵਾਂ ਕੋਰਸ ਹੈ, ਉਸ ਨੂੰ ਅਸੀਂ ਇੰਟੈਂਸਿਵ ਕੇਅਰ ਸਪੈਸੇਲਿਸਟ ਵੀ ਕਹਿ ਦਿੰਦੇ ਹਾਂ ਉਹ ਸ਼ੁਰੂ ਕੀਤਾ ਜਾਵੇਗਾ ਔਰ ਜਿਹੜਾ ਬੰਦਾ ਆਮ ਆਦਮੀ ਕਲੀਲਿਕ ਵਿੱਚ ਜਾਵੇਗਾ ਉਹ family physician ਹੋਵੇਗਾ, ਇਹ ਵੀ ਕੋਰਸ ਨਹੀਂ ਹੈ, ਇਹ ਦੋ ਕੋਰਸ ਉਨ੍ਹਾਂ ਨੇ ਮੇਰੀ ਰਿਕੁਮੈਂਡੇਸ਼ਨ ਦੇ ਉਤੇ ਸ਼ੁਰੂ ਕਰਨ ਦਾ ਮੇਰੇ ਨਾਲ ਵਾਅਦਾ ਕੀਤਾ ਹੈ ਔਰ

ਬ.ਕ./ਰ.ਕ./6.3.23/5.55

ਮੈਂ ਉਨ੍ਹਾਂ ਨੂੰ ਸਾਰਾ ਖਰੜਾ ਬਣਾ ਕੇ ਭੇਜਿਆ ਹੈ। ਪੰਜਾਬ ਦਾ ਖਰੜਾ ਜਾਵੇਗਾ, ਮਾਨ ਸਾਹਿਬ ਦਾ ਖਰੜਾ ਜਾਵੇਗਾ ਜਿਹੜਾ ਕਿ ਪੂਰੇ ਦੇਸ਼ ਵਿੱਚ ਲਾਗੂ ਕੀਤਾ ਜਾਵੇਗਾ ਅਤੇ ਇਸ ਦਾ ਪੂਰੇ ਦੇਸ਼ ਨੂੰ ਫਾਇਦਾ ਹੋਵੇਗਾ।(ਥੰਪਿੰਗ) ਸਰ, ਮੈਂ ਹੁਣ ਆਖਰੀ ਗੱਲ ਕਰਾਂਗਾ।

## EXTENSION OF TIME OF THE SITTING OF THE HOUSE

**ਮਾਨਯੋਗ ਸਪੀਕਰ** : ਮੰਤਰੀ ਜੀ, ਇਕ ਮਿੰਟ। ਆਪਣੇ ਕੋਲ ਦੋ ਬੁਲਾਰੇ ਹੋਰ ਹਨ। ਜੇ ਸਦਨ ਦੀ ਸਹਿਮਤੀ ਹੋਵੇ ਤਾਂ ਸਦਨ ਦਾ ਸਮਾਂ 6.10 ਵਜੇ ਤੱਕ ਕਰ ਲਿਆ ਜਾਵੇ।

(**ਅਵਾਜ਼ਾਂ** : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਸਦਨ ਦਾ ਸਮਾਂ 6.10 ਵਜੇ ਤੱਕ ਵਧਾਇਆ ਜਾਂਦਾ ਹੈ। ਹਾਂ ਜੀ, ਮੰਤਰੀ ਜੀ।

## MOTION OF THANKS AND DISCUSSION ON GOVERNOR'S ADDRESS (RESUMPTION)

**ਸਿਹਤ ਮੰਤਰੀ (ਡਾਕਟਰ ਬਲਬੀਰ ਸਿੰਘ)** : ਸਪੀਕਰ ਸਾਹਿਬ, ਜਿਥੋਂ ਤੱਕ ਮੇਰੀ ਨਜ਼ਰ ਜਾਂਦੀ ਹੈ ਇਹ ਸਾਰੇ ਮੈਂਬਰ ਪਹਿਲੀ ਵਾਰ ਵਿਧਾਨ ਸਭਾ ਵਿੱਚ ਆਏ ਹਨ। ਜੇ ਮੈਂ ਗਲਤ ਨਾ ਹੋਵਾਂ ਤਾਂ ਤੁਹਾਨੂੰ ਤੇ ਰੋੜੀ ਸਾਹਿਬ ਨੂੰ ਛੱਡ ਕੇ ਜਾਂ ਕੋਈ ਹੋਰ ਪੁਰਾਣਾ ਮੈਂਬਰ ਬੈਠਾ ਹੋਵੇ, ਜਿਹੜੇ ਨਵੇਂ ਬੰਦੇ ਆਏ ਹਨ, ਉਹ ਕੁਝ ਬਦਲਣਾ ਚਾਹੁੰਦੇ ਹਨ। ਉਹ ਜ਼ਜ਼ਬਾ ਲੈ ਕੇ ਆਉਂਦੇ ਹਨ, ਜਿਹੜਾ ਤਜਰਬਾ ਹੈ, ਇਹ ਬਹੁਤ ਖਰਾਬ ਕਰਦਾ ਹੈ। ਮੈਨੂੰ ਬੜਾ ਅਫਸੋਸ ਹੈ ਕਿ ਇਸ ਸਦਨ ਵਿੱਚ ਅੱਜ ਕੁਝ ਮੈਂਬਰਾਂ ਨੇ ਇਤਰਾਜ਼ਯੋਗ ਭਾਸ਼ਾ ਦਾ ਇਸਤੇਮਾਲ ਕੀਤਾ ਜੋ ਕਿ ਨਹੀਂ ਕਰਨਾ ਚਾਹੀਦਾ ਸੀ। ਮੈਂ ਉਮੀਦ ਕਰਦਾ ਹਾਂ ਕਿ ਉਸ ਨੂੰ ਐਕਸਪੰਜ ਕਰ ਦਿੱਤਾ ਹੋਵੇਗਾ ਜਾਂ ਕਰ ਦਿੱਤਾ ਜਾਵੇਗਾ। ਮੈਂ ਵਿਰੋਧੀ ਧਿਰ ਦੇ ਨੇਤਾ ਦਾ ਪਰਸਨਲ ਤੌਰ ਤੇ ਬਹੁਤ ਸਤਿਕਾਰ ਕਰਦਾ ਹਾਂ, ਉਨ੍ਹਾਂ ਦਾ ਤਜਰਬਾ ਕਿੰਨਾ ਜ਼ਿਆਦਾ ਹੈ ਪਰ ਤੁਸੀਂ ਕੰਪੇਅਰ ਕਿਸ ਨੂੰ ਕਰ ਰਹੇ ਹੋ? ਕਿਹਾ ਜਾਂਦਾ ਹੈ ਕਿ ਅਬ ਪਛਤਾਏ ਕਿਆ ਹੁਆ ਜਬ ਚਿੜਿਆ ਚੁਗ ਗਈ ਖੇਤ। ਉਨ੍ਹਾਂ ਨੂੰ ਹਾਲੇ ਵੀ ਸਮਝ ਨਹੀਂ ਆਈ। ਜਿਹੜੀਆਂ ਏਜੰਸੀਆਂ ਨੇ ਚਾਰ ਸੂਬਿਆਂ ਵਿੱਚ ਉਨ੍ਹਾਂ ਦੀਆਂ ਬਣੀਆਂ ਹੋਈਆਂ ਸਰਕਾਰਾਂ ਤੋੜ ਦਿੱਤੀਆਂ, ਜਿਨ੍ਹਾਂ ਦੀ ਮੈਜਾਰਿਟੀ ਸੀ, ਉਨ੍ਹਾਂ ਨੂੰ ਜਿੱਤਣ ਨਹੀਂ ਦਿੱਤਾ, ਜਿਹੜੀਆਂ ਏਜੰਸੀਆਂ ਦਾ ਇਸਤੇਮਾਲ ਉਥੇ ਹੋ ਰਿਹਾ ਹੈ, ਤੁਸੀਂ ਪੰਜਾਬ ਨਾਲ ਉਨ੍ਹਾਂ ਦਾ ਕੰਪੇਅਰ ਕਰ ਸਕਦੇ ਹੋ? How can he say that about Punjab? ਪੰਜਾਬ ਦੀ ਇਕੋ ਇਕ ਸਰਕਾਰ ਹੈ ਜਿਸ ਨੇ ਆਪਣੇ ਤੇ ਬੇਗਾਨੇ ਵਿੱਚ ਕਦੇ ਕੋਈ ਵਿਤਕਰਾ ਨਹੀਂ ਕੀਤਾ। ਮੈਂ ਮਾਣ ਨਾਲ ਕਹਿੰਦਾ ਹੈ, ਸਾਡਾ ਕੋਈ ਅਜਿਹਾ ਮੈਂਬਰ ਨਹੀਂ ਹੈ, ਜਿਸ ਨੇ ਨਸ਼ਿਆਂ ਦਾ ਕੰਮ ਕੀਤਾ ਹੋਵੇ। ਸਾਡਾ ਕੋਈ ਅਜਿਹਾ ਮੈਂਬਰ ਨਹੀਂ ਹੈ, ਜਿਸ ਤੇ ਅਜਿਹਾ ਕੋਈ ਇਲਜ਼ਾਮ ਆਇਆ ਹੋਵੇ ਕਿ ਉਸ ਨੇ ਨਕਲੀ ਸ਼ਰਾਬ ਦੀਆਂ ਫੈਕਟਰੀਆਂ ਚਲਾਈਆਂ ਹੋਣ ਅਤੇ ਬੰਦੇ ਮਰੇ ਹੋਣ। ਸਾਡੇ ਕਿਸੇ ਮੈਂਬਰ ਨੇ ਅਜਿਹਾ ਕੋਈ ਕੰਮ ਨਹੀਂ ਕੀਤਾ। ਜੇ ਸਾਡੇ ਕਿਸੇ ਮੈਂਬਰ ਦਾ ਕਸੂਰ ਸੀ ਤਾਂ ਸ਼ਾਇਦ ਉਨ੍ਹਾਂ ਦੇ ਪੀ.ਏ ਨੇ ਜਾਂ ਦੂਜੇ ਬੰਦੇ ਨੇ ਕੋਈ ਛੋਟੀ-ਮੋਟੀ ਗਲਤੀ ਕਰ ਦਿੱਤੀ ਲੇਕਿਨ ਸਜ਼ਾ ਉਨ੍ਹਾਂ ਨੂੰ ਦਿੱਤੀ ਗਈ। ਸਪੀਕਰ ਸਾਹਿਬ, ਜਿਨ੍ਹਾਂ ਨੇ ਸ਼ਰਾਬ ਦੀਆਂ ਨਕਲੀ ਫੈਕਟਰੀਆਂ ਚਲਾਈਆਂ, ਜਿਨ੍ਹਾਂ ਨੇ ਨਸ਼ਿਆਂ ਦੇ ਵਪਾਰ ਕੀਤੇ, ਸਜ਼ਾ ਉਨ੍ਹਾਂ ਨੂੰ ਵੀ ਮਿਲੇਗੀ ਅਤੇ ਮਾਨ ਸਾਹਿਬ ਨੇ ਇਹੀ ਗੱਲ ਕਹੀ ਸੀ, ਜਿਸ ਦੀਆਂ ਇਨ੍ਹਾਂ ਨੂੰ ਮਿਰਚਾਂ ਲੱਗੀਆਂ ਸਨ।(ਥੰਪਿੰਗ) ਮੈਂ ਇਨ੍ਹਾਂ ਸ਼ਬਦਾਂ ਨਾਲ ਗਵਰਨਰ ਸਾਹਿਬ ਦੇ ਭਾਸ਼ਣ ਦੀ ਲੈਟਰ ਐਂਡ ਸਪਿਰਿਟ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਇਸ ਸਦਨ ਵਿੱਚ ਤੁਹਾਡੇ ਥਰੂ ਸਾਢੇ ਤਿੰਨ ਕਰੋੜ ਪੰਜਾਬੀਆਂ ਨਾਲ ਵਾਅਦਾ ਕਰਦਾ ਹਾਂ ਕਿ ਜੋ ਸਾਡੇ ਮੁੱਖ ਮੰਤਰੀ ਦੀ ਸੋਚ ਹੈ, ਜਿਸ ਨੇ ਕਿਹਾ ਹੈ ਕਿ ਸਿਹਤ

ਵਾਸਤੇ ਚਾਹੇ ਨਹਿਰ ਦਾ ਪਾਣੀ ਪੀਣ ਵਾਸਤੇ ਲੋਕਾਂ ਨੂੰ ਦੇਣਾ ਹੈ, ਉਹ ਸਾਫ ਹੋਣਾ ਚਾਹੀਦਾ ਹੈ। ਚਾਹੇ ਮੂੰਗੀ ਦੀ ਕਾਸ਼ਤ ਦੀ ਗੱਲ ਡਿਫਰੈਂਟ ਕੰਟੈਕਸਟ ਵਿੱਚ ਹੋਈ ਹੈ, ਸਿਹਤ ਵਾਸਤੇ ਪ੍ਰੋਟੀਨ ਦੇ ਕੰਟੈਕਸਟ ਤੋਂ ਹੋਣੀ ਚਾਹੀਦੀ ਹੈ ਤਾਂ ਕਿ ਗਰੀਬ ਬੰਦਾ ਘੱਟੋ ਘੱਟ ਮੂੰਗੀ ਖਾ ਲਵੇਗਾ। ਇਸੇ ਤਰ੍ਹਾਂ ਹੀ ਪੀਣ ਵਾਲੇ ਪਾਣੀ ਅਤੇ ਹਵਾ ਦੀ ਗੁਣਵੰਤਾ ਵਧਾਈ ਗਈ ਹੈ। ਅਸਲੀ ਸਿਹਤ ਇਨ੍ਹਾਂ ਤੋਂ ਆਉਣੀ ਹੈ, ਹਵਾ ਤੋਂ ਆਉਣੀ ਹੈ, ਪਾਣੀ ਤੋਂ ਆਉਣੀ ਹੈ, ਮਿਲਟਸ ਤੋਂ ਆਉਣੀ ਹੈ। ਇਸ ਵਾਸਤੇ ਖੇਤੀ ਵਿਰਾਸਤ ਮਿਸ਼ਨ ਬਹੁਤ ਅੱਛਾ ਕੰਮ ਕਰ ਰਹੀ ਹੈ। ਆਹਾਰ ਤੇ ਵਿਵਹਾਰ ਅਸੀਂ ਠੀਕ ਕਰਨਾ ਹੈ ਅਤੇ ਅਸੈਂਬਲੀ ਵਿੱਚ ਵੀ ਆਪਣਾ ਵਿਵਹਾਰ ਠੀਕ ਕਰਨਾ ਹੈ, ਬਾਹਰ ਵੀ ਠੀਕ ਕਰਨਾ ਹੈ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਧੰਨਵਾਦ ਜੀ। ਬਹੁਤ ਚੰਗਾ ਹੁੰਦਾ ਜੇ ਮੇਰੇ ਖੱਬੇ ਪਾਸੇ ਵਾਲੇ ਮਾਨਯੋਗ ਸਾਥੀ ਵੀ ਇੱਥੇ ਹੁੰਦੇ। ਜਿਵੇਂ ਦਵਾਈਆਂ ਦੀ ਐਮ.ਆਰ.ਪੀ ਨੂੰ ਕੰਟਰੋਲ ਕਰਨ ਦੀ ਗੱਲ ਕੀਤੀ ਗਈ ਹੈ, ਇਸ ਵਿੱਚ ਉਹ ਵੀ ਆਪਣਾ ਹਿੱਸਾ ਪਾਉਂਦੇ ਪਰ ਕੋਈ ਗੱਲ ਨਹੀਂ। ਨੈਕਸਟ, ਕੁੰਵਰ ਵਿਜੈ ਪ੍ਰਤਾਪ ਜੀ।

**ਕੁੰਵਰ ਵਿਜੈ ਪ੍ਰਤਾਪ ਸਿੰਘ (ਅੰਮ੍ਰਿਤਸਰ ਉੱਤਰੀ)** : ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਆਪ ਜੀ ਨੇ ਮਾਨਯੋਗ ਗਵਰਨਰ ਸਾਹਿਬ ਦੇ ਐਡਰੈੱਸ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਭ ਤੋਂ ਪਹਿਲਾਂ ਮਾਨਯੋਗ ਗਵਰਨਰ ਸਾਹਿਬ ਦਾ ਧੰਨਵਾਦ ਕਰਾਂਗਾ ਜਿਨ੍ਹਾਂ ਨੇ ਆਪਣਾ ਬਹੁਮੁੱਲਾ ਸਮਾਂ ਕੱਢ ਕੇ ਇਸ ਪਵਿੱਤਰ ਸਦਨ ਨੂੰ ਸੰਬੋਧਿਤ ਕੀਤਾ ਹੈ। ਥੋੜ੍ਹੀ ਜਿਹੀ ਪਰੇਸ਼ਾਨੀ ਉਦੋਂ ਆਈ ਜਦੋਂ ਆਪੋਜ਼ੀਸ਼ਨ ਵਲੋਂ my government ਅਤੇ this government ਦੀ ਗੱਲ ਕੀਤੀ ਗਈ। ਪਾਰਲੀਮੈਂਟਰੀ ਸਿਸਟਮ ਵਿੱਚ ਇਹ ਸੋਚ ਚੰਗੀ ਨਹੀਂ ਹੁੰਦੀ। ਜੇਕਰ ਅਸੀਂ ਬਾਬਾ ਸਾਹਿਬ ਡਾ. ਭੀਮ ਰਾਓ ਅੰਬੇਦਕਰ ਨੂੰ ਮੰਨਦੇ ਹਾਂ, ਉਨ੍ਹਾਂ ਦੇ ਸੰਵਿਧਾਨ ਨੂੰ ਮੰਨਦੇ ਹਾਂ ਤਾਂ ਸਪੀਕਰ ਸਾਹਿਬ, ਆਰਟੀਕਲ 154 ਵਿੱਚ, ਆਰਟੀਕਲ 163, 164, 167 ਵਿੱਚ ਕਲੀਅਰ ਕੱਟ ਲਿਖਿਆ ਹੈ ਕਿ ਹਮੇਸ਼ਾਂ ਗੌਰਮਿੰਟ ਗਵਰਨਰ ਸਾਹਿਬ ਦੀ ਹੀ ਹੁੰਦੀ ਹੈ ਅਤੇ ਗਵਰਨਰ ਸਾਹਿਬ ਨੇ my government ਹੀ ਬੋਲਣਾ ਹੁੰਦਾ ਹੈ ਭਾਵੇਂ ਕੋਈ ਮਾੜਾ-ਮੋਟਾ ਮੱਤਭੇਦ ਵੀ ਹੋਵੇ ਲੇਕਿਨ ਉਸ ਐਡਰੈੱਸ ਦੇ ਦੌਰਾਨ ਆਪੋਜ਼ੀਸ਼ਨ ਨੇ ਜੋ ਵਾਕ ਆਊਟ ਕੀਤਾ ਹੈ, ਮੈਂ ਉਸ ਦੀ ਨਿੰਦਾ ਕਰਦਾ ਹਾਂ। ਮੈਂ ਇਹੀ ਕਹਾਂਗਾ ਕਿ ਅੱਜ ਗਵਰਨਰ ਐਡਰੈੱਸ ਤੇ ਬਹਿਸ ਹੋ ਰਹੀ ਹੈ ਜੇਕਰ ਉਹ ਇੱਥੇ ਹੁੰਦੇ ਤਾਂ ਬਹੁਤ ਵਧੀਆ ਹੋਣਾ ਸੀ। ਮੈਂ ਮਾਨਯੋਗ ਚੀਫ ਮਨਿਸਟਰ ਸਾਹਿਬ ਦਾ ਧੰਨਵਾਦ ਕਰਾਂਗਾ ਕਿ ਪੈਰਾ ਨੰ: 1-68 ਤੱਕ ਉਨ੍ਹਾਂ ਨੇ ਬਹੁਤ ਹੀ ਸਾਜ਼ਗਾਰ ਤਰੀਕੇ ਨਾਲ ਆਪਣੀ ਸਰਕਾਰ ਦੀ ਉਪਲਬਧੀ ਅਤੇ ਆਉਣ ਵਾਲੇ ਸਮੇਂ ਵਿੱਚ ਜੋ ਕਰਨਾ ਹੈ, ਥੋੜ੍ਹੇ ਸ਼ਬਦਾਂ ਵਿੱਚ ਇਸ ਵਿੱਚ ਜ਼ਿਕਰ ਕੀਤਾ ਹੈ।

6.3.2023 ਕਕ ਮਸ 6.00

ਪੈਰ੍ਹਾ ਨੰਬਰ 1 ਤੋਂ ਲੈ ਕੇ 68 ਤੱਕ, ਉਨ੍ਹਾਂ ਨੇ ਬਹੁਤ ਹੀ ਸਾਰ ਕਾਰਗਰ ਤਰੀਕੇ ਨਾਲ ਆਪਣੀ ਸਰਕਾਰ ਦੀ ਉਪਲਬਧੀ ਅਤੇ ਆਉਣ ਵਾਲੇ ਸਮੇਂ ਵਿਚ ਜੋ ਕੁਝ ਕਰਨਾ ਹੈ, ਉਹ ਸਾਰਾ ਬਹੁਤ ਥੋੜ੍ਹੇ ਸ਼ਬਦਾਂ ਵਿਚ ਗਵਰਨਰ ਐਡਰੈਸ ਵਿੱਚ ਜ਼ਿਕਰ ਕੀਤਾ ਹੈ।

ਮਾਨਯੋਗ ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਦੇ ਬਾਰੇ ਥੋੜ੍ਹੀ ਜਿਹੀ ਗੱਲ ਕਰਾਂਗਾ। ਪੈਰ੍ਹਾ ਨੰ : 5 ਤੋਂ ਲੈ ਕੇ 10 ਤੱਕ ਬਹੁਤ ਵਧੀਆ ਤਰੀਕੇ ਨਾਲ ਐਜੂਕੇਸ਼ਨ ਬਾਰੇ ਜੋ ਉਪਰਾਲੇ ਕੀਤੇ ਜਾ ਰਹੇ ਹਨ, ਖਾਸ ਕਰਕੇ ਸਕੂਲ ਆਫ ਐਮੀਨੈਂਸ ਜੋ ਬਣਾਏ ਜਾ ਰਹੇ ਹਨ, ਉਸ ਬਾਰੇ ਜ਼ਿਕਰ ਕੀਤਾ ਗਿਆ ਹੈ। ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ।

ਮਾਨਯੋਗ ਸਪੀਕਰ ਸਾਹਿਬ, ਇਸੇ ਕੜ੍ਹੀ ਵਿੱਚ ਮੈਂ ਬੇਨਤੀ ਕਰਾਂਗਾ ਕਿ ਸ੍ਰੀ ਅੰਮ੍ਰਿਤਸਰ ਸਾਹਿਬ ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਹੈ, ਜੋ 1969 ਵਿੱਚ ਬਣਾਈ ਗਈ ਸੀ। ਮੈਂ ਇਹੀ ਬੇਨਤੀ ਕਰਾਂਗਾ ਕਿ ਉਸ ਯੂਨੀਵਰਸਿਟੀ ਨੂੰ ਜਿਸ ਤਰ੍ਹਾਂ ਔਕਸਫੋਰਡ ਯੂਨੀਵਰਸਿਟੀ ਹੈ ਜਾਂ ਕੈਂਬਰਿਜ ਯੂਨੀਵਰਸਿਟੀ ਹੈ, ਉਸ ਤਰੀਕੇ ਨਾਲ ਇੱਕ ਵਰਲਡ ਕਲਾਸ ਯੂਨੀਵਰਸਿਟੀ ਦਾ ਦਰਜਾ ਦਿੱਤਾ ਜਾਵੇ। ਜੋ ਅਕੈਡਮਿਕ ਐਕਸਲੈਂਸ ਹੈ, ਉਹ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਹੋਵੇ ਤਾਂ ਜੋ ਸਾਡੇ ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਜਲੰਧਰ ਦੇ ਬੱਚੇ ਜੋ ਸਾਊਥ ਇੰਡੀਆ ਵਿੱਚ, ਬੰਗਲੌਰ ਵਿੱਚ ਚਲੇ ਜਾਂਦੇ ਹਨ, ਜੇ.ਐਨ.ਯੂ. ਵਿੱਚ ਜਾਂ ਦਿੱਲੀ ਯੂਨੀਵਰਸਿਟੀ ਵਿੱਚ ਚਲੇ ਜਾਂਦੇ ਹਨ ਤਾਂ ਉਸ ਵਾਸਤੇ ਇਹ ਰਹੇਗਾ ਕਿ ਜੇਕਰ ਸ੍ਰੀ ਅੰਮ੍ਰਿਤਸਰ ਸਾਹਿਬ ਵਿੱਚ ਆਪਣੀ ਵਧੀਆ ਯੂਨੀਵਰਸਿਟੀ ਹੈ, ਜੇਕਰ ਉਸ ਨੂੰ ਆਪਾਂ ਵਧੀਆ ਕਰ ਲੈਂਦੇ ਹਾਂ ਤਾਂ ਇਹ ਸਾਰਿਆਂ ਵਾਸਤੇ ਚੰਗਾ ਰਹੇਗਾ।

ਮਾਨਯੋਗ ਸਪੀਕਰ ਸਾਹਿਬ, ਪੈਰ੍ਹਾ ਨੰਬਰ 4 ਦੇ ਵਿੱਚ ਹੈਲਥ ਦੇ ਬਾਰੇ ਵਿਚ ਗੱਲ ਕੀਤੀ ਗਈ ਹੈ, ਖਾਸ ਕਰਕੇ ਜੋ ਆਮ ਆਦਮੀ ਕਲੀਨਿਕ ਬਣੇ ਹਨ, ਇਸੇ ਤਰੀਕੇ ਨਾਲ 28 ਨੰਬਰ ਪੈਰ੍ਹਾ ਵਿਚ ਜੋ ਸ੍ਰੀ ਅੰਮ੍ਰਿਤਸਰ ਮੈਡੀਕਲ ਕਾਲਜ ਬਾਰੇ ਗੱਲ ਕੀਤੀ ਗਈ ਹੈ, ਔਰ ਜੋ ਪੰਜਾਬ ਦੇ ਆਪਣੇ ਦੂਸਰੇ ਮੈਡੀਕਲ ਕਾਲਜ ਹਨ, ਨਵੇਂ ਮੈਡੀਕਲ ਕਾਲਜ ਜੋ ਖੋਲ੍ਹੇ ਜਾ ਰਹੇ ਹਨ, ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਲੰਧਰ ਵਿੱਚ ਇੱਕ ਪਿਮਸ ਮੈਡੀਕਲ ਕਾਲਜ ਹੈ, ਉਸ ਨੂੰ ਦੁਬਾਰਾ ਸਰਕਾਰ ਦੁਆਰਾ ਆਪਣੇ ਹੱਥ ਵਿਚ ਲੈ ਲਿਆ ਜਾਵੇ ਕਿਉਂਕਿ ਕਰੋੜਾਂ ਰੁਪਏ ਲਗਾ ਕੇ ਉਸ ਕਾਲਜ ਦੀ ਸਥਾਪਨਾ ਕੀਤੀ ਗਈ ਸੀ। ਜੇਕਰ ਉਹ ਕਾਲਜ ਸਰਕਾਰੀ ਖੇਤਰ ਵਿਚ ਆ ਜਾਂਦਾ ਹੈ ਤਾਂ ਉਸ ਨਾਲ ਕਾਫ਼ੀ ਫਾਇਦਾ ਹੋਵੇਗਾ। ਸਟੂਡੈਂਟਸ ਨੂੰ ਅਤੇ ਸਾਰੇ ਪੰਜਾਬ ਨੂੰ ਇਸ ਦਾ ਫਾਇਦਾ ਹੋਣਾ ਹੈ। ਮੈਂ ਇਹ ਵੀ ਬੇਨਤੀ ਕਰਾਂਗਾ ਕਿ ਜੋ ਅੰਮ੍ਰਿਤਸਰ ਮੈਡੀਕਲ ਕਾਲਜ ਹੈ, ਉਹ ਸਾਲ 1985 ਤੱਕ ਇੰਡੀਆ ਦੇ ਫਸਟ 10 ਮੈਡੀਕਲ ਕਾਲਜਾਂ ਵਿੱਚ ਆਉਂਦਾ ਸੀ ਲੇਕਿਨ ਹੌਲੀ ਹੌਲੀ ਉਸ ਦਾ ਸਟੈਂਡਰਡ ਘਟਦਾ ਗਿਆ ਅਤੇ ਅੱਜ ਉਹ ਪਹਿਲੇ 100 ਦੇ ਵਿਚ ਵੀ

ਨਹੀਂ ਹੈ। ਉਸ ਵਿੱਚ ਸਟੇਟ ਕੈਂਸਰ ਇੰਸਟੀਚਿਊਟ ਬਣਾਇਆ ਜਾ ਰਿਹਾ ਹੈ ਅਤੇ ਹੋਰ ਵੀ ਕਈ ਉਪਰਾਲੇ ਕੀਤੇ ਜਾ ਰਹੇ ਹਨ, ਲੇਕਿਨ ਜਿਸ ਤਰ੍ਹਾਂ ਆਲ ਇੰਡੀਆ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ਼, ਦਿੱਲੀ ਵਿੱਚ ਹੈ, ਮੇਰੀ ਬੇਨਤੀ ਹੈ ਕਿ ਜੇਕਰ ਉਸੇ ਤਰਜ਼ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਮੈਡੀਕਲ ਕਾਲਜ ਨੂੰ ਵਧੀਆ ਤਰੀਕੇ ਨਾਲ ਬਣਾ ਦਿੱਤਾ ਜਾਵੇ, ਮਤਲਬ ਪ੍ਰਮੋਟ ਕਰ ਦਿੱਤਾ ਜਾਵੇ ਤਾਂ ਬਹੁਤ ਵਧੀਆ ਰਹੇਗਾ। ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਆਸਪਾਸ ਦੇ ਜ਼ਿਲ੍ਹਿਆਂ ਵਿੱਚ ਜੋ ਲੋਕ ਰਹਿੰਦੇ ਹਨ, ਉਨ੍ਹਾਂ ਵਾਸਤੇ ਬਹੁਤ ਸਹੂਲਤ ਹੋ ਜਾਵੇਗੀ। ਖਾਸ ਕਰਕੇ ਇੱਕ ਏਮਸ ਵਰਗਾ ਮੈਡੀਕਲ ਇੰਸਟੀਚਿਊਟ ਡਾਕਟਰ ਮਨਮੋਹਨ ਸਿੰਘ ਜੀ ਜਦੋਂ ਪ੍ਰਾਈਮ ਮਨਿਸਟਰ ਸਨ, ਉਨ੍ਹਾਂ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਾਸਤੇ ਦਿੱਤਾ ਸੀ ਪਰ ਜੋ ਲੋਕਲ ਸਿਆਸਤਦਾਨ ਸਨ, ਉਹ ਉਸ ਨੂੰ ਬਦਲ ਕੇ ਬਠਿੰਡਾ ਲੈ ਕੇ ਚਲੇ ਗਏ। ਜੇਕਰ ਅੰਮ੍ਰਿਤਸਰ ਮੈਡੀਕਲ ਕਾਲਜ ਨੂੰ ਹੀ ਏਮਸ ਦੇ ਬਰਾਬਰ ਉਸੇ ਤਰਜ਼ ਤੇ ਬਣਾ ਦਿੰਦੇ ਹਾਂ ਤਾਂ ਉਹ ਸਾਰੀ ਕਮੀ ਪੂਰੀ ਹੋ ਜਾਵੇਗੀ। ਅਸੀਂ ਜੋ ਹੈਲਥ ਦੇ ਖੇਤਰ ਵਿੱਚ ਉਪਰਾਲੇ ਕਰ ਰਹੇ ਹਾਂ, ਸਾਨੂੰ ਉਸ ਵਿੱਚ ਕਾਫ਼ੀ ਬੈਨੇਫਿਟ ਮਿਲੇਗਾ ਅਤੇ ਸਾਡੇ ਲੋਕਾਂ ਨੂੰ ਬੈਨੇਫਿਟ ਮਿਲੇਗਾ।

ਮਾਨਯੋਗ ਸਪੀਕਰ ਸਾਹਿਬ, ਪੈਰ੍ਹਾ ਨੰਬਰ 25 ਵਿੱਚ ਇੱਕ ਬਹੁਤ ਹੀ ਵਧੀਆ ਗੱਲ ਕੀਤੀ ਗਈ ਹੈ ਕਿ ਕੋਈ ਵੀ ਜੋ ਪੈਰਾ ਮਿਲਟਰੀ, ਮਿਲਟਰੀ, ਪੁਲਿਸ ਦਾ ਕੋਈ ਜਵਾਨ ਜਾਂ ਅਫ਼ਸਰ ਡਿਊਟੀ ਤੇ ਸ਼ਹੀਦ ਹੁੰਦਾ ਹੈ, ਉਸ ਵਾਸਤੇ ਮਾਣਭੱਤਾ 50 ਲੱਖ ਤੋਂ ਵਧਾ ਕੇ ਇੱਕ ਕਰੋੜ ਰੁਪਿਆ ਕਰ ਦਿੱਤਾ ਗਿਆ ਹੈ। ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਇਸੇ ਕੜੀ ਵਿੱਚ ਮੈਂ ਮਾਨਯੋਗ ਚੀਫ਼ ਸੈਕਟਰੀ ਸਾਹਿਬ ਨੂੰ ਚਿੱਠੀ ਲਿਖੀ ਹੈ। ਅੰਮ੍ਰਿਤਸਰ ਨੌਰਥ ਹਲਕੇ ਵਿੱਚ ਇੱਕ ਨਾਇਕ ਸੂਬੇਦਾਰ ਰਛਪਾਲ ਸਿੰਘ ਜੀ ਸ਼ਹੀਦ ਹੋਏ ਸਨ, ਮੈਂ ਉਨ੍ਹਾਂ ਬਾਰੇ ਚਿੱਠੀ ਲਿਖੀ ਸੀ, ਜੇਕਰ ਉਨ੍ਹਾਂ ਦੇ ਪਰਿਵਾਰ ਨੂੰ ਇੱਕ ਕਰੋੜ ਰੁਪਿਆ ਦਿੱਤਾ ਜਾਂਦਾ ਹੈ, ਤਾਂ ਬਹੁਤ ਹੀ ਵਧੀਆ ਰਹੇਗਾ ਕਿਉਂਕਿ ਆਪਣੀ ਪਾਲਿਸੀ ਵੀ ਇਹੀ ਹੈ ਅਤੇ ਉਸ ਪਾਲਿਸੀ ਦੇ ਅਧਾਰ ਤੇ ਹੀ ਅਸੀਂ ਚੱਲ ਰਹੇ ਹਾਂ।

ਮਾਨਯੋਗ ਸਪੀਕਰ ਸਾਹਿਬ, 'ਖੇਡਾਂ ਵਤਨ ਪੰਜਾਬ ਦੀਆਂ', ਇਹ ਮਾਨਯੋਗ ਚੀਫ਼ ਮਨਿਸਟਰ ਸਾਹਿਬ ਦਾ ਅਤੇ ਮਾਨਯੋਗ ਖੇਡ ਮੰਤਰੀ ਸਾਹਿਬ ਦਾ ਬਹੁਤ ਵਧੀਆ ਉਪਰਾਲਾ ਹੈ। ਇਸੇ ਕੜੀ ਵਿਚ ਇੱਕ ਬਹੁਤ ਹੀ ਇੰਪੌਰਟੈਂਟ ਗੱਲ ਹੈ, ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਏ.ਜੀ.ਏ ਇੰਟਰਨੈਸ਼ਨਲ ਕ੍ਰਿਕਟ ਸਟੇਡੀਅਮ ਹੈ, ਲੇਕਿਨ ਉਥੇ ਕਈ ਸਾਲਾਂ, ਤਕਰੀਬਨ 20 ਸਾਲਾਂ ਤੋਂ ਜ਼ਿਆਦਾ ਹੋ ਗਏ, ਕੋਈ ਇੰਟਰਨੈਸ਼ਨਲ ਕ੍ਰਿਕਟ ਮੈਚ ਨਹੀਂ ਹੋਇਆ। ਉਸ ਦਾ ਇਨਫ੍ਰਾਸਟ੍ਰਕਚਰ ਸਾਡੇ ਕੋਲ ਮੌਜੂਦ ਹੈ। ਇਸ ਕਰਕੇ ਜੋ ਏ.ਜੀ.ਏ. ਕ੍ਰਿਕਟ ਗਰਾਊਂਡ ਹੈ, ਉਸ ਨੂੰ ਵਧੀਆ ਤਰੀਕੇ ਨਾਲ ਪ੍ਰਮੋਟ ਕੀਤਾ ਜਾਵੇ। ਜੇਕਰ ਉਥੇ ਇੰਟਰਨੈਸ਼ਨ ਕ੍ਰਿਕਟ ਮੈਚ ਹੋਣਗੇ ਤਾਂ ਸਾਰਿਆਂ ਵਾਸਤੇ ਫਾਇਦਾ ਰਹੇਗਾ। ਇਸ ਨਾਲ ਕ੍ਰਿਕਟ ਵੀ ਪ੍ਰਮੋਟ ਹੋਵੇਗੀ ਅਤੇ ਸਾਡੀਆਂ ਖੇਡਾਂ ਵੀ ਪ੍ਰਮੋਟ ਹੋਣਗੀਆਂ। ਇਸ ਨਾਲ ਬੱਚਿਆਂ ਨੂੰ ਕਾਫ਼ੀ ਜ਼ਿਆਦਾ ਪ੍ਰੋਤਾਹਨ ਮਿਲਣਾ ਹੈ, ਕਿਉਂਕਿ ਹੁਣ ਉਹ ਦੂਸਰੇ ਸਟੇਡੀਅਮਾਂ ਵਿੱਚ

ਜਿਵੇਂ ਕਿ ਮੁਹਾਲੀ ਅਤੇ ਦਿੱਲੀ ਵਿਖੇ ਜਾਂਦੇ ਹਨ, ਇਸ ਤੇ ਕਾਫ਼ੀ ਸਮਾਂ ਲੱਗ ਜਾਂਦਾ ਹੈ ਅਤੇ ਉਨ੍ਹਾਂ ਦੇ ਰਿਸੋਰਸਿਜ਼ ਵੀ ਖਰਾਬ ਹੁੰਦੇ ਹਨ।

ਹਰਪ੍ਰੀਤ ਸਿੰਘ/ਮੋਨਿਕਾ ਸ਼ਰਮਾ/06.05/06.03.2023

**ਸ਼੍ਰੀ ਕੁੰਵਰ ਵਿਜੈ ਪ੍ਰਤਾਪ ਸਿੰਘ:** ਪੈਰ੍ਹਾ ਨੰ: 35-36 ਵਿਚ ਇੰਡਸਟਰੀ ਬਾਰੇ ਗੱਲ ਕੀਤੀ ਗਈ ਹੈ। ਸਾਡੀ ਸਰਕਾਰੀ ਇੰਡਸਟਰੀ ਪਾਲਿਸੀ ਲੈ ਕੇ ਆ ਰਹੀ ਹੈ, ਇਹ ਬਹੁਤ ਸ਼ਲਾਘਾਯੋਗ ਕਦਮ ਹੈ ਲੇਕਿਨ ਛੋਟੇ ਛੋਟੇ ਦਫ਼ਤਰਾਂ ਵਿਚ ਜਿਹੜੀ ਕੁਰੱਪਸ਼ਨ ਹੈ, ਉਸ ਨੂੰ ਰੋਕਣਾ ਬਹੁਤ ਜ਼ਰੂਰੀ ਹੈ ਕਿਉਂਕਿ ਉਨ੍ਹਾਂ ਦਾ ਕੰਮ ਕਰਨ ਦਾ ਜਿਹੜਾ ਤਰੀਕਾ ਹੈ, ਉਹ ਪਿਛਲੀਆਂ ਸਰਕਾਰਾਂ ਵਾਲਾ ਹੀ ਹੈ। ਐਨ.ਓ.ਸੀ. ਅਤੇ ਸੀ.ਐਲ.ਯੂ. ਲੈਣ ਵਾਸਤੇ ਜਿਹੜਾ ਨੈਕਸਸ ਬਣਿਆ ਹੋਇਆ ਹੈ, ਉਸ ਨੂੰ ਠੀਕ ਕਰਨਾ ਬਹੁਤ ਜ਼ਰੂਰੀ ਹੈ। ਮੈਂ ਮੁੱਖ ਮੰਤਰੀ ਜੀ ਨੂੰ ਇਸ ਬਾਰੇ ਬੇਨਤੀ ਕਰਾਂਗਾ ਕਿ ਇਸ ਚੀਜ਼ ਨੂੰ ਠੀਕ ਕੀਤਾ ਜਾਵੇ। ਪੈਰ੍ਹਾ ਨੰ: 49 ਤੇ ਪਾਣੀ ਦੀ ਗੱਲ ਕੀਤੀ ਗਈ ਹੈ ਕਿ ਅਸੀਂ ਲੋਕਾਂ ਨੂੰ ਪਿਊਰੀਫਾਈ ਪਾਣੀ ਦੇ ਰਹੇ ਹਾਂ। ਮੇਰੀ ਬੇਨਤੀ ਹੈ ਕਿ ਪਾਣੀ, ਸੈਨੀਟੇਸ਼ਨ ਅਤੇ ਸੀਵਰੇਜ ਇਹ ਸਾਰੇ ਪੰਜਾਬ ਦੀ ਸਮੱਸਿਆ ਹੈ ਅਤੇ ਖਾਸ ਕਰਕੇ ਸਾਡੇ ਅੰਮ੍ਰਿਤਸਰ ਵਿਚ ਵੀ ਬਹੁਤ ਸਮੱਸਿਆ ਹੈ। ਇਹ ਬਹੁਤ ਪਵਿੱਤਰ ਸ਼ਹਿਰ ਹੈ। ਪੀਣ ਵਾਲੇ ਪਾਣੀ ਵਿਚ ਸੀਵਰੇਜ ਵਾਲੀ ਦੁਰਗੰਧ ਆਉਂਦੀ ਹੈ ਅਤੇ ਲੋਕਾਂ ਦੀ ਰੋਜ਼ਾਨਾ ਹੀ ਕੋਈ ਨਾ ਕੋਈ ਸ਼ਿਕਾਇਤ ਹੁੰਦੀ ਹੈ। ਸੋ, ਇਸ ਚੀਜ਼ ਨੂੰ ਇਕ ਵਧੀਆ ਸਿਸਟਮ ਬਣਾ ਕੇ ਠੀਕ ਕੀਤਾ ਜਾਵੇ। ਸਪੀਕਰ ਸਾਹਿਬ, ਪੈਰ੍ਹਾ ਨੰ: 50 ਵਿਚ ਸਮਾਰਟ ਸਿਟੀ ਬਾਰੇ ਵਧੀਆ ਗੱਲ ਕੀਤੀ ਗਈ ਹੈ। ਜਿਹੜੇ ਕੇਂਦਰ ਤੋਂ ਫੰਡ ਪ੍ਰਾਪਤ ਹੋਏ ਹਨ, ਪੂਰੇ ਪੰਜਾਬ ਵਿਚ ਅੰਮ੍ਰਿਤਸਰ ਨੂੰ ਹੀ ਸਮਾਰਟ ਸਿਟੀ ਵਿਚ ਸ਼ਾਮਲ ਕੀਤਾ ਗਿਆ ਹੈ ਲੇਕਿਨ ਪਿਛਲੇ ਚਾਰ-ਪੰਜ ਸਾਲਾਂ ਵਿਚ, ਜਦੋਂ ਕਾਂਗਰਸ ਪਾਰਟੀ ਦੀ ਸਰਕਾਰ ਸੀ, ਉਦੋਂ ਇਸ ਫੰਡ ਦੀ ਕਾਫੀ ਦੁਰਵਰਤੋਂ ਵੀ ਹੋਈ ਹੈ। ਇਸ ਦੀ ਵਿਜੀਲੈਂਸ ਬਿਊਰੋ ਤੋਂ ਜਾਂਚ ਕਰਵਾਈ ਜਾਣੀ ਚਾਹੀਦੀ ਹੈ। ਦੂਸਰਾ ਜਿਸ ਤਰੀਕੇ ਨਾਲ ਅੰਮ੍ਰਿਤਸਰ ਵਿਚ ਵਿਕਾਸ ਕਾਰਜ ਹੋ ਰਹੇ ਹਨ। ਟਾਊਨ ਪਲੈਨਿੰਗ ਡਿਪਾਰਟਮੈਂਟ ਵਧੀਆ ਕੰਮ ਨਹੀਂ ਕਰ ਰਿਹਾ ਹੈ, ਉੱਥੇ ਕੁਰੱਪਸ਼ਨ ਪਹਿਲਾਂ ਦੀ ਤਰ੍ਹਾਂ ਹੀ ਚੱਲ ਰਹੀ ਹੈ ਅਤੇ ਸਾਡਾ ਮਾਸਟਰ ਪਲੈਨ ਫਾਲੋਅ ਨਹੀਂ ਕੀਤਾ ਜਾ ਰਿਹਾ। ਹਰ ਸ਼ਹਿਰ ਦਾ ਇਕ ਮਾਸਟਰ ਪਲੈਨ ਹੁੰਦਾ ਹੈ ਕਿਉਂਕਿ ਐਮ.ਟੀ.ਪੀ. ਅਤੇ ਐਸ.ਟੀ.ਪੀ. ਨੂੰ ਇਹ ਪਾਵਰ ਨਹੀਂ ਹੈ ਕਿ ਕਿਸੇ ਵੀ ਥਾਂ ਤੇ ਕੋਈ ਵੀ ਚੀਜ਼ ਬਣਾਉਣ ਦੀ ਆਗਿਆ ਦੇ ਦੇਣ। ਇਹ ਸਭ ਮਾਸਟਰ ਪਲੈਨ ਦੇ ਹਿਸਾਬ ਨਾਲ ਹੋਣਾ ਚਾਹੀਦਾ ਹੈ। ਸੋ, ਇਕ ਕਮੇਟੀ ਬਣਾ ਕੇ ਇਸ ਚੀਜ਼ ਨੂੰ ਠੀਕ ਕੀਤਾ ਜਾਣਾ ਚਾਹੀਦਾ ਹੈ। ਸਪੀਕਰ ਸਾਹਿਬ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਇਕ ਕਿਤਾਬ

ਛਪੀ ਹੋਈ ਹੈ, Amritsar and its slums, ਮਤਲਬ ਅੰਮ੍ਰਿਤਸਰ ਨੂੰ ਐਮ.ਟੀ.ਪੀ. ਡਿਪਾਰਟਮੈਂਟ ਦੀ ਮਿਲੀਭੁਗਤ ਦੇ ਨਾਲ, ਪੁਰਾਣੇ ਸਿਆਸਤਦਾਨਾਂ ਦੀ ਮਿਲੀਭੁਗਤ ਨਾਲ ਸਲੱਮਜ਼ ਵਿਚ ਤਬਦੀਲ ਕਰ ਦਿੱਤਾ ਗਿਆ ਹੈ। ਇਸ ਚੀਜ਼ ਨੂੰ ਵੀ ਚੈੱਕ ਕਰਕੇ ਠੀਕ ਕੀਤਾ ਜਾਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਬਹੁਤ ਧੰਨਵਾਦ ਜੀ।

**ਸ਼੍ਰੀ ਕੁੰਵਰ ਵਿਜੈ ਪ੍ਰਤਾਪ ਸਿੰਘ:** ਧੰਨਵਾਦ ਸਪੀਕਰ ਸਾਹਿਬ, ਮੈਂ ਕੇਵਲ ਅੱਧਾ ਮਿੰਟ ਲਵਾਂਗਾ। ਤੁਹਾਡੀ ਤੇ ਮੇਰੀ ਇਕੋ ਸਮੱਸਿਆ ਹੈ। ਬਰਗਾੜੀ ਅਤੇ ਕੋਟਕਪੂਰਾ ਕੇਸ ਵਿਚ ਇਕ ਚਲਾਨ ਪੇਸ਼ ਕਰ ਦਿੱਤਾ ਗਿਆ ਹੈ। ਇਹ ਬਹੁਤ ਚੰਗੀ ਗੱਲ ਹੈ ਕਿਉਂਕਿ ਮੈਂ ਇਸੇ ਗੱਲ ਦੇ ਮੱਦੇਨਜ਼ਰ ਨੌਕਰੀ ਛੱਡੀ ਸੀ। ਇਕ ਦੋਸ਼ੀ ਪਰਿਵਾਰ ਸੀ ਤੇ ਉਸ ਦੋਸ਼ੀ ਪਰਿਵਾਰ ਦਾ ਜਿੱਥੇ ਵੀ ਨਾਮ ਆਉਂਦਾ ਸੀ, ਸਾਰੇ ਪ੍ਰੇਸ਼ਾਨ ਹੋ ਜਾਂਦੇ ਸੀ। ਉਦੋਂ ਦੇ ਮੁੱਖ ਮੰਤਰੀ ਜੀ ਨੇ ਰਿਪੋਰਟ ਖਾਰਜ ਕਰਵਾਈ ਸੀ, ਆਪ ਜੀ ਨੂੰ ਪਤਾ ਹੀ ਹੈ। ਆਪ ਜੀ ਦੀ ਸਟੇਟਮੈਂਟ ਵੀ ਆਈ ਸੀ, ਜਦੋਂ ਮੈਂ ਨੌਕਰੀ ਛੱਡੀ ਸੀ। ਲੇਕਿਨ ਹੁਣ ਦੋਸ਼ੀ ਪਰਿਵਾਰ ਨੂੰ ਨਾਮਜ਼ਦ ਕਰ ਦਿੱਤਾ ਗਿਆ ਹੈ ਤੇ ਉਨ੍ਹਾਂ ਦੇ ਖਿਲਾਫ ਚਲਾਨ ਪੇਸ਼ ਕਰ ਦਿੱਤਾ ਗਿਆ ਹੈ। ਹੁਣ ਘੱਟੋ ਘੱਟ ਇਹ ਜ਼ਰੂਰ ਸਾਬਤ ਹੋ ਗਿਆ ਕਿ ਉਸ ਪਰਿਵਾਰ ਦਾ ਦੋਸ਼ ਸੀ। ਇਸ ਗੱਲ ਦੀ ਮੈਨੂੰ ਤਸੱਲੀ ਹੈ। ਮਾਨਯੋਗ ਸਪੀਕਰ ਸਾਹਿਬ, ਇਸ ਤੋਂ ਅੱਗੇ ਜਿਹੜੀ ਐਸ.ਆਈ.ਟੀ. ਹੈ, ਉਹ ਕੈਪਟਨ ਸਾਹਿਬ ਦੀ ਬਣਾਈ ਹੋਈ ਹੈ। ਉਹ ਉਸੇ ਤਰੀਕੇ ਨਾਲ ਕੰਮ ਕਰ ਰਹੀ ਹੈ, ਜੋ ਉਨ੍ਹਾਂ ਨੂੰ ਸਮਝਾਇਆ ਗਿਆ ਸੀ। ਉਨ੍ਹਾਂ ਨੇ ਕੋਈ ਇਨਸਾਫ਼ ਨਹੀਂ ਦੇਣਾ ਹੈ। ਔਰ ਇਸ ਵਾਸਤੇ ਵਧੀਆ ਤਰੀਕੇ ਨਾਲ ਇਕ ਸਿਸਟਮ ਬਣਾਉਣਾ ਚਾਹੀਦਾ ਹੈ ਕਿਉਂਕਿ ਜੇਕਰ ਇਸ ਮਾਮਲੇ ਵਿਚ ਪੰਜਾਬ ਦੇ ਲੋਕਾਂ ਨੂੰ ਇਨਸਾਫ਼ ਨਹੀਂ ਮਿਲਿਆ ਤਾਂ ਇਹ ਮਾਮਲਾ 200 ਸਾਲ ਤੱਕ ਪੰਜਾਬ ਅਤੇ ਦੇਸ਼ ਵਿਚ ਚਲਦਾ ਰਹੇਗਾ ਅਤੇ ਪੰਜਾਬ ਅਤੇ ਦੇਸ਼ ਦੀ ਰਾਜਨੀਤੀ ਨੂੰ ਪ੍ਰਭਾਵਿਤ ਕਰਦਾ ਰਹੇਗਾ। ਇਸ ਕਰਕੇ ਇਸ ਤੇ ਕੋਈ ਸੰਜੀਦਾ ਕਦਮ ਉਠਾਇਆ ਜਾਵੇ ਅਤੇ ਕੇਵਲ ਇਸ ਐਸ.ਆਈ.ਟੀ. ਤੇ ਡਿਪੈਂਡ ਨਾ ਰਿਹਾ ਜਾਵੇ। ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ। ਮੈਂ ਗਵਰਨਰ ਸਾਹਿਬ ਦਾ, ਮੁੱਖ ਮੰਤਰੀ ਜੀ ਦਾ, ਸਾਰੇ ਮੰਤਰੀ ਸਾਹਿਬਾਨ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ। ਸਾਰਿਆਂ ਦਾ ਧੰਨਵਾਦ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਸ਼੍ਰੀ ਅਮਨਸ਼ੇਰ ਸਿੰਘ ਸ਼ੈਰੀ ਕਲਸੀ।

**ਸ਼੍ਰੀ ਅਮਨਸ਼ੇਰ ਸਿੰਘ (ਸ਼ੈਰੀ ਕਲਸੀ) (ਬਟਾਲਾ):** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਵਿਰੋਧੀਆਂ ਨੇ ਸਾਡੇ ਸੋਹਲੇ ਤਾਂ ਗਾਉਣੇ ਨਹੀਂ ਸਗੋਂ ਕੋਈ ਨਾ ਕੋਈ ਪੁੱਠੀ ਸਿੱਧੀ ਗੱਲ ਕਰਦੇ ਰਹਿਣਾ ਹੈ ਪਰ ਮੈਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ।

**ਮਾਨਯੋਗ ਸਪੀਕਰ :** ਹੁਣ ਸਦਨ ਮੰਗਲਵਾਰ, ਮਿਤੀ 07 ਮਾਰਚ, 2023 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ ।

*6.10 ਵਜੇ ਸ਼ਾਮ) (*ਇਸ ਉਪਰੰਤ ਸਦਨ ਮੰਗਲਵਾਰ, ਮਿਤੀ 07 ਮਾਰਚ, 2023 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ ।